# ਗੁਰੂ ਗ੍ਰੰਥ ਬਾਣੀ
# ਵਿਚ
# ਗੁਰੂ ਦਾ ਸੰਕਲਪ

[illegible] ਸਿੰਘ

# ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ

ਦਰਸ਼ਨ ਸਿੰਘ







ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ
1988





(ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪੀ-ਐਚ. ਡੀ. ਦੀ ਡਿਗਰੀ ਲਈ ਪ੍ਰਵਾਣਿਤ ਸ਼ੋਧ ਪ੍ਰਬੰਧ)

GURU GRANTH BANI VICH GURU DA SANKALAP (Punjabi)

*by*

DARSHAN SINGH

1976
ਪਹਿਲੀ ਵਾਰ : 550
1988
ਦੂਜੀ ਵਾਰ : 1100
ਮੁੱਲ : 22/50

ਸਰਦਾਰ ਤੀਰਥ ਸਿੰਘ ਐਲ-ਐਲ. ਐਮ., ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ
ਪ੍ਰਕਾਸ਼ਿਤ ਅਤੇ ਫੂਲਕੀਆਂ ਪ੍ਰੈਸ, ਪਟਿਆਲਾ ਵਿਖੇ ਛਪੀ ।

# ਪ੍ਰਾਕਕਥਨ

## I

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਧਾਰਮਿਕ ਗ੍ਰੰਥ ਹੈ। ਇਸ ਦਾ ਪਹਿਲਾ ਸੰਕਲਨ ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਸੰਨ 1604 ਵਿਚ ਕੀਤਾ ਸੀ। ਇਸ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਅਤੇ ਗੁਰੂ ਤੇਗ ਬਹਾਦਰ ਜੀ ਤੋਂ ਛੁਟ ਜੈਦੇਵ, ਨਾਮਦੇਵ, ਤ੍ਰਿਲੋਚਨ, ਪਰਮਾਨੰਦ, ਸਧਨਾ, ਬੇਣੀ ਰਾਮਾਨੰਦ, ਧੰਨਾ, ਪੀਪਾ, ਸੈਣ, ਕਬੀਰ, ਰਵਿਦਾਸ, ਫ਼ਰੀਦ, ਭੀਖਣ, ਸੂਰਦਾਸ ਆਦਿ ਪ੍ਰਮੁੱਖ ਭਗਤਾਂ ਦੀ ਬਾਣੀ ਦਰਜ ਹੈ। ਇਨ੍ਹਾਂ ਤੋਂ ਇਲਾਵਾ ਕਲਸਹਾਰ, ਜਾਲਪ, ਕੀਰਤ, ਭਿੱਖਾ, ਸੱਲ੍ਹ, ਭਲ੍ਹ, ਨਲ੍ਹ ਗੰਯਦ, ਮੁਥਰਾ, ਬਲ੍ਹ, ਹਰਿਬੰਸ ਆਦਿ ਭੱਟਾਂ ਦੀ ਬਾਣੀ ਅਤੇ ਬਾਬਾ ਸੁੰਦਰ, ਰਾਇ ਬਲਵੰਡ ਅਤੇ ਸਤਾ, ਅਤੇ ਭਾਈ ਮਰਦਾਨਾ ਦੀ ਰਚਨਾ ਵੀ ਇਸ ਵਿਚ ਸ਼ਾਮਿਲ ਹੈ।

ਭਾਈ ਕਾਨ੍ਹ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਜਿਹੜੀ ਬੀੜ ਸੰਮਤ 1762-63 ਵਿਚ ਤਿਆਰ ਕਰਵਾਈ ਸੀ ਉਸ ਨੂੰ ਉਨ੍ਹਾਂ ਨੇ ਸੰਮਤ 1765 ਵਿਚ ਅਬਚਲ ਨਗਰ ਵਿਚ ਗੁਰਤਾ ਪ੍ਰਦਾਨ ਕੀਤੀ ਸੀ। ਇਸ ਵਿਚ ਪਦ, ਸ਼ਬਦ, ਸਲੋਕ, ਛੰਤ ਅਤੇ ਪਉੜੀ ਆਦਿ ਦੀ ਸਮੁੱਚੀ ਗਿਣਤੀ 5867 ਹੈ ਜਿਸ ਦਾ ਵਿਸਤ੍ਰਿਤ ਵੇਰਵਾ ਇਸ ਪ੍ਰਕਾਰ ਹੈ[1] :

| | |
|---|---|
| ਗੁਰੂ ਨਾਨਕ ਦੇਵ | 947 |
| ਗੁਰੂ ਅੰਗਦ ਦੇਵ (ਕੇਵਲ ਸਲੋਕ) | 63 |
| ਗੁਰੂ ਅਮਰ ਦਾਸ | 869 |
| ਗੁਰੂ ਰਾਮ ਦਾਸ | 638 |
| ਗੁਰੂ ਅਰਜਨ ਦੇਵ | 2312 |
| ਗੁਰੂ ਤੇਗ ਬਹਾਦੁਰ | 115 |
| ਗੁਰੂ ਗੋਬਿੰਦ ਸਿੰਘ, ਸਲੋਕ | 1 (?) |
| ਜੈਦੇਵ | 2 |
| ਨਾਮਦੇਵ | 62 |
| ਤ੍ਰਿਲੋਚਨ | 5 |
| ਪਰਮਾਨੰਦ | 1 |
| ਸਧਨਾ | 1 |
| ਬੇਣੀ | 3 |
| ਰਾਮਾਨੰਦ | 1 |

1. ਗੁਰਮਤ ਮਾਰਤੰਡ, ਪੰਨਾ 414

| | |
|---|---|
| ਧੰਨਾ | 4 |
| ਪੀਪਾ | 1 |
| ਸੈਣ | 1 |
| ਕਬੀਰ | 534 |
| ਰਵਿਦਾਸ | 40 |
| ਫਰੀਦ | 123 |
| ਭੀਖਨ | 2 |
| ਸੂਰਦਾਸ[1] | 2 |
| ਭੱਟਾਂ ਦੇ ਸਵੱਯੇ | 123 |
| ਸੁੰਦਰ ਰਾਮਕਲੀ ਸਦ, ਪਦ | 6 |
| ਸਤਾ ਬਲਵੰਡ, ਵਾਰ ਰਾਮਕਲੀ, 3, 42 | 8 |
| ਮਰਦਾਨਾ, ਵਾਰ ਬਿਹਾਗੜਾ ਵਿਚ ਸਲੋਕ | 3 |

(ਨੋਟ : ਇਹ ਵੇਰਵਾ ਡਾ. ਚਰਨ ਸਿੰਘ ਰਚਿਤ 'ਬਾਣੀ ਬਿਉਰਾ' ਤੋਂ ਕੁੱਝ ਭਿੰਨ ਹੈ । ਸ੍ਰੀ ਪਿੰਨਕਾਟ ਨੇ ਵੀ ਇਸ ਗਿਣਤੀ ਵਿਚ ਥੋੜ੍ਹੀ ਜਿਹੀ ਭਿੰਨਤਾ ਦਰਸਾਈ ਹੈ ।)

ਗੁਰੂ ਗ੍ਰੰਥ ਸਾਹਿਬ ਦੀ ਰਚਨਾ ਸਿਰੀ, ਮਾਝ, ਗਉੜੀ, ਆਸਾ, ਗੁਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ,ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ ਨਾਰਾਇਣ, ਮਾਲੀ ਗਉੜੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲ੍ਹਾਰ, ਕਾਨ੍ਹੜਾ, ਕਲਿਆਨ, ਪ੍ਰਭਾਤੀ ਅਤੇ ਜੈਜਾਵੰਤੀ 31 ਰਾਗਾਂ ਵਿਚ ਕੀਤੀ ਗਈ ਹੈ । ਇਨ੍ਹਾਂ ਤੋਂ ਛੁੱਟ ਕਈ ਥਾਵਾਂ ਤੇ ਗਉੜੀ ਮਾਝ, ਗਉੜੀ ਦੀਪਕੀ, ਆਸਾ ਕਾਫ਼ੀ, ਤਿਲੰਗ ਕਾਫ਼ੀ, ਸੂਹੀ ਕਾਫ਼ੀ, ਸੂਹੀ ਲਲਿਤ, ਬਿਲਾਵਲ ਗੋਂਡ, ਮਾਰੂ ਕਾਫ਼ੀ, ਬਸੰਤ ਹਿੰਡੋਲ, ਕਲਿਆਨ ਭੋਪਾਲੀ, ਪ੍ਰਭਾਤੀ ਵਿਭਾਸ ਅਤੇ ਆਸਾ ਆਸਵਾਰੀ ਆਦਿ ਦੋ ਮਿਲੇ ਜੁਲੇ ਰਾਗਾਂ ਦਾ ਵੀ ਪ੍ਰਯੋਗ ਹੋਇਆ ਹੈ । ਗੁਰੂ ਗ੍ਰੰਥ ਬਾਣੀ ਵਿਚ ਕਈ ਕਾਵਿ ਰੂਪਾਂ ਅਤੇ ਸਿਰਲੇਖਾਂ ਦਾ ਉਲੇਖ ਹੋਇਆ ਹੈ ਜਿਵੇਂ ਇਕ-ਤੁਕਾ, ਦੁ-ਤੁਕੇ ਚਉ-ਤੁਕੇ, ਪਦੇ, ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਛਿਪਦੇ, ਅਸ਼ਟਪਦੀਆਂ, ਸੋਹਿਲਾ, ਵਾਰ, ਪਉੜੀ, ਬਾਰਾਮਾਹ, ਬਾਵਨ ਅੱਖਰੀ, ਪਹਿਰੇ, ਕਾਫ਼ੀ, ਥਿੱਤੀ, ਰੁਤੀ, ਛੁਨਹੇ, ਸੁਖਮਨੀ, ਬਿਰਹੜੇ, ਅੰਜੁਲੀ, ਦਿਨ ਰੈਣ, ਗੁਣਵੰਤੀ, ਸਵੱਯੇ, ਚਉਬੋਲੇ ਅਤੇ ਵਣਜਾਰੇ ਆਦਿ ।

II

ਗੁਰੂ ਗ੍ਰੰਥ ਵਿਚ ਬ੍ਰਹਮ, ਆਤਮਾ, ਸ੍ਰਿਸ਼ਟੀ, ਮਨ, ਹਉਮੈ, ਮਾਇਆ, ਹੁਕਮ, ਕਰਮ, ਗਿਆਨ, ਭਗਤੀ, ਨਾਮ, ਕੀਰਤਨ, ਸਤਸੰਗ, ਗੁਰੂ ਆਦਿ ਕਈ ਵਿਸ਼ਿਆਂ ਦਾ ਨਿਰੂਪਣ ਹੋਇਆ ਹੈ । ਬ੍ਰਹਮ ਅਦ੍ਵੈਤ ਹੈ ਅਰਥਾਤ ਉਹ ਇਕੋ ਇਕ ਸਦਾ ਸਥਿਰ ਰਹਿਣ ਵਾਲੀ

1. ਸਾਰੰਗ ਵਿਚ ਸੂਰਦਾਸ ਦੇ ਇਕ ਸ਼ਬਦ ਦੀ ਕੇਵਲ ਤੁਕ ਹੈ :

'ਛਾਡਿ ਮਨ ਹਰਿ ਬਿਮੁਖਨ ਕੋ ਸੰਗ'

ਅਜਿਹੀ ਚੇਤੰਨ ਸ਼ਕਤੀਮਾਨ ਹਸਤੀ ਹੈ ਜਿਸ ਵਿਚੋਂ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਇਹ ਸ੍ਰਿਸ਼ਟੀ ਨਿਰਗੁਣ ਬ੍ਰਹਮ ਦਾ ਹੀ ਸਰਗੁਣ ਵਿਅਕਤ ਰੂਪ ਹੈ ਜੋ ਉਸ ਦੇ ਹੁਕਮ ਨਾਲ ਰੂਪਮਾਨ ਹੋਈ ਹੈ ਅਤੇ ਉਸੇ ਵਿਚ ਵਿਚਰਦੀ ਹੈ ਤੇ ਅੰਤ ਉਸੇ ਵਿਚ ਹੀ ਲੀਨ ਹੋ ਜਾਂਦੀ ਹੈ। ਆਤਮਾ ਮਨੁੱਖੀ ਸਰੀਰ ਵਿਚ ਵਿਆਪਕ ਸੁਚੇਤ ਅਸਲੀਅਤ ਹੈ ਜੋ ਸਰੀਰ ਵਿਚ ਬ੍ਰਹਮ ਦਾ ਹੀ ਅੰਸ਼ ਹੈ ਪਰ ਹਉਮੈ ਰੂਪ ਮਾਇਆ ਦੇ ਕਾਰਨ ਆਪਣੀ ਵਾਸਤਵਿਕਤਾ ਨੂੰ ਨਹੀਂ ਪਹਿਚਾਣਦੀ। ਨਾਮ, ਕੀਰਤਨ, ਗਿਆਨ, ਭਗਤੀ, ਆਦਿ ਸਾਧਨਾ ਦੁਆਰਾ ਜਦੋਂ ਮਨੁੱਖੀ ਮਨ ਪਵਿਤਰ ਹੋ ਕੇ ਆਪਣੇ ਸ੍ਵੈ-ਸਰੂਪ ਵਿਚ ਟਿਕ ਜਾਂਦਾ ਹੈ ਤਾਂ ਉਹ ਸਭ ਵਿਕਾਰਾਂ ਤੋਂ ਮੁਕਤ ਹੋ ਕੇ ਆਤਮਾ ਦੀ ਪਹਿਚਾਣ ਕਰ ਲੈਂਦਾ ਹੈ। ਪਰ ਇਹ ਸਾਧਨ ਗੁਰੂ ਬਿਨਾਂ ਉਪਲਬਧ ਹੋਣੇ ਅਸੰਭਵ ਹਨ। ਗੁਰੂ ਪਰਮਾਤਮਾ ਦਾ ਇਕ ਵਿਸ਼ੇਸ਼ ਰੂਪ ਹੈ। ਅਕਾਲ ਪੁਰਖ ਆਪਣੀ ਗਿਆਨ ਸ਼ਕਤੀ ਨੂੰ ਕਿਸੇ ਸਿੱਧ ਆਤਮਾ ਵਿਚ ਜਗਤ ਕਲਿਆਨ ਲਈ ਰਖਦਾ ਹੈ। ਇਹੀ ਆਤਮਾ ਮਨੁੱਖੀ ਸਰੀਰ ਵਿਚ ਗੁਰੂ ਅਖਵਾਉਂਦੀ ਹੈ। ਉਪਨਿਸ਼ਦ, ਗੀਤਾ, ਤੰਤਰ ਮਤ, ਯੋਗੀਆਂ, ਨਾਥ ਪੰਥੀਆਂ, ਸਹਿਜਯਾਨੀਆਂ, ਵਜ੍ਰਯਾਨੀਆਂ ਤਥਾ ਪਰਵਰਤੀ ਸੰਤਾਂ ਨੇ ਗੁਰੂ ਦੀ ਮਹਿਮਾ ਦਾ ਰੱਜ ਕੇ ਗੁਣ ਗਾਇਣ ਕੀਤਾ ਹੈ। ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਵਿਚ ਵੀ ਸਤਿਗੁਰ ਦਾ ਸਥਾਨ ਧਾਰਮਿਕ ਸਾਧਨਾ ਵਿਚ ਸਰਵਉੱਚ ਹੈ।

ਗੁਰੂ ਦੀ ਧਰਮ ਸਾਧਨਾ ਦੇ ਖੇਤਰ ਵਿਚ ਇਸ ਵਿਆਪਕ ਪ੍ਰਭੂਸੱਤਾ ਦਾ ਅਨੁਭਵ ਕਰਦਿਆਂ ਇਸ ਥੀਸਿਸ ਵਿਚ ਉਪਰੋਕਤ ਵਿਸ਼ਿਆਂ ਵਿਚੋਂ ਕੇਵਲ ਗੁਰੂ ਦਾ ਵਿਸ਼ਾ ਹੀ ਚੁਣਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਲਿਖਤ 'ਗੁਰੂ' ਸੰਕਲਪ ਬਾਰੇ ਪੰਜਾਬੀ ਵਿਚ ਹਾਲੇ ਕੋਈ ਖੋਜ ਪ੍ਰਬੰਧ ਨਹੀਂ ਲਿਖਿਆ ਗਿਆ। ਕੇਵਲ ਗੁਰੂ ਗ੍ਰੰਥ ਸਾਹਿਬ ਵਿਸ਼ਅਕ ਖੋਜ ਗ੍ਰੰਥਾਂ, ਗੁਰੂ ਨਾਨਕ ਸੰਬੰਧੀ ਲਿਖੀਆਂ ਗਈਆਂ ਕੁਝ ਇਕ ਪੁਸਤਕਾਂ, ਟੀਕਿਆਂ ਰਸਾਲਿਆਂ ਦੇ ਲੇਖਾਂ ਤੇ ਛੋਟੀਆਂ ਛੋਟੀਆਂ ਪੁਸਤਕਾਵਾਂ ਵਿਚ ਅੰਕਿਤ ਸਿਰਲੇਖਾਂ ਅਧੀਨ ਗੁਰੂ ਸੰਕਲਪ ਦੇ ਕੁੱਝ ਇਕ ਪੱਖਾਂ ਬਾਰੇ ਸਰਸਰੀ ਜਿਹੀ ਜਾਣਕਾਰੀ ਕਰਾਉਣ ਦਾ ਯਤਨ ਕੀਤਾ ਗਿਆ ਹੈ। ਇਨ੍ਹਾਂ ਗ੍ਰੰਥਾਂ ਵਿਚੋਂ ਡਾਕਟਰ ਭਾਈ ਜੋਧ ਸਿੰਘ ਲਿਖਿਤ 'ਗੁਰਮਤਿ ਨਿਰਣਯ' (1932); ਡਾਕਟਰ ਧਰਮ ਪਾਲ ਮੈਨੀ ਲਿਖਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ—ਇਕ ਪਰਿਚਯ' (ਸੰਮਤ 2014); ਡਾਕਟਰ ਗੋਪਾਲ ਸਿੰਘ ਦਰਦੀ ਲਿਖਿਤ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ' (1958); ਡਾਕਟਰ ਜਯ ਰਾਮ ਮਿਸ੍ਰ ਲਿਖਿਤ 'ਸ੍ਰੀ ਗੁਰੂ ਗ੍ਰੰਥ ਦਰਸ਼ਨ' (1960); ਡੰਕਨ ਗ੍ਰੀਨਲੀਜ਼ ਲਿਖਿਤ 'ਦੀ ਗਾਸਪਲ ਆਫ਼ ਦੀ ਗੁਰੂ ਗ੍ਰੰਥ (1960); ਡਾਕਟਰ ਸੁਰਿੰਦਰ ਸਿੰਘ ਕੋਹਲੀ ਲਿਖਿਤ 'ਏ ਕ੍ਰਿਟੀਕਲ ਸਟੱਡੀ ਆਫ਼ ਆਦਿ ਗ੍ਰੰਥ' (1961); ਡਾਕਟਰ ਸ਼ੇਰ ਸਿੰਘ ਲਿਖਿਤ 'ਗੁਰਮਤਿ ਦਰਸ਼ਨ' (1962); ਡਾਕਟਰ ਤਾਰਨ ਸਿੰਘ ਲਿਖਿਤ 'ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ' (1963); 'ਗੁਰੂ ਨਾਨਕ, ਚਿੰਤਨ ਤੇ ਕਲਾ' (1963); ਡਾਕਟਰ ਮਨਮੋਹਨ ਸਹਿਗਲ ਲਿਖਿਤ 'ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ' (1965); ਡਾਕਟਰ ਸੁਰਿੰਦਰ ਸਿੰਘ ਕੋਹਲੀ ਲਿਖਿਤ 'ਆਊਟ ਲਾਈਨਜ਼ ਆਫ਼ ਸਿੱਖ ਥਾਟ' (1966); ਡਾਕਟਰ ਦਰਸ਼ਨ ਸਿੰਘ ਲਿਖਿਤ 'ਦੀ ਇੰਡੀਅਨ ਭਗਤੀ ਟ੍ਰੈਡੀਸ਼ਨ ਐਂਡ ਦੀ ਸਿੱਖ ਗੁਰੂਜ਼' (1868); ਡਬਲਯੂ. ਐਚ. ਮੈਕਲੋਡ ਲਿਖਿਤ 'ਗੁਰੂ ਨਾਨਕ ਐਂਡ ਦੀ ਸਿੱਖ ਰਿਲੀਜਨ' (1968); ਡਾਕਟਰ ਰਤਨ ਸਿੰਘ ਜੱਗੀ ਲਿਖਿਤ 'ਗੁਰੂ ਨਾਨਕ ਦੀ ਵਿਚਾਰਧਾਰਾ'

(1969); ਡਾਕਟਰ ਗੁਰਬਚਨ ਸਿੰਘ ਤਾਲਿਬ ਲਿਖਿਤ 'ਗੁਰੂ ਨਾਨਕ, ਹਿਜ਼ ਪਰਸਨੈਲਿਟੀ ਐਂਡ ਵੀਜ਼ਨ' (1969); ਪ੍ਰਿੰਸੀਪਲ ਪ੍ਰੀਤਮ ਸਿੰਘ ਲਿਖਿਤ 'ਗੁਰੂ ਨਾਨਕ ਵਿਚਾਰ ਅਧਿਐਨ' (1969); ਡਾਕਟਰ ਤ੍ਰਿਲੋਚਨ ਸਿੰਘ ਲਿਖਿਤ 'ਗੁਰੂ ਨਾਨਕ ਦਾ ਸਿੱਖ ਧਰਮ' (1969); ਡਾਕਟਰ ਮਨਮੋਹਨ ਸਿੰਘ ਲਿਖਿਤ 'ਗੁਰੂ ਨਾਨਕ ਅਤੇ ਭਗਤੀ ਅੰਦੋਲਨ' (1970); ਅਤੇ ਡਾਕਟਰ ਮਨਮੋਹਨ ਸਹਿਗਲ ਲਿਖਿਤ 'ਗੁਰੂ ਗ੍ਰੰਥ ਸਾਹਿਬ—ਏਕ ਸਾਂਸਕ੍ਰਿਤਿਕ ਸਰਵੇਕਸ਼ਣ' (1971); ਆਦਿ ਪੁਸਤਕਾਂ ਅਤੇ ਪੁਸਤਿਕਾਵਾਂ ਉਲੇਖਨੀਯ ਹਨ। ਇਨ੍ਹਾਂ ਤੋਂ ਇਲਾਵਾ ਪੰਡਿਤ ਗੁਲਾਬ ਸਿੰਘ ਅਤੇ ਪੰਡਿਤ ਤਾਰਾ ਸਿੰਘ ਨਰੋਤਮ ਆਦਿ ਨਿਰਮਲੇ ਅਤੇ ਉਦਾਸੀ ਸੰਤਾਂ ਨੇ ਵੀ ਗੁਰੂ ਗ੍ਰੰਥ ਦੇ ਸਿੱਧਾਂਤਾਂ ਅਤੇ ਵਿਆਖਿਆ ਉਤੇ ਕੰਮ ਕੀਤਾ ਹੈ। ਪੰਡਿਤ ਤਾਰਾ ਸਿੰਘ ਨਰੋਤਮ ਦਾ 'ਗੁਰਮਤਿ ਨਿਰਣਯ ਸਾਗਰ' ਇਸ ਸੰਬੰਧ ਵਿਚ ਵਿਸ਼ੇਸ਼ ਧਿਆਨ ਯੋਗ ਹੈ।

ਉਪਰੋਕਤ ਗ੍ਰੰਥਾਂ ਵਿਚ ਗੁਰੂ ਦੀ ਪਹਿਚਾਣ, ਉਸ ਦੇ ਕਾਰਜ ਅਤੇ ਮਹੱਤਵ ਸੰਬੰਧੀ ਸੰਖੇਪ ਜਿਹਾ ਪਰਿਚਯ ਕਰਾਉਣ ਦਾ ਯਤਨ ਅਵੱਸ਼ ਕੀਤਾ ਗਿਆ ਹੈ ਪਰ ਗੁਰੂ ਦੇ ਸੁਰੂਪ ਉਸ ਦੇ ਪਰੰਪਰਾਗਤ ਵਿਕਾਸ, ਉਸ ਦੀ ਸਮਰੱਥਾ ਅਤੇ ਬਹੁ-ਪੱਖੀ ਕਾਰਜਾਂ ਦਾ ਵਿਸ਼ਾਲ ਅਧਿਐਨ, ਉਸ ਦੀ ਸ਼ਬਦ ਫਿਲਾਸਫ਼ੀ, ਉਸ ਦੇ ਸਿੱਖ ਅਤੇ ਸਮਾਜ ਨਾਲ ਸੰਬੰਧ, ਅਤੇ ਸੰਸਾਰ ਦੇ ਹੋਰ ਧਰਮਾਂ ਨਾਲ ਉਸ ਦਾ ਤੁਲਨਾਤਕ ਅਧਿਐਨ ਪੰਜਾਬੀ ਵਿਚ ਹਾਲੇ ਤਕ ਨਹੀਂ ਹੋ ਸਕਿਆ। "ਗੁਰਮਤਿ ਨਿਰਣਯ", "ਗੁਰੂ ਨਾਨਕ ਦੀ ਵਿਚਾਰਧਾਰਾ", ਅਤੇ "ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ" ਵਿਚ ਭਾਵੇਂ ਇਸ ਵਿਸ਼ੇ ਨੂੰ ਕੁੱਝ ਵਿਸਤਾਰ ਨਾਲ ਸਮਝਣ ਦਾ ਯਤਨ ਕੀਤਾ ਗਿਆ ਹੈ ਪਰ ਇਸ ਦੇ ਬਾਵਜੂਦ ਵਿਸ਼ਾ ਆਪਣੇ ਉਪਰੋਕਤ ਬਹੁ-ਪੱਖੀ ਪਸਾਰਾਂ ਦੀ ਦ੍ਰਿਸ਼ਟੀ ਤੋਂ ਗੰਭੀਰ ਅਤੇ ਵਿਅਵਸਥਿਤ ਅਧਿਐਨ ਦੀ ਮੰਗ ਕਰਦਾ ਹੈ। "ਗੁਰੂ ਨਾਨਕ ਦੀ ਵਿਚਾਰਧਾਰਾ" ਅਤੇ "ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ" ਵਿਚ ਇਸ ਵਿਸ਼ੇ ਸੰਬੰਧੀ ਅਧਿਐਨ ਕੇਵਲ ਗੁਰੂ ਨਾਨਕ ਬਾਣੀ ਤਕ ਹੀ ਸੀਮਿਤ ਰਹਿੰਦਾ ਹੈ। ਇਹ ਗੱਲ ਗੁਰੂ ਨਾਨਕ ਸੰਬੰਧੀ ਹੋਰ ਲਿਖੀਆਂ ਗਈਆਂ ਪੁਸਤਕਾਂ ਬਾਰੇ ਵੀ ਕਹੀ ਜਾ ਸਕਦੀ ਹੈ। ਪਰ ਇਹ ਲੇਖਕਾਂ ਦੀ ਮਜਬੂਰੀ ਸੀ ਕਿਉਂਕਿ ਉਨ੍ਹਾਂ ਦਾ ਉਦੇਸ਼ ਗੁਰੂ ਨਾਨਕ ਸੰਬੰਧੀ ਹੀ ਅਧਿਐਨ ਪ੍ਰਸਤੁਤ ਕਰਨਾ ਸੀ। ਇਸ ਤੋਂ ਇਲਾਵਾ ਇਨ੍ਹਾਂ ਪੁਸਤਕਾਂ ਦਾ ਸਮੁੱਚਾ ਵਿਸ਼ਾ "ਗੁਰੂ" ਦਾ ਸੰਕਲਪ ਨਾ ਹੋਣ ਕਾਰਨ ਇਸ ਦੇ ਕਈ ਪੱਖਾਂ ਨੂੰ ਅਧਿਐਨ ਦੇ ਕਲਾਵੇ ਵਿਚ ਨਹੀਂ ਲਿਆਇਆ ਜਾ ਸਕਿਆ।

ਇਸ ਅਧਿਐਨ ਦਾ ਮੂਲ ਆਧਾਰ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੀ ਹੈ ਪਰ ਵਿਸ਼ੇ ਦੀ ਸਪੱਸ਼ਟਤਾ ਲਈ ਸਿੱਖ ਸਾਹਿਤ ਅਤੇ ਵਿਸ਼ਵ ਦੇ ਹੋਰ ਪ੍ਰਮੁਖ ਧਰਮਾਂ ਸੰਬੰਧੀ ਲਿਖੀਆਂ ਪੁਸਤਕਾਂ ਦੀ ਸਹਾਇਤਾ ਵੀ ਲਈ ਗਈ ਹੈ ਜਿਨ੍ਹਾਂ ਦੀ ਸੂਚੀ ਇਸ ਥੀਸਿਸ ਦੇ ਅਖੀਰ ਵਿਚ ਅੰਕਿਤ ਹੈ।

III

ਇਸ ਥੀਸਿਸ ਦੇ ਪੰਜ ਅਧਿਆਇ ਬਣਾਏ ਗਏ ਹਨ। ਪਹਿਲੇ ਅਧਿਆਇ ਵਿਚ ਭਾਰਤੀ ਗੁਰੂ ਪਰੰਪਰਾ ਦਾ ਵਿਸਤ੍ਰਿਤ ਅਧਿਐਨ ਪ੍ਰਸਤੁਤ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਗੁਰੂ ਗ੍ਰੰਥ ਬਾਣੀ ਵਿਚ ਉਲਿਖਤ ਗੁਰੂ ਦਾ ਸੰਕਲਪ

ਭਾਰਤੀ ਗੁਰੂ ਪਰੰਪਰਾ ਦਾ ਹੀ ਵਿਕਸਿਤ ਰੂਪ ਪ੍ਰਤੀਤ ਹੁੰਦਾ ਹੈ। ਭਾਰਤੀ ਗੁਰੂ ਪਰੰਪਰਾ ਵਿਚ ਸੰਤ, ਸਾਧੂ, ਰਿਸ਼ੀ, ਮੁਨੀ, ਆਚਾਰਯ, ਸਿੱਧ, ਨਾਥ, ਯੋਗੀ, ਬ੍ਰਹਮ ਗਿਆਨੀ ਆਦਿ ਭਾਵੇਂ ਪਰਮਾਤਮਾ ਤਕ ਪੁੱਜੀਆਂ ਹੋਈਆਂ ਹਸਤੀਆਂ ਮੰਨੀਆਂ ਗਈਆਂ ਹਨ ਪਰ ਇਨ੍ਹਾਂ ਦੀਆਂ ਇਹ ਸਾਰੀਆਂ ਪੁੱਜੀਆਂ ਹੋਈਆਂ ਅਵਸਥਾਵਾਂ ਗੁਰੂ ਗ੍ਰੰਥ ਦੇ ਗੁਰੂ ਸੁਰੂਪ ਵਿਚ ਸਮਿਲਿਤ ਪ੍ਰਤੀਤ ਹੁੰਦੀਆਂ ਹਨ। 'ਗੁਰੂ' ਬ੍ਰਹਮ ਗਿਆਨੀ, ਸੰਤ, ਸਾਧ, ਨਬੀ, ਵਲੀ, ਸਿੱਧ, ਯੋਗੀ ਹੋ ਸਕਦਾ ਹੈ ਪਰ ਕਿਸੇ ਸੰਤ, ਸਾਧ, ਰਿਸ਼ੀ ਮੁਨੀ, ਯੋਗੀ ਆਦਿ ਵਿਚ ਉਹ ਵਿਸ਼ੇਸ਼ ਗੁਰੂ ਅਵਸਥਾ ਨਹੀਂ ਹੁੰਦੀ ਜਿਹੜੀ ਅਕਾਲ ਪੁਰਖ ਦੁਆਰਾ ਭੇਜੇ ਹੋਏ ਗੁਰੂ ਵਿਚ ਹੁੰਦੀ ਹੈ। ਇਸ ਲਈ ਇਸ ਕਾਂਡ ਵਿਚ ਭਾਰਤੀ ਗੁਰੂ ਪਰੰਪਰਾ ਅਨੁਸਾਰ ਗੁਰੂ ਦੇ ਰਿਸ਼ੀ, ਮੁਨੀ, ਪੁਰੋਹਿਤ, ਆਚਾਰਯ, ਅਵਤਾਰ, ਬੁੱਧ, ਅਰਹਤ, ਬੋਧੀਸੱਤਵ, ਤੀਰਥੰਕਰ, ਸਿੱਧ, ਨਾਥ, ਯੋਗੀ, ਪੀਰ, ਮੁਰਸ਼ਦ, ਵਲੀ, ਪੈਗ਼ੰਬਰ ਅਤੇ ਸੰਤ, ਆਦਿ ਸਮਾਨਾਰਥੀ ਸੰਕਲਪਾਂ ਦਾ ਵੱਖ ਵੱਖ ਸਮਿਆਂ ਵਿਚ ਵਿਕਸਿਤ ਹੋਈਆਂ ਧਰਮ ਸੰਸਥਾਵਾਂ ਦੇ ਪ੍ਰਸੰਗ ਵਿਚ ਭਰਪੂਰ ਅਧਿਐਨ ਪੇਸ਼ ਕੀਤਾ ਗਿਆ ਹੈ। ਪੰਜਾਬੀ ਵਿਚ ਅਜਿਹਾ ਅਧਿਐਨ ਪੇਸ਼ ਕਰਨ ਦਾ ਹਾਲੇ ਤਕ ਕਿਸੇ ਨੇ ਯਤਨ ਨਹੀਂ ਕੀਤਾ। ਇਸ ਲਈ ਇਸ ਥੀਸਿਸ ਦਾ ਇਹ ਕਾਂਡ ਪੰਜਾਬੀ ਸਾਹਿਤ ਨੂੰ ਇਕ ਮੌਲਿਕ ਦੇਣ ਹੈ।

ਦੂਜੇ ਅਧਿਆਇ ਵਿਚ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੇ ਸੁਰੂਪ ਦਾ ਅਧਿਐਨ ਪੇਸ਼ ਕੀਤਾ ਗਿਆ ਹੈ। ਇਸ ਵਿਚ ਗੁਰੂ ਦੇ ਤਿੰਨ ਪ੍ਰਮੁੱਖ ਰੂਪਾਂ—ਪਰਮਾਤਮ ਰੂਪ ਮਨੁੱਖੀ ਰੂਪ ਅਤੇ ਸ਼ਬਦ-ਰੂਪ, ਉੱਤੇ ਵਿਚਾਰ ਕੀਤੀ ਗਈ ਹੈ। ਪਰਮਾਤਮਾ ਰੂਪ ਵਿਚ ਗੁਰੂ ਗ੍ਰੰਥ ਬਾਣੀ ਵਿਚ ਉਪਲਬਧ ਹੁੰਦੇ ਪ੍ਰਮਾਣਾਂ ਦੁਆਰਾ ਇਹ ਸਿੱਧ ਕੀਤਾ ਗਿਆ ਹੈ ਕਿ ਪਰਮਾਤਮਾ ਆਪ ਹੀ ਗੁਰੂ ਹੈ ਅਤੇ ਉਹ ਗੁਰੂ ਨਾਨਕ ਦੇਵ ਜੀ ਦਾ ਵੀ ਗੁਰੂ ਸੀ। ਇਸ ਕਥਨ ਦੀ ਪੁਸ਼ਟੀ ਗੁਰੂ ਨਾਨਕ ਦੀ ਰਚਨਾ ਤੋਂ ਛੁਟ ਦੂਜੇ ਗੁਰੂਆਂ ਦੀ ਬਾਣੀ ਅਤੇ ਵਿਦਵਾਨ-ਖੋਜੀਆਂ ਦੇ ਸਮਰਥਨ ਰਾਹੀਂ ਵੀ ਕੀਤੀ ਗਈ ਹੈ। ਗੁਰੂ ਦੇ ਮਨੁੱਖੀ ਰੂਪ ਦਾ ਅਧਿਐਨ ਕਰਦਿਆਂ ਇਸ ਦੇ ਕਈ ਪੱਖਾਂ ਉਤੇ ਵਿਚਾਰ ਕੀਤੀ ਗਈ ਹੈ। ਗੁਰਬਾਣੀ ਵਿਚ ਉਪਲਬਧ ਹੁੰਦੇ ਪ੍ਰਮਾਣਾਂ ਦੁਆਰਾ ਇਹ ਸਿੱਧ ਕੀਤਾ ਗਿਆ ਹੈ ਕਿ ਗੁਰੂ ਦੇਹ ਧਾਰੀ ਵੀ ਹੋ ਸਕਦਾ ਹੈ। ਪਰ ਦੇਹ ਧਾਰੀ ਹੋਣ ਦੀ ਅਵਸਥਾ ਵਿਚ ਉਹ ਨਿਰੰਜਨ ਸੁਰੂਪ ਹੁੰਦਾ ਹੈ। ਉਸ ਦੇ ਸਰੀਰੀ ਰੂਪ ਦਾ ਮਹੱਤਵ, ਅਵਤਾਰ ਸੁਰੂਪ ਦੀ ਮਾਨਿਅਤਾ, ਨਿੱਜੀ ਤਪ ਤਿਆਗ ਦੀ ਵਿਸ਼ਿਸ਼ਟਤਾ, ਉਸ ਦੀ ਪਰਮਾਤਮਾ ਨਾਲ ਤਦਰੂਪਤਾ, ਅਤੇ ਉਸ ਦੀ ਜੋਤਿ ਦਾ ਰੂਪਾਂਤਰਣ ਆਦਿ ਪੱਖਾਂ ਦਾ ਵਿਸ਼ਵ ਦੇ ਬੁੱਧ, ਜੈਨ, ਹਿੰਦੂ, ਮੁਸਲਿਮ ਅਤੇ ਇਸਾਈ ਆਦਿ ਪ੍ਰਮੁੱਖ ਧਰਮਾਂ ਨਾਲ ਤੁਲਨਾਤਮਕ ਦ੍ਰਿਸ਼ਟੀ ਤੋਂ ਭਰਪੂਰ ਵਿਵੇਚਨ ਪ੍ਰਸਤੁਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਗੁਰੂ ਦੇ ਵਿਅਕਤਿਤ੍ਵ ਦਾ ਭਾਰਤੀ ਅਤੇ ਸੇਮੈਟਿਕ ਮਤਾਂ ਦੇ ਸਮਾਨਾਰਥੀ ਸੰਕਲਪਾਂ ਨਾਲ ਸਮਾਨਤਾ ਤੇ ਵਿਲਖਣਤਾ ਨੂੰ ਉਜਾਗਰ ਕਰਨਾ ਵੀ ਜ਼ਰੂਰੀ ਸਮਝਿਆ ਗਿਆ ਹੈ। ਗੁਰੂ ਦੇ ਸ਼ਬਦ ਸੁਰੂਪ ਵਿਚ ਸ਼ਬਦ ਦੇ ਸੰਕਲਪ ਦੀ ਭਾਰਤੀ ਪਰੰਪਰਾ ਦਾ ਉਲੇਖ ਕਰਦੇ ਹੋਏ ਉਸ ਦੇ ਗੁਰੂ ਅਤੇ ਬ੍ਰਹਮ ਰੂਪ ਦੀ ਪਰੰਪਰਾ ਦਾ ਵੀ ਇਸ ਕਾਂਡ ਵਿਚ ਨਿਰੂਪਣ ਹੋਇਆ ਹੈ। ਇਸ ਸਿਧਾਂਤ ਦੀ ਸਾਰਥਕਤਾ ਨੂੰ ਗੁਰੂ ਗ੍ਰੰਥ ਬਾਣੀ ਵਿਚੋਂ ਉਪਲਬਧ ਸਾਮਗਰੀ ਦੁਆਰਾ ਵੀ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ। ਸ਼ਬਦ ਦੇ ਇਸ ਬ੍ਰਹਮ ਸੁਰੂਪ ਤੋਂ ਇਲਾਵਾ

ਇਸ ਅਧਿਆਏ ਵਿਚ ਉਸ ਦੇ ਅਨਹਦ ਰੂਪ ਦੀ ਵਿਆਖਿਆ ਕਰਦੇ ਹੋਏ ਉਸ ਦੇ ਗੁਰੂ ਉਪਦੇਸ਼ ਰੂਪ ਸਿੱਧਾਂਤ ਦੀ ਵੀ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਅਭਿਵਿਅਕਤੀ ਹੋਈ ਹੈ। ਸ਼ਬਦ ਦੇ ਪਰਮਾਤਮਾ, ਅਨਹਦ ਅਤੇ ਗੁਰੂ ਉਪਦੇਸ ਆਦਿ ਰੂਪਾਂ ਦਾ ਭਾਰਤੀ ਪਰੰਪਰਾ ਨਾਲ ਤੁਲਨਾਤਮਕ ਅਧਿਐਨ ਵੀ ਇਸ ਕਾਂਡ ਦੀ ਇਕ ਮਹੱਤਵ ਪੂਰਨ ਵਿਸ਼ੇਸ਼ਤਾ ਹੈ, ਇਸ ਤਰ੍ਹਾਂ ਇਸ ਅਧਿਆਏ ਵਿਚ "ਗੁਰੂ ਸ਼ਬਦ ਹੈ", "ਸ਼ਬਦ ਬ੍ਰਹਮ ਹੈ" ਅਤੇ "ਬ੍ਰਹਮ ਚੇਤਨਤਾ ਹੈ" ਦੇ ਤਿੰਨ ਪੱਖੀ ਸਿਧਾਂਤਾਂ ਦਾ ਨਿਰੂਪਣ ਹੋਇਆ ਹੈ। ਗੁਰੂ ਦੇ ਉਪਰੋਕਤ ਤਿੰਨ ਸਰੂਪਾਂ ਦਾ ਇਹ ਵਿਵਸਥਿਤ ਅਤੇ ਤੁਲਨਾਤਮਕ ਅਧਿਐਨ ਪੰਜਾਬੀ ਵਿਚ ਪਹਿਲੀ ਵਾਰ ਕੀਤਾ ਗਿਆ ਹੈ।

ਤੀਜੇ ਅਧਿਆਇ ਵਿਚ ਸ਼ਬਦ (revelation) ਦੇ ਸਿਧਾਂਤ ਨੂੰ ਪੇਸ਼ ਕੀਤਾ ਗਿਆ ਹੈ। ਕਿਉਂਕਿ ਪਰਮਾਤਮਾ ਆਪਣੇ ਸਤ-ਚਿਤ-ਆਨੰਦ ਸਰੂਪੀ ਹੋਣ ਕਾਰਨ ਹੀ ਵਿਸ਼ਵ ਵਿਚ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ ਇਸ ਲਈ ਇਸ ਸਿੱਧਾਂਤ ਦੀ ਵਿਆਖਿਆ ਕਰਨ ਤੋਂ ਪਹਿਲਾਂ ਭਾਰਤੀ ਪਰੰਪਰਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਸੰਗ ਵਿਚ ਬ੍ਰਹਮ ਦੇ ਸਤ-ਚਿਤ-ਆਨੰਦ ਸੁਰੂਪ ਦੀ ਵਿਆਖਿਆ ਕੀਤੀ ਗਈ ਹੈ। ਇਸ ਉਪਰੰਤ ਹਿੰਦੂ, ਬੁੱਧ, ਈਸਾਈ ਅਤੇ ਇਸਲਾਮ ਆਦਿ ਮਤਾਂ ਵਿਚ ਸ਼ਬਦ ਸੰਬੰਧੀ ਉਪਲਬਧ ਸਿੱਧਾਂਤਾਂ ਦਾ ਨਿਰੂਪਣ ਹੋਇਆ ਹੈ। ਸ਼ਬਦ ਦੁਆਰਾ ਪ੍ਰਾਪਤ ਹੋਏ ਸੰਸਾਰ ਦੇ ਵੱਖ ਵੱਖ ਧਾਰਮਿਕ ਗ੍ਰੰਥਾਂ ਦੀ ਪ੍ਰਮਾਣਿਕਤਾ ਉਤੇ ਵੀ ਵਿਚਾਰ ਕੀਤੀ ਗਈ ਹੈ। ਇਸ ਤੋਂ ਪਿਛੋਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ (revelation) ਦੇ ਸੰਕਲਪਾਂ ਦਾ ਵਿਸਤ੍ਰਿਤ ਅਧਿਐਨ ਪੇਸ਼ ਕਰਦੇ ਹੋਏ ਉਪਰੋਕਤ ਧਰਮਾਂ ਨਾਲ ਇਸ ਦਾ ਤੁਲਨਾਤਮਕ ਵਿਵੇਚਨ ਵੀ ਪ੍ਰਸਤੁਤ ਕਰਨ ਦਾ ਯਤਨ ਕੀਤਾ ਗਿਆ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚੋਂ ਇਸ ਸੰਬੰਧੀ ਪ੍ਰਦਰਸ਼ਿਤ ਹੁੰਦੀ ਵਿਲਖਣਤਾ ਅਤੇ ਸਮਾਨਤਾ ਨੂੰ ਵੀ ਪ੍ਰਗਟਾਇਆ ਗਿਆ ਹੈ। ਰਹੱਸ-ਅਨੁਭੂਤੀ ਦੇ ਸਰੂਪ ਦੀ ਅਭਿਵਿਅਕਤੀ ਉਪਰੰਤ ਉਨ੍ਹਾਂ ਸਭ ਪਰਿਸਥਿਤੀਆਂ ਦਾ ਵੀ ਅਧਿਐਨ ਪੇਸ਼ ਕੀਤਾ ਗਿਆ ਹੈ ਜਿਨ੍ਹਾਂ ਵਿਚ ਪਰਮਾਤਮਾ ਆਪਣੇ ਆਪ ਨੂੰ ਗੁਰੂ ਰਾਹੀਂ ਪ੍ਰਗਟ ਕਰਦਾ ਹੈ। ਸਾਧਾਰਨ ਸ਼ਬਦ ਦੀ ਵਿਆਖਿਆ ਵਿਚ ਸ਼ਬਦ ਦੀ ਸ਼ਬਦ, ਹੁਕਮ ਅਤੇ ਨਾਮ ਨਾਲ ਤਦਰੂਪਤਾ ਦਰਸਾਂਦੇ ਹੋਏ ਗੁਰੂ ਗ੍ਰੰਥ ਬਾਣੀ ਵਿਚ ਉਲਿਖਤ ਸ਼ਬਦਾਂ ਦੀ ਮਹੱਤਤਾ ਦੀ ਵੀ ਅਭਿਵਿਅਕਤੀ ਹੋਈ ਹੈ। ਇਸ ਤੋਂ ਇਲਾਵਾ ਰਹੱਸ-ਅਨੁਭੂਤੀ ਵਿਚ ਪ੍ਰਾਪਤ ਹੋਏ ਗੁਰਬਾਣੀ ਰੂਪ ਸ਼ਬਦ ਅਥਵਾ ਗੁਰੂ ਗ੍ਰੰਥ ਦੀ ਪ੍ਰਮਾਣਿਕਤਾ ਬਾਰੇ ਹੋਰਾਂ ਧਰਮਾਂ ਨਾਲ ਤੁਲਨਾਤਮਕ ਦ੍ਰਿਸ਼ਟੀ ਤੋਂ ਵਿਚਾਰ ਵੀ ਪ੍ਰਗਟ ਕੀਤੇ ਗਏ ਹਨ। ਪੰਜਾਬੀ ਵਿਚ ਗੁਰੂ ਗ੍ਰੰਥ ਬਾਣੀ ਅਨੁਸਾਰ ਸ਼ਬਦ ਦੇ ਇਸ ਸਿੱਧਾਂਤ ਦਾ ਇਹ ਤੁਲਨਾਤਮਕ ਅਧਿਐਨ ਵੀ ਪਹਿਲਾ ਯਤਨ ਹੈ।

ਚੌਥੇ ਅਧਿਆਇ ਵਿਚ ਗੁਰੂ ਦੇ ਕਰਤਵ, ਸਮਰੱਥਾ ਅਤੇ ਸਿੱਖ ਨਾਲ ਉਸ ਦੇ ਸੰਬੰਧਾਂ ਦਾ ਵਰਣਨ ਕਰਦੇ ਹੋਏ ਇਹ ਦਸਣ ਦਾ ਯਤਨ ਕੀਤਾ ਗਿਆ ਹੈ ਕਿ ਗੁਰੂ ਗਿਆਨ ਹੈ, ਅਤੇ ਇਹ ਗਿਆਨ ਮਨੁੱਖੀ ਆਤਮਾ ਨੂੰ 'ਸਹਜ' ਤਕ ਪਹੁੰਚਾਂਦਾ ਹੈ। ਇਸ ਅਧਿਆਇ ਵਿਚ ਪਹਿਲਾਂ ਅਗਿਆਨ ਅੰਧਕਾਰ ਦੀ ਵਿਆਖਿਆ ਕੀਤੀ ਗਈ ਹੈ। ਫਿਰ ਇਸ ਅੰਧਕਾਰ ਵਿਚ ਫਸੇ ਮਨਮੁਖ ਵਿਅਕਤੀ ਦੇ ਲੱਛਣ ਦਸੇ ਗਏ ਹਨ। ਇਸ ਤੋਂ ਬਾਅਦ ਗੁਰੂ ਦੇ ਗਿਆਨ ਦੁਆਰਾ ਅਗਿਆਨ ਅੰਧਕਾਰ ਨੂੰ ਵਿਨਾਸ਼ ਕਰਨ ਵਾਲੇ ਕਰਤੱਵ ਦਾ ਵਰਣਨ ਕਰਦੇ ਹੋਏ ਸੱਚੇ ਗੁਰੂ ਦੀ ਪਹਿਚਾਣ ਅਤੇ ਸਮਰੱਥਾ ਦਾ ਵਿਵੇਚਨ ਪ੍ਰਸਤੁਤ ਕੀਤਾ ਗਿਆ ਹੈ। ਗੁਰੂ

ਦੇ ਇਸ ਕਾਰਜ ਦੀ ਵਿਆਖਿਆ ਕਰਦੇ ਸਮੇਂ ਮਨੁੱਖੀ ਆਤਮਾ ਅਤੇ ਸਹਜ ਅਥਵਾ ਗਿਆਨ ਅਵਸਥਾ ਦੇ ਸਰੂਪ ਦਾ ਵੀ ਉਲੇਖ ਕੀਤਾ ਗਿਆ ਹੈ। ਗੁਰੂ ਗ੍ਰੰਥ ਬਾਣੀ ਦੇ ਪ੍ਰਸੰਗ ਵਿਚ ਅਗਿਆਨ ਅੰਧਕਾਰ ਅਤੇ ਗਿਆਨ ਅਥਵਾ ਸਹਜ ਅਵਸਥਾ ਦੀ ਇਹ ਵਿਸਤ੍ਰਿਤ ਵਿਆਖਿਆ ਪੰਜਾਬੀ ਵਿਚ ਪਹਿਲੀ ਵਾਰ ਹੋਈ ਹੈ। ਇਸ ਤੋਂ ਇਲਾਵਾ ਇਸ ਅਧਿਆਇ ਵਿਚ ਸਹਜ ਅਵਸਥਾ ਨੂੰ ਪੁਜ ਚੁਕੇ ਗੁਰਮੁਖ, ਗਿਆਨੀ, ਬ੍ਰਹਮ ਗਿਆਨੀ, ਸੰਤ, ਸਾਧ ਅਤੇ ਗੁਰਸਿੱਖ ਆਦਿ ਦੇ ਲੱਛਣਾਂ ਦਾ ਵੀ ਭਰਪੂਰ ਉਲੇਖ ਹੋਇਆ ਹੈ। ਇਸ ਤੋਂ ਬਾਅਦ ਉਨ੍ਹਾਂ ਸਭ ਸਾਧਨਾਂ ਤੇ ਕਰਤੱਵਾਂ ਦਾ ਅਧਿਐਨ ਵੀ ਪੇਸ਼ ਕੀਤਾ ਗਿਆ ਹੈ ਜਿਨ੍ਹਾਂ ਰਾਹੀਂ ਗੁਰੂ, ਪਰਮਾਤਮਾ ਅਤੇ ਸਿੱਖ ਦੇ ਵਿਚਾਲੇ ਇਕ ਵਿਚੋਲੇ ਦੇ ਰੂਪ ਵਿਚ, ਆਤਮ ਗਿਆਨ ਬਖਸ਼ਦਾ ਹੋਇਆ ਪਰਮ ਲਕਸ਼ ਦੀ ਪ੍ਰਾਪਤੀ ਕਰਾਉਂਦਾ ਹੈ। ਅਖ਼ੀਰ ਵਿਚ ਸਿੱਖ ਦੀਆਂ ਗੁਰੂ ਪ੍ਰਤਿ ਜ਼ਿੰਮੇਵਾਰੀਆਂ ਤੇ ਬਹੁ-ਪੱਖੀ ਸੇਵਾਵਾਂ ਦਾ ਵਰਣਨ ਕਰਦੇ ਹੋਏ ਉਸ ਦੀਆਂ ਪ੍ਰਾਪਤੀਆਂ ਦਾ ਪ੍ਰਤਿਪਾਦਨ ਵੀ ਕੀਤਾ ਗਿਆ ਹੈ।

ਪੰਜਵੇਂ ਅਧਿਆਇ ਵਿਚ ਗੁਰੂ ਨੂੰ 'ਮੁਕਤੀ ਦਾਤਾ' ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸ ਵਿਚ ਗੁਰੂ ਦੀ ਸਮਾਜ ਪ੍ਰਤਿ ਚੇਤਨਤਾ ਦਾ ਸਰਵੇਖਣ ਕਰਦੇ ਹੋਏ ਦਸਿਆ ਗਿਆ ਹੈ ਕਿ ਗੁਰੂ ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਸੀ ਖੇਤਰਾਂ ਵਿਚ ਅੰਤ੍ਰੀਵ ਅਤੇ ਬਾਹਰੀ ਪ੍ਰਤਿਗਾਮੀ ਸ਼ਕਤੀਆਂ ਦਾ ਸੰਘਾਰ ਕਰਦਾ ਹੋਇਆ, ਕਿਵੇਂ ਉਹ ਵਾਤਾਵਰਣ ਪੈਦਾ ਕਰਦਾ ਹੈ ਜਿਸ ਵਿਚ ਆਤਮ ਗਿਆਨ ਦੀਆਂ ਚਰਮ ਸ਼ਿਖਰਾਂ ਤਕ ਸਹਿਜੇ ਹੀ ਪਹੁੰਚਿਆ ਜਾ ਸਕਦਾ ਹੈ। ਸਾਮਾਜਿਕ ਪ੍ਰਕਰਣ ਵਿਚ ਅਤੇ ਸਿੱਧਾਂਤਿਕ ਦ੍ਰਿਸ਼ਟੀਕੋਣ ਤੋਂ ਗੁਰੂ ਦੇ ਮੁਕਤੀ ਦਾਤਾ ਹੋਣ ਦੇ ਸੰਕਲਪ ਦੀ ਵਿਆਖਿਆ ਹਾਲੇ ਤਕ ਪੰਜਾਬੀ ਵਿਚ ਕਿਸੇ ਨੇ ਨਹੀਂ ਕੀਤੀ। ਇਹ ਯਤਨ ਵੀ ਇਸ ਥੀਸਿਸ ਵਿਚ ਪਹਿਲੀ ਵਾਰ ਹੋਇਆ ਹੈ।

IV

ਅਖੀਰ ਵਿਚ, ਮੈਂ ਇਸ ਥੀਸਿਸ ਦੀ ਤਿਆਰੀ ਲਈ ਨਿਰਦੇਸ਼ਨ ਪ੍ਰਦਾਨ ਕਰਨ ਵਾਲੇ ਸਤਿਕਾਰਯੋਗ ਡਾਕਟਰ ਤਾਰਨ ਸਿੰਘ ਜੀ ਦਾ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਦੀ ਕਾਬਲੀਅਤ ਅਤੇ ਵਿਦਵਤਾ ਭਰਪੂਰ ਅਗਵਾਈ ਨੇ ਮੈਨੂੰ ਇਸ ਥੀਸਿਸ ਦੀ ਸੰਪੂਰਨਤਾ ਲਈ ਸਮਰੱਥਾ ਪ੍ਰਦਾਨ ਕੀਤੀ ਹੈ। ਥੀਸਿਸ ਦੀ ਭਾਸ਼ਾ ਅਤੇ ਸ਼ੈਲੀ ਸੰਬੰਧੀ ਵਿਸ਼ੇਸ਼ ਸੁਝਾ ਪ੍ਰਦਾਨ ਕਰਨ ਵਾਲੇ ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਜੀ ਦਾ ਵੀ ਮੈਂ ਬਹੁਤ ਕ੍ਰਿਤੱਗ ਹਾਂ। ਇਸ ਦੇ ਨਾਲ ਹੀ ਮੈਂ ਡਾਕਟਰ ਹਰਚਰਨ ਸਿੰਘ ਜੀ ਦਾ ਵੀ ਅਤਿਅੰਤ ਧੰਨਵਾਦੀ ਹਾਂ ਜਿਨ੍ਹਾਂ ਤੋਂ ਪ੍ਰਾਪਤ ਹੋਏ ਨਿਰੰਤਰ ਪ੍ਰੋਤਸਾਹਨ ਦੁਆਰਾ ਹੀ ਮੈਂ ਇਸ ਥੀਸਿਸ ਨੂੰ ਪ੍ਰਸਤੁਤ ਕਰਨ ਦੇ ਯਤਨ ਵਿਚ ਸਫਲ ਹੋ ਸਕਿਆ ਹਾਂ।

ਦਰਸ਼ਨ ਸਿੰਘ

ਨੋਟ : ਗੁਰੂ ਗ੍ਰੰਥ ਸਾਹਿਬ ਵਿਚੋਂ ਲਈਆਂ ਟੂਕਾਂ ਨਾਲ ਰਾਗ, ਮਹਲੇ ਅਤੇ ਪੰਨਿਆਂ ਦੇ ਸੰਕੇਤ ਦਿੱਤੇ ਗਏ ਹਨ। ਇਸ ਸੰਸਕਰਣ ਦੀ ਛਪਾਈ ਦਾ ਕਾਰਜ ਡਾ. ਸ਼ਮਸ਼ੇਰ ਸਿੰਘ ਨੇ ਕੀਤਾ ਹੈ।

## ਵਿਸ਼ੈ-ਸੂਚੀ

ਅਧਿਆਇ 1

# ਗੁਰੂ ਪਰੰਪਰਾ

ਅਕਥ ਕਥਾ ਲੇ ਰਹਉ ਨਿਰਾਲਾ ॥
ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥

(ਰਾਮਕਲੀ, 1, 943)

ਵਿਸ਼ਵ ਦੇ ਪ੍ਰਮੁਖ ਧਰਮਾਂ ਵਿਚ ਮਾਨਵਤਾ ਦੇ ਪੱਥ-ਪ੍ਰਦਰਸ਼ਨ ਲਈ ਕਿਸੇ ਨ ਕਿਸੇ ਰੂਪ ਵਿਚ ਪੱਥ-ਪ੍ਰਦਰਸ਼ਕ ਦੀ ਮਾਨਿਅਤਾ ਨੂੰ ਅਵੱਸ਼ ਹੀ ਸ੍ਵੀਕਾਰ ਕੀਤਾ ਜਾਂਦਾ ਰਿਹਾ ਹੈ। ਭਾਰਤ ਵਿਚ ਵੀ ਭਗਤੀ ਪਰੰਪਰਾ ਦੇ ਵਿਕਾਸ ਨਾਲ ਜਿਥੇ ਗੁਰੂ ਦੇ ਸੁਰੂਪ ਵਿਚ ਪਰਿਵਰਤਨ ਆਉਂਦਾ ਰਿਹਾ ਹੈ, ਉਥੇ ਉਸ ਦੀ ਆਵੱਸ਼ਕਤਾ ਅਤੇ ਸਮਰਥਾ ਦਾ ਅਨੁਭਵ ਕਰਦੇ ਹੋਏ ਰੱਜ ਕੇ ਉਸ ਦੀ ਮਹਿਮਾ ਦੇ ਗੀਤ ਗਾਏ ਗਏ ਹਨ। ਗੁਰੂ ਗ੍ਰੰਥ ਵਿਚ ਅੰਕਿਤ ਗੁਰੂ ਦਾ ਸੰਕਲਪ ਭਾਰਤੀ ਗੁਰੂ ਪਰੰਪਰਾ ਨਾਲ ਡੂੰਘਾ ਸੰਬੰਧ ਰਖਦਾ ਹੈ। ਇਸ ਲਈ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੇ ਸੰਕਲਪ ਸੰਬੰਧੀ ਵਿਸਤ੍ਰਿਤ, ਅਧਿਐਨ ਪੇਸ਼ ਕਰਨ ਤੋਂ ਪਹਿਲਾਂ ਗੁਰੂ ਸੰਕਲਪ ਦੀ ਪਰੰਪਰਾ ਦਾ ਅਧਿਐਨ ਪ੍ਰਸਤੁਤ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ।

## (ੳ) ਸਿੰਧੂ ਸਭਿਅਤਾ ਵਿਚ ਗੁਰੂ ਦਾ ਸੰਕਲਪ

ਸਿੰਧੂ ਸਭਿਅਤਾ ਦੇ ਅਵਿਸ਼ੇਸ਼ਾਂ ਦੇ ਆਧਾਰ ਤੇ ਇਤਿਹਾਸ-ਖੋਜੀਆਂ ਦਾ ਵਿਚਾਰ ਹੈ ਕਿ ਇਸ ਸਭਿਅਤਾ ਦੇ ਲੋਕ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਸਨ। ਮੋਹਿੰਜੋਦਾੜੋ ਅਤੇ ਹੜੱਪਾ ਦੇ ਖੰਡਰਾਂ ਵਿਚੋਂ ਪ੍ਰਾਪਤ ਹੋਈਆਂ ਮੂਰਤੀਆਂ ਅਤੇ ਪੱਥਰਾਂ ਤੋਂ ਇਹ ਅਨੁਮਾਨ ਲਾਇਆ ਗਿਆ ਹੈ ਕਿ ਉਸ ਸਮੇਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਕਲਪਨਾ ਵੀ ਵਿਦਮਾਨ ਸੀ। ਮੋਹਿੰਜੋਦਾੜੋ ਤੋਂ ਪ੍ਰਾਪਤ ਹੋਈ ਇਕ ਤ੍ਰੈ-ਮੂਰਤੀ ਈਸ਼ਵਰ ਦੇ ਉਪਰੋਕਤ ਤਿੰਨ ਸੁਰੂਪਾਂ ਦਾ ਆਭਾਸ ਪ੍ਰਗਟਾਉਂਦੀ ਹੈ। ਡਾਕਟਰ ਮੁਕਰਜੀ ਅਨੁਸਾਰ ਸਿੰਧੂ ਘਾਟੀ ਦੀ ਸਭਿਅਤਾ ਦੇ ਖੰਡਰਾਂ ਵਿਚੋਂ ਉਪਲਬਧ ਹੋਈ ਪ੍ਰਣਾਮ ਦੀ ਮੁਦਰਾ ਵਿਚ ਧਿਆਨ ਮਗਨ ਇਕ ਯੋਗੀ ਸਾਧੂ ਦੀ ਮੂਰਤੀ ਭਾਰਤ ਵਿਚ ਸਾਧੂ ਪਰੰਪਰਾ ਦੀ ਪ੍ਰਾਚੀਨਤਾ ਵਲ ਸੰਕੇਤ ਕਰਦੀ ਹੈ।[1] ਇਨ੍ਹਾਂ ਮੂਰਤੀਆਂ ਤੋਂ ਉਸ ਸਮੇਂ ਯੋਗ ਸਾਧਨਾ ਦੇ ਪ੍ਰਚਲਿਤ ਰਿਵਾਜ ਦਾ ਵੀ ਅਨੁਮਾਨ ਲਗਾਇਆ ਜਾ ਸਕਦਾ ਹੈ। ਇਸ ਤੋਂ ਇਲਾਵਾ ਇਸ ਕਾਲ ਵਿਚ ਪਸ਼ੂਆਂ, ਬਿਰਖਾਂ, ਪੱਥਰਾਂ ਆਦਿ ਦੀ ਵੀ ਪੂਜਾ ਹੁੰਦੀ ਸੀ। ਲੋਕ ਜਾਦੂ ਟੂਣਿਆਂ ਵਿਚ ਵਿਸ਼ਵਾਸ ਰਖਦੇ ਸਨ। ਮਾਤ੍ਰੀ ਪੂਜਾ, ਸ਼ਿਵ ਪੂਜਾ, ਲਿੰਗ ਪੂਜਾ, ਬਿਰਖ ਪੂਜਾ ਆਦਿ ਧਾਰਮਿਕ ਵਿਧੀਆਂ ਜੋ ਅੱਜ ਵੀ ਹਿੰਦੂਆਂ ਵਿਚ ਪ੍ਰਮਾਣਿਤ ਹਨ, ਤੋਂ ਪਤਾ ਚਲਦਾ ਹੈ ਕਿ ਸਿੰਧੂ ਨਿਵਾਸੀਆਂ ਦਾ ਧਰਮ ਵਰਤਮਾਨ ਹਿੰਦੂ ਧਰਮ ਦਾ ਹੀ ਪੂਰਵ ਰੂਪ ਸੀ।

ਸੋ ਇਸ ਕਾਲ ਦੀ ਧਾਰਮਿਕ ਵਿਵਸਥਾ ਦੇ ਸਰਵੇਖਣ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਪੂਰਵ ਵੈਦਿਕ ਕਾਲ ਵਿਚ ਭਾਵੇਂ ਇਸ਼ਟ ਅਤੇ ਗੁਰੂ ਦਾ ਸੁਰੂਪ ਨਿਸਚਿਤ ਰੂਪ ਨਾਲ ਵਿਦਿਤ ਨਹੀਂ ਹੁੰਦਾ, ਪਰ ਇਹ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ

1. R. K. Mookerji : Hindu Civilization ; p. 19-20.

ਕਿ ਯੋਗ ਅਭਿਆਸ ਕਰਨ ਵਾਲੇ ਅਤੇ ਰਮਤੇ ਸਾਧੂ ਅਵਸ਼ ਹੀ ਧਰਮ-ਖੇਤਰ ਵਿਚ ਲੋਕਾਂ ਦੀ ਅਗਵਾਈ ਕਰਦੇ ਹੋਣਗੇ।

## (ਅ) ਵੈਦਿਕ ਯੁਗ ਵਿਚ ਗੁਰੂ ਦਾ ਸੰਕਲਪ

**ਵੈਦਿਕ ਦੇਵਤਿਆਂ ਪ੍ਰਤਿ ਨਿਸ਼ਠਾ** : ਵਾਸਤਵ ਵਿਚ ਭਾਰਤ ਦੇ ਪ੍ਰਾਚੀਨਤਮ ਧਰਮ ਦਾ ਨਿਖਰਵਾਂ ਰੂਪ ਵੈਦਿਕ ਯੁਗ ਵਿਚ ਹੀ ਪ੍ਰਦਰਸ਼ਿਤ ਹੁੰਦਾ ਹੈ। ਇਸ ਧਰਮ ਨੂੰ ਮੰਨਣ ਵਾਲੇ ਆਰੀਆ ਲੋਕ ਭੌਤਿਕ ਤੇ ਪ੍ਰਾਕ੍ਰਿਤਕ ਵਸਤਾਂ ਨੂੰ ਦੈਵੀ ਸ਼ਕਤੀਆਂ ਦਾ ਪ੍ਰਤੀਕ ਮੰਨ ਕੇ ਉਨ੍ਹਾਂ ਦੀ ਉਪਾਸਨਾ ਕਰਦੇ ਸਨ। ਇਸੇ ਲਈ ਵੇਦ ਮੰਤਰਾਂ ਵਿਚ ਅਗਨੀ, ਵਾਯੂ, ਸੂਰਜ, ਚੰਦਰਮਾ, ਬ੍ਰਹਮਾ, ਪ੍ਰਜਾਪਤੀ, ਆਦਿਤਯ, ਇੰਦਰ, ਅਸ਼ਵਨੀ, ਸਵਿਤਾ (ਸਵਿਤ੍ਰੀ), ਪੂਸ਼ਾ (ਪੂਸ਼ਨ), ਵਿਸ਼ਨੂੰ, ਮਾਰੂਤ, ਪਰਜ, ਪ੍ਰਿਥਵੀ, ਸੋਮ, ਸਰਸਵਤੀ ਅਤੇ ਵਿਸ਼ਕਰਮਾ ਆਦਿ ਦੀ ਉਸਤਤ ਕੀਤੀ ਗਈ ਹੈ। ਸ਼ੁਰੂ ਵਿਚ ਤਾਂ ਇਨ੍ਹਾਂ ਦੀ ਗਿਣਤੀ ਬਹੁਤ ਸੀ ਪਰ ਬਾਅਦ ਵਿਚ ਇਨ੍ਹਾਂ ਸਾਰਿਆਂ ਨੂੰ ਇਕ ਹੀ ਪਰਮ ਸੱਤਾ ਦਾ ਰੂਪ ਮੰਨ ਲਿਆ ਗਿਆ। ਇਹੀ ਕਾਰਨ ਹੈ ਕਿ ਵੇਦ ਮੰਤਰਾਂ ਵਿਚ ਸਾਨੂੰ ਆਤਮ ਨਿਵੇਦਨ, ਸਮਰਪਨ, ਬਿਰਹਾ, ਵਿਨੈ ਅਤੇ ਪ੍ਰਭੂ ਦੀ ਉਦਾਰਤਾ, ਸੁੰਦਰਤਾ, ਭਗਤ-ਵਤਸਲਤਾ ਆਦਿ ਭਗਤੀ ਭਾਵਾਂ ਦੇ ਕਈ ਉਲੇਖ ਉਪਲਬਧ ਹੁੰਦੇ ਹਨ। ਦੇਵੀ ਦੇਵਤਿਆਂ ਪ੍ਰਤਿ ਵੈਦਿਕ ਲੋਕਾਂ ਦੀ ਇਸ ਅਗਾਧ ਸ਼ਰਧਾ ਅਤੇ ਨਿਸ਼ਠਾ ਤੋਂ ਇਹ ਵੀ ਪਤਾ ਚਲਦਾ ਹੈ ਕਿ ਇਹ ਦੇਵੀ ਦੇਵਤਿਆਂ ਦੀ ਕਲਪਨਾ ਵੀ ਵੈਦਿਕ ਆਰੀਆਂ ਦੇ ਜੀਵਨ ਦੇ ਕੌਸ਼ਲ ਲਈ ਇਕ ਸਹਾਰਾ ਸੀ।

**ਵੈਦਿਕ ਰਿਸ਼ੀ : ਗੁਰੂ ਰੂਪ ਵਿਚ** : ਜੀਵਨ ਅਗਵਾਈ ਦੇ ਪਿੜ ਵਿਚ ਵੈਦਿਕ ਰਿਸ਼ੀਆਂ ਦਾ ਯੋਗਦਾਨ ਵੀ ਮਹੱਤਵਪੂਰਨ ਹੈ। ਇਨ੍ਹਾਂ ਰਿਸ਼ੀਆਂ ਦਾ ਆਪਣਾ ਜੀਵਨ ਸੰਕਲਪ ਬੜਾ ਆਸ਼ਾਵਾਦੀ ਸੀ। ਉਹ ਵਿਸ਼ਵ ਨੂੰ ਮੰਗਲਮਈ ਅਤੇ ਕਲਿਆਣਕਾਰੀ ਸਮਝਦੇ ਸਨ। ਸਾਤਵਿਕ ਜੀਵਨ ਬਿਤਾਉਂਦੇ ਹੋਏ ਦੇਵਤਿਆਂ ਦੀ ਆਰਾਧਨਾ ਕਰਨਾ ਹੀ ਉਨ੍ਹਾਂ ਲਈ ਜੀਵਨ ਦਾ ਉੱਚ ਲਕਸ਼ ਸੀ ਅਤੇ ਅਜਿਹੀ ਜੀਵਨ ਜੁਗਤੀ ਲਈ ਉਹ ਜਨਤਾ ਦੀ ਵੀ ਅਗਵਾਈ ਕਰਦੇ ਸਨ। ਵੇਦਾਂ ਵਿਚੋਂ ਕਈ ਅਜਿਹੇ ਹਵਾਲੇ ਪ੍ਰਾਪਤ ਹੋ ਸਕਦੇ ਹਨ ਜਿਨ੍ਹਾਂ ਤੋਂ ਇਹ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਇਨ੍ਹਾਂ ਰਿਸ਼ੀਆਂ ਮੁਨੀਆਂ ਨੇ ਪ੍ਰਾਚੀਨ ਭਾਰਤ ਦੇ ਧਾਰਮਿਕ ਸਾਮਾਜਿਕ, ਰਾਜਨੀਤਿਕ ਅਤੇ ਸਾਹਿਤਿਕ ਇਤਿਹਾਸ ਵਿਚ ਆਪਣੇ ਸੁਯੋਗ ਨੇਤ੍ਰਿਤਵ ਦੁਆਰਾ ਮਹੱਤਵਪੂਰਨ ਹਿੱਸਾ ਪਾਇਆ ਹੈ। ਇਸ ਨੇਤ੍ਰਿਤਵ ਸਦਕਾ ਹੀ 'ਰਿਸ਼ੀ' ਅਤੇ 'ਮੁਨੀ' ਆਦਿ ਦੇ ਸੰਕਲਪ 'ਗੁਰੂ' ਸੰਕਲਪ ਦੇ ਸਮਾਨਾਰਥੀ ਕਹੇ ਜਾ ਸਕਦੇ ਹਨ। ਇਸ ਲਈ ਇਨ੍ਹਾਂ ਦੇ ਲੱਛਣ, ਕਾਰਜ ਤਥਾ ਸੁਰੂਪ ਸੰਬੰਧੀ ਇਥੇ ਸੰਖੇਪ ਵਿਚਾਰ ਕਰ ਲੈਣੀ ਅਨੁਚਿਤ ਨਹੀਂ ਹੋਵੇਗੀ ਤਾਂ ਜੋ 'ਗੁਰੂ' ਸੰਕਲਪ ਨਾਲ ਇਨ੍ਹਾਂ ਦੀ ਸਮਾਨਤਾ ਤੇ ਵਿਲਖਣਤਾ ਨੂੰ ਹੋਰ ਬਰੀਕੀ ਨਾਲ ਸਮਝਿਆ ਜਾ ਸਕੇ।

ਤੈਤਿਰੀਯ ਆਰਣਯਕ (2.9.) ਅਨੁਸਾਰ ਰਿਸ਼ੀ ਸ਼ਬਦ (ਅਭਿ+ਅ+ਰਿਸ਼) ਤੋਂ ਲਿਆ ਗਿਆ ਹੈ ਜਿਸ ਦਾ ਅਰਥ ਹੈ 'ਪਰਗਟ ਹੋਣਾ' ਜਾਂ 'ਜਾਣ'। ਰਿਗ ਵੇਦ ਵਿਚ ਰਿਸ਼ (ऋष्) ਧਾਤੂ ਜਾਣਾ ਦੇ ਅਰਥਾਂ ਵਿਚ ਕਈ ਵਾਰ ਵਰਤਿਆ ਗਿਆ ਹੈ (1.164.15 ਅਤੇ 9.34.2)। ਸਾਯਣ ਨੇ ਵੀ ਇਸ ਸ਼ਬਦ ਦੀ ਵਿਉਤਪਤੀ ਰਿਸ਼ (ऋष्) ਧਾਤੂ ਤੋਂ ਹੀ ਮੰਨੀ ਹੈ ਜਿਸ ਦਾ ਭਾਵ ਹੈ 'ਜਾਣਾ'। ਰਿਗ ਵੇਦ ਦੇ ਭਾਸ਼ਯ ਦੀ ਭੂਮਿਕਾ ਵਿਚ ਉਹ ਰਿਸ਼ (ऋष्) ਸ਼ਬਦ ਨੂੰ ਦ੍ਰਿਸ਼ (दृश) ਸ਼ਬਦ ਜਿਸ ਦਾ ਅਰਥ 'ਦੇਖਣਾ' ਹੈ, ਨਾਲ ਜੋੜਦਾ ਪ੍ਰਤੀਤ ਹੁੰਦਾ

ਹੈ । ਉਸ ਦਾ ਵਿਚਾਰ ਹੈ ਕਿ ਵੇਦਾਂ ਦਾ ਗਿਆਨ ਮਨੁੱਖ ਦੇ ਐਂਦਰੀਯ ਬੋਧ ਦੀ ਪਹੁੰਚ ਤੋਂ ਪਰੇ ਹੈ, ਇਸ ਲਈ ਇਹ ਗਿਆਨ ਪਰਮਾਤਮਾ ਦੀ ਵਿਸ਼ੇਸ਼ ਕ੍ਰਿਪਾ ਦ੍ਰਿਸ਼ਟੀ ਦੁਆਰਾ ਮਨੁੱਖ ਨੂੰ ਅਭਿਵਿਅਕਤ ਹੋਇਆ ਹੈ ਅਤੇ ਕਿਉਂਕਿ ਇਸ ਗਿਆਨ-ਅਭਿਵਿਅਕਤੀ ਦੇ ਮੁੱਢਲੇ ਦ੍ਰਸ਼ਟਾ ਇਹ ਸੰਤ ਹੀ ਸਨ ਇਸ ਲਈ ਇਨ੍ਹਾਂ ਨੂੰ ਰਿਸ਼ੀ ਕਿਹਾ ਗਿਆ ਹੈ ।[2] ਉਹ ਇਸੇ ਸ਼ਬਦ ਦੀ ਵਿਆਖਿਆ ਕਰਦਾ ਹੋਇਆ ਕਈ ਥਾਵਾਂ ਤੇ ਇਨ੍ਹਾਂ ਰਿਸ਼ੀਆਂ ਨੂੰ ਇੰਦਰੀ-ਗਤੀਤ ਦ੍ਰਸ਼ਟਾ, ਮੰਤਰ ਦ੍ਰਸ਼ਟਾ, ਅਤੇ ਗਿਆਨਵਾਨ ਦੀ ਉਪਾਧੀ ਪ੍ਰਦਾਨ ਕਰਦਾ ਹੈ । ਉਸ ਦੇ ਵਿਚਾਰ ਵਿਚ ਰਿਸ਼ੀ ਇਕ ਅਜਿਹਾ ਵਿਅਕਤੀ ਸੀ ਜਿਸ ਨੂੰ ਪਰਮਾਤਮਾ ਵਲੋਂ ਅਗੰਮੀ ਗਿਆਨ ਅਤੇ ਕਾਵਿਕ ਦ੍ਰਿਸ਼ਟੀ ਪ੍ਰਸਾਦ ਦੇ ਰੂਪ ਵਿਚ ਪ੍ਰਾਪਤ ਸੀ। ਸ਼ਤਪਥ ਬ੍ਰਾਹਮਣ (6. 1. 1. 1.)[3] ਵਿਚ ਰਿਸ਼ੀ (ऋषि) ਸ਼ਬਦ ਰਿਸ਼ (ऋष्)ਧਾਤੂ ਜਿਸ ਦਾ ਅਰਥ 'ਮਿਹਨਤ ਕਰਨਾ' ਜਾਂ 'ਦੁਖ ਝਲਣਾ' ਹੈ, ਤੋਂ ਨਿਕਲਿਆ ਮੰਨਿਆ ਗਿਆ ਹੈ । ਅਰਥਾਤ ਘੋਰ ਤਪਾਂ ਵਿਚ ਜੁਟੇ ਹੋਏ ਸੰਤ ਰਿਸ਼ੀ ਅਖਵਾਉਂਦੇ ਸਨ । ਯਾਸਕ ਆਪਣੇ ਨਿਰੁਕਤ ਗ੍ਰੰਥ ਵਿਚ ਵੇਦਾਂ ਦੇ ਗਿਆਨ ਨੂੰ ਸਨਾਤਨ ਮੰਨਦਾ ਹੋਇਆ ਲਿਖਦਾ ਹੈ ਕਿ ਵੇਦਾਂ ਨੂੰ ਕਿਸੇ ਨੇ ਨਹੀਂ ਬਣਾਇਆ । ਰਿਸ਼ੀਆਂ ਦੀ ਵਡਿਆਈ ਕੇਵਲ ਇਸ ਵਿਚ ਹੈ ਕਿ ਉਨ੍ਹਾਂ ਨੇ ਇਸ ਗਿਆਨ ਨੂੰ ਲਭਿਆ ਤੇ ਆਉਣ ਵਾਲੀਆਂ ਨਸਲਾਂ ਤਕ ਪਹੁੰਚਾਉਣ ਲਈ ਵੇਦਾਂ ਅਤੇ ਵੇਦਾਂਗਾਂ ਦੇ ਰੂਪ ਵਿਚ ਸੁਰਖਿਅਤ ਕਰ ਦਿੱਤਾ ।

ਇਸੇ ਤਰ੍ਹਾਂ ਉਲਹੈਨਬੈਕ, ਤਾਰਾਪੁਰਵਾਲਾ, ਗ੍ਰਾਸਮਾਨ, ਟੀ. ਬਲਾਕ ਅਤੇ ਗਰੇ ਆਦਿ ਵਿਦਵਾਨਾਂ ਦੇ ਇਸ ਵਿਸ਼ੇ ਸੰਬੰਧੀ ਵਿਚਾਰਾਂ ਦਾ ਅਧਿਐਨ ਕਰਨ ਉਪਰੰਤ ਇਹ ਸਿੱਟਾ ਨਿਕਲਦਾ ਹੈ ਕਿ ਰਿਸ਼ੀ ਉਹ ਵਿਅਕਤੀ ਹੈ ਜਿਸ ਦੇ ਅੰਦਰੋਂ ਗਿਆਨ ਦਾ ਸੋਮਾ ਸੁਭਾਵਕ ਹੀ ਫੁਟ ਕੇ ਨਿਕਲਦਾ ਹੈ । ਰਿਸ਼ੀਆਂ ਨੂੰ ਇਹ ਉਪਾਧੀ ਮਿਲੀ ਹੀ ਇਸੇ ਲਈ ਸੀ ਕਿਉਂਕਿ ਉਨ੍ਹਾਂ ਨੂੰ ਇਹ ਮੰਤਰ ਉਨ੍ਹਾਂ ਦੀ ਧਾਰਮਿਕ ਉਚਤਾ ਦੀ ਭਾਵਕ ਅਵਸਥਾ ਅਥਵਾ ਸਮਾਧੀ ਵਿਚ ਪ੍ਰਤੱਖ ਹੋ ਗਏ ਸਨ । ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਰਿਸ਼ੀ ਸ਼ਬਦ ਸਦਾ ਹੀ ਉਨ੍ਹਾਂ ਖਿਆਲਾਂ ਦੇ ਬੋਧ ਨੂੰ ਆਪਣੇ ਅੰਦਰ ਸਮਾਉਂਦਾ ਰਿਹਾ ਹੈ ਜਿਹੜੇ ਇਲਹਾਮ, ਪਰਾ-ਭੌਤਿਕ ਗਿਆਨ, ਮਸਤੀ ਅਤੇ ਵਿਸਮਾਦ ਦੀ ਅਵਸਥਾ ਨਾਲ ਸੰਬੰਧ ਰਖਦੇ ਸਨ ।

ਸਭਿਆਚਾਰਕ ਅਤੇ ਇਤਿਹਾਸਿਕ ਦ੍ਰਿਸ਼ਟੀ ਤੋਂ 'ਰਿਸ਼ੀ' ਸ਼ਬਦ ਪ੍ਰਾਚੀਨ ਭਾਰਤ ਦੀ ਇਕ ਵਖਰੀ ਕਿਸਮ ਦੀ ਸਭਿਅਤਾ ਦੀ ਪ੍ਰਤਿਨਿਧਤਾ ਕਰਦਾ ਹੈ । ਇਸ ਸਭਿਅਤਾ ਦੇ ਦੋ ਪੱਖ ਹਨ—ਰਿਸ਼ੀ ਸਭਿਅਤਾ ਅਤੇ ਮੁਨੀ ਸਭਿਅਤਾ । ਰਿਸ਼ੀ ਲੋਕ ਇੰਦਰੀ ਸਭਿਅਤਾ ਦੀ ਸਰਪ੍ਰਸਤੀ ਕਰਦੇ ਸਨ । ਇਹ ਲੋਕ ਪ੍ਰਾਰਥਨਾਮਈ ਮੰਤਰਾਂ ਨੂੰ ਰਚਦੇ, ਹੋਮ ਜਗ ਕਰਦੇ ਮਿਹਨਤ ਅਤੇ ਮੁਸ਼ੱਕਤ ਨਾਲ ਧਰਮ ਦੀ ਕਿਰਤ ਕਰਦੇ ਹੋਏ ਲੋਕ ਭਲਾਈ ਵਿਚ ਜੁੱਟ ਕੇ ਇਕ ਚੰਗਾ ਸਮਾਜਿਕ ਜੀਵਨ ਬਿਤਾਉਂਦੇ ਸਨ । ਪਰ ਦੂਜੇ ਪਾਸੇ ਮੁਨੀ ਲੋਕ ਰੁੱਦਰ-ਸ਼ਿਵ ਸਭਿਅਤਾ ਦੇ ਸੰਚਾਲਕ ਤੇ ਅਨੁਸਾਰੀ ਸਨ । ਯੋਗ ਅਭਿਆਸ, ਤਪ, ਤਿਆਗ, ਬ੍ਰਤ, ਇਕਾਂਤ ਵਾਸਤੇ ਦੇਸ਼ਾਟਨ ਇਨ੍ਹਾਂ ਦੀ ਲਕਸ਼ ਪ੍ਰਾਪਤੀ ਦੇ ਸਾਧਕ ਸਨ । ਨਿਰਦੋਸ਼, ਨਿਰਛਲ, ਨਿਸ਼ਕਪਟ, ਸਿੱਧਾ ਸਾਦਾ, ਖਾਲਿਸ ਜੀਵਨ ਬਿਤਾਉਣ ਵਿਚ ਇਹ ਆਪਣੀ ਸ਼ਾਨ ਸਮਝਦੇ ਸਨ । ਸੋ, ਸਾਧਾਰਨ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਰਿਸ਼ੀ ਲੋਕ ਵੈਦਿਕ ਆਰੀਆ

2. V. G. Rahurkar : The Seers of the Rgveda, p. xiii.
3. *Ibid.*

ਵਿਚਾਰਧਾਰਾ ਦੀ ਪ੍ਰਤੀਨਿਧਤਾ ਕਰਦੇ ਸਨ। ਪਰ ਵਾਸਤਵ ਵਿਚ ਪ੍ਰਾਚੀਨ ਭਾਰਤੀ ਸਭਿਅਤਾ ਇਨ੍ਹਾਂ ਦੋਹਾਂ ਵਿਚਾਰਧਾਰਾਵਾਂ ਦੇ ਪਰਸਪਰ ਪ੍ਰਭਾਵ ਦਾ ਸਿੱਟਾ ਹੈ।[4] ਇਨ੍ਹਾਂ ਰਿਸ਼ੀਆਂ ਮੁਨੀਆਂ ਦੀ ਮਹੱਤਵਪੂਰਨ ਪ੍ਰਤਿਭਾ, ਵਿਸ਼ਸ਼ਟ ਮਾਨ ਮਰਿਆਦਾ, ਸੁਸ਼ੀਲ ਸੁਭਾ ਅਤੇ ਕਠੋਰ ਦ੍ਰਿੜ੍ਹਤਾ ਦਾ ਆਪਣਾ ਹੀ ਮਹਾਤਮ ਹੈ।

ਰਿਗਵੇਦ, ਅਥਰਵੇਦ, ਸ਼ਤਪਥ ਬ੍ਰਾਹਮਣ ਅਤੇ ਮਹਾਭਾਰਤ ਆਦਿ ਗ੍ਰੰਥਾਂ ਵਿਚ ਵੈਦਿਕ ਕਾਲ ਦੇ ਪ੍ਰਮੁਖ ਰਿਸ਼ੀਆਂ ਦੇ ਨਾਉਂ ਮਿਲਦੇ ਹਨ ਜਿਨ੍ਹਾਂ ਵਿਚੋਂ ਕੁਤਸ, ਅੱਤਰੀ, ਰਿਭ, ਅਗਸਤਿਆ, ਕੁਸਿਕ, ਵੈਸ਼ਿਸਠ, ਵੈਸਵ, ਗੋਤਮ, ਭਾਰਦਵਾਜ, ਵਿਸ਼ਵਾਮਿੱਤਰ, ਜਮਦਗਨ, ਕਸ਼ਿਅਪ, ਮਾਰੀਚੀ, ਅੰਗੀਰਸ, ਪੁਲਾਹਾ, ਕਰਾਤੂ, ਪੁਲਸਤਿਆ, ਦਕਸ਼, ਭਿਰਗੂ ਅਤੇ ਨਾਰਦ ਆਦਿ ਪ੍ਰਮੁੱਖ ਨਾਉਂ ਉਲੇਖਨੀਯ ਹਨ।[5] ਇਨ੍ਹਾਂ ਰਿਸ਼ੀਆਂ ਦੇ ਵੀ ਕਈ ਦਰਜੇ ਹਨ ਜਿਵੇਂ ਦੇਵ ਰਿਸ਼ੀ, ਬ੍ਰਹਮ ਰਿਸ਼ੀ, ਰਾਜ ਰਿਸ਼ੀ, ਮਹਾਂ ਰਿਸ਼ੀ, ਪਰਮ ਰਿਸ਼ੀ, ਸ਼ਰੁਤਾ ਰਿਸ਼ੀ ਅਤੇ ਕੰਡਾ ਰਿਸ਼ੀ ਆਦਿ।

ਰਿਸ਼ੀਆਂ ਅਤੇ ਮੁਨੀਆਂ ਦੀ ਇਹ ਪਰੰਪਰਾ ਕਿਸੇ ਇਕ ਜਮਾਤ, ਫਿਰਕੇ ਜਾਂ ਸੰਪਰਦਾ ਦੀ ਅਜਾਰਦਾਰੀ ਨਹੀਂ ਸੀ। ਵਾਸਤਵ ਵਿਚ ਬਹੁਤ ਸਾਰੇ ਵੈਦਿਕ ਰਿਸ਼ੀ ਇਕੋ ਸਮੇਂ ਕਵੀ, ਪ੍ਰਚਾਰਕ ਅਤੇ ਸਿਪਾਹਸਾਲਾਰ ਵੀ ਸਨ। ਇਸਤ੍ਰੀਆਂ ਵੀ ਰਿਸ਼ੀਕਾਸ ਬਣ ਸਕਦੀਆਂ ਸਨ। "ਵਿਸ਼ਵਾਸਾਰਾ" ਅਤੇ "ਘੋਸਾ" ਦੇ ਨਾਮ ਉਲੇਖਨੀਯ ਹਨ। ਇਨ੍ਹਾਂ ਰਿਸ਼ੀਆਂ ਦੀਆਂ ਪ੍ਰਾਰਥਨਾਵਾਂ ਆਮ ਤੌਰ ਤੇ ਸੰਸਾਰਿਕ ਇੱਛਾਵਾਂ ਦੀ ਪੂਰਤੀ ਅਤੇ ਖੁਸ਼ਹਾਲੀ ਭਰੇ ਜੀਵਨ ਦੀ ਉਪਲਬਧੀ ਲਈ ਹੀ ਹੁੰਦੀਆਂ ਸਨ। ਇਨ੍ਹਾਂ ਦੇ ਭਜਨਾਂ ਵਿਚੋਂ ਆਸ਼ਾਵਾਦ ਅਤੇ ਸੌਂਦਰਯ ਸੰਪੰਨ ਜੀਵਨ ਲਈ ਲਾਲਸਾ ਪ੍ਰਤਖ ਪ੍ਰਤਿਬਿੰਬਿਤ ਹੁੰਦੀ ਹੈ। "ਜ਼ਿੰਦਗੀ ਜਿਉਣ ਲਈ ਅਤੇ ਇਕ ਚੰਗਾ ਜੀਵਨ ਜੀਊਣ ਲਈ ਹੈ" ਇਹ ਉਨ੍ਹਾਂ ਦਾ ਉਦੇਸ਼ ਜਾਪਦਾ ਹੈ। ਇਸ ਲਈ ਅੰਨ, ਧੰਨ, ਤੇਜ, ਵਿਜੈ ਆਦਿ ਆਨੰਦ ਮਈ ਉਪਭੋਗ ਪਦਾਰਥਾਂ ਦੀ ਪ੍ਰਾਪਤੀ ਲਈ ਹਵਨ ਅਤੇ ਯੱਗਾਂ ਦੁਆਰਾ ਉਹ ਦੇਵਤਿਆਂ ਪ੍ਰਤਿ ਮੰਤਰ ਉਚਾਰ ਕੇ ਉਨ੍ਹਾਂ ਦੀ ਉਪਾਸਨਾ ਕਰਦੇ ਸਨ।

**ਪੁਰੋਹਿਤ : ਗੁਰੂ ਰੂਪ ਵਿਚ :** ਸ਼ੁਰੂ ਸ਼ੁਰੂ ਵਿਚ ਉਪਰੋਕਤ ਯੱਗਾਂ ਦਾ ਅਨੁਸ਼ਠਾਨ ਕਰਾਉਣ ਵਾਲਾ ਪਰਿਵਾਰ ਦਾ ਕੋਈ ਮੁਖੀਆ ਹੀ ਹੋਇਆ ਕਰਦਾ ਸੀ। ਉਹੀ ਮੰਤਰ ਉਚਾਰਨ ਕਰਦਾ ਅਤੇ ਅੱਗ ਵਿਚ ਆਹੂਤੀਆਂ ਪਾਉਂਦਾ ਸੀ ਪਰ ਜਦੋਂ ਯੱਗ ਦੀਆਂ ਵਿਧੀਆਂ ਧੀਰੇ ਧੀਰੇ ਜਟਿਲ ਹੋ ਗਈਆਂ ਅਤੇ ਇਨ੍ਹਾਂ ਨਾਲ ਸੰਬੰਧਿਤ ਮੰਤਰ ਰਹੱਸਮਈ ਰੂਪ ਧਾਰਨ ਕਰ ਗਏ ਤਾਂ ਪੁਰੋਹਿਤਾਂ ਦੀ ਲੋੜ ਦਾ ਅਨੁਭਵ ਹੋਣ ਲਗਾ। ਬਾਅਦ ਵਿਚ ਇਨ੍ਹਾਂ ਦਾ ਮਹੱਤਵ ਇੰਨਾ ਵਧ ਗਿਆ ਕਿ ਇਹ ਭੂ ਦੇਵ ਗੁਰੂ ਮੰਨੇ ਜਾਣ ਲਗ ਪਏ। ਜਨ ਸਾਧਾਰਣ ਦਾ ਧਾਰਮਿਕ ਜੀਵਨ ਪੁਰੋਹਿਤਾਂ ਦੇ ਹੱਥਾਂ ਵਿਚ ਪਹੁੰਚ ਗਿਆ। ਇਨ੍ਹਾਂ ਪੁਰੋਹਿਤਾਂ ਨੂੰ ਰੱਬੀ ਹਸਤੀਆਂ ਮੰਨ ਕੇ ਯੱਗਾਂ ਦੀ ਸਫ਼ਲਤਾ ਲਈ ਇਨ੍ਹਾਂ ਅਗੇ ਪ੍ਰਾਰਥਨਾਵਾਂ ਵੀ ਕੀਤੀਆਂ ਜਾਂਦੀਆਂ ਸਨ। ਇਨ੍ਹਾਂ ਦੀਆਂ ਭੇਟਾਵਾਂ ਨੂੰ "ਦਖਣਾ" ਕਿਹਾ ਜਾਂਦਾ ਹੈ। ਜਿੰਨੀ ਜ਼ਿਆਦਾ ਦਖਣਾ ਕੋਈ ਇਨ੍ਹਾਂ ਪੁਰੋਹਿਤਾਂ ਨੂੰ ਦਿੰਦਾ ਸੀ, ਉਨਾ ਹੀ ਵਧ ਉਹ ਪ੍ਰਸ਼ੰਸਾ ਦਾ ਪਾਤਰ ਬਣਦਾ ਸੀ। ਪੁਰੋਹਿਤ ਦੀ ਇਸ ਪੂਜਾ ਅਤੇ ਪ੍ਰਤਿਸ਼ਠਾ ਦਾ ਉਲੇਖ ਕਈ ਵੈਦਿਕ ਮੰਤਰਾਂ ਵਿਚ

4. V. G. Rahurkar: The Seers of the Rg-veda, p. xv.
5. M. M. Williams: A Sanskrit English Dictionary, p 226.

ਹੋਇਆ ਹੈ।[6] ਧੀਰੇ ਧੀਰੇ ਇਹ ਪੁਰੋਹਿਤ ਪਰਪਰਾ ਆਖ਼ਿਰ ਇਕ ਕਿੱਤਾ ਬਣ ਗਈ ਅਤੇ ਉਨ੍ਹਾਂ ਦੇ ਕਰਮ ਕਾਂਡ ਨਿਰੇ ਅਡੰਬਰ ਬਣ ਕੇ ਰਹਿ ਗਏ। ਆਰੀਆ ਜਨਤਾ ਦੇ ਇਕ ਭਾਗ ਦਾ ਤਾਂ ਧੰਦਾ ਹੀ ਇਨ੍ਹਾਂ ਕਰਮ ਕਾਂਡੀ ਵਿਧੀ ਵਿਧਾਨਾਂ ਵਿਚ ਪ੍ਰਬੀਨਤਾ ਪ੍ਰਾਪਤ ਕਰਕੇ ਯੱਗਾਂ ਦਾ ਅਨੁਸ਼ਠਾਨ ਕਰਨਾ ਹੋ ਗਿਆ। ਇਹ ਲੋਕ ਬ੍ਰਾਹਮਣ ਕਹੇ ਜਾਂਦੇ ਸਨ। ਇਨ੍ਹਾਂ ਨੇ ਹੋਰ ਵੀ ਕਈ ਯੱਗਾਂ ਸੰਬੰਧੀ ਵਿਧੀ ਵਿਧਾਨਾਂ ਦਾ ਅਵਿਸ਼ਕਾਰ ਕੀਤਾ ਜਿਨ੍ਹਾਂ ਦਾ ਵਿਸਤਾਰ ਸਹਿਤ ਜ਼ਿਕਰ ਬ੍ਰਾਹਮਣ ਗ੍ਰੰਥਾਂ ਵਿਚ ਮਿਲਦਾ ਹੈ।

**ਆਚਾਰਯ : ਗੁਰੂ ਰੂਪ ਵਿਚ :** ਵੇਦਾਂ ਵਿਚ ਪੁਰੋਹਿਤਾਂ ਲਈ ਆਚਾਰਯ ਸ਼ਬਦ ਵੀ ਵਰਤਿਆ ਗਿਆ ਹੈ।[7] ਅਥਰਵਵੇਦ ਵਿਚ ਅਜਿਹੇ ਆਚਾਰੀਆਂ ਦਾ ਵਰਣਨ ਆਉਂਦਾ ਹੈ ਜੋ ਯੱਗਾਂ ਦੇ ਅਨੁਸ਼ਠਾਨ ਦੀ ਸਿਖਲਾਈ ਤੋਂ ਇਲਾਵਾ ਅਧਿਆਤਮਿਕ ਗੁਰੂ ਹੋ ਕੇ ਆਪਣੇ ਆਸ਼੍ਰਮਾਂ ਵਿਚ ਵਿਦਿਆ ਪ੍ਰਾਪਤ ਕਰ ਰਹੇ ਸਿਸ਼ਾਂ ਦੇ ਬੌਧਿਕ ਵਿਕਾਸ ਅਤੇ ਆਚਰਣਕ ਉਸਾਰੀ ਦਾ ਵੀ ਧਿਆਨ ਰਖਦੇ ਸਨ।

**"ਗੁਰੂ" ਸ਼ਬਦ ਦੀ ਵਿਆਖਿਆ :** ਵੈਦਿਕ ਕਾਲ ਵਿਚ ਰਿਸ਼ੀ, ਮੁਨੀ ਪੁਰੋਹਿਤ ਅਤੇ ਆਚਾਰਯ ਆਦਿ ਤੋਂ ਇਲਾਵਾ ਜੀਵਨ ਦੀ ਅਗਵਾਈ ਕਰਨ ਵਾਲੇ ਪਥ ਪ੍ਰਦਰਸ਼ਕਾਂ ਲਈ "ਗੁਰੂ" ਸ਼ਬਦ ਵੀ ਵਰਤਿਆ ਗਿਆ ਹੈ। ਵੇਦਾਂ ਵਿਚੋਂ ਇਸ ਦੇ ਸਰੂਪ ਤਥਾ ਲੱਛਣਾਂ ਦਾ ਵਿਵੇਚਨ ਪ੍ਰਸਤੁਤ ਕਰਨ ਤੋਂ ਪਹਿਲਾਂ ਇਸ ਦੀ ਵਿਓਤਪਤੀ ਅਤੇ ਵਖ ਵਖ ਕੋਸ਼ਿਕ ਅਰਥਾਂ ਦਾ ਸੰਖੇਪ ਵਰਣਨ ਕਰਨਾ ਇਥੇ ਅਨੁਚਿਤ ਨਹੀਂ ਹੋਏਗਾ।

ਮਾਨਕ ਹਿੰਦੀ ਕੋਸ਼, ਹਿੰਦੀ ਸ਼ਬਦਾਰਥ, ਗੁਰੂ ਸ਼ਬਦ ਰਤਨਾਕਰ, ਦੀ ਸਟੂਡੈਂਟ ਇੰਗਲਿਸ਼ ਡਿਕਸ਼ਨਰੀ, ਹਲਾਯੁਧ ਕੋਸ਼, ਹਿੰਦੀ ਸ਼ਬਦ ਸਾਗਰ, ਐਨਸਾਈਕਲੋਪੀਡਿਕ ਸਰਵੇ ਆਫ਼ ਹਿੰਦੂਇਜ਼ਮ, ਹਿੰਦੀ ਸਾਹਿਤਯ ਕੋਸ਼ ਆਦਿ ਗ੍ਰੰਥਾਂ ਦੇ ਅਧਿਐਨ ਤੋਂ "ਗੁਰੂ" ਸ਼ਬਦ ਦੇ ਕਈ ਅਰਥਾਂ ਦਾ ਬੋਧ ਹੁੰਦਾ ਹੈ। ਜਿਵੇਂ ; (1) ਤੋਲ ਜਾਂ ਭਾਰ ਵਿੱਚ ਜ਼ਿਆਦਾ ਚੀਜ਼ ਨੂੰ ਗੁਰੂ ਕਿਹਾ ਜਾਂਦਾ ਹੈ ; (2) ਵਧੇਰੇ ਲੰਬਾਈ ਜਾਂ ਚੌੜਾਈ ਵਾਲੀ ਵਸਤੂ ਨੂੰ ਗੁਰੂ ਆਖਿਆ ਜਾਂਦਾ ਹੈ ; (3) ਸ਼ਬਦ ਜਾਂ ਸੁਰ ਦੀ ਦ੍ਰਿਸ਼ਟੀ ਤੋਂ ਗੁਰੂ ਉਹ ਹੈ ਜਿਸ ਦੇ ਉਚਾਰਣ ਵਿਚ ਕਿਸੇ ਨੀਅਤ ਮਾਨ ਤੋਂ ਦੂਣਾ ਸਮਾਂ ਲਗਦਾ ਹੋਵੇ ਜਿਵੇਂ ਗੁਰੂ ਅੱਖਰ, ਗੁਰੂ ਮਾਤਰਾ ; (4) ਅਰਥਾਂ ਦੀ ਦ੍ਰਿਸ਼ਟੀ ਤੋਂ ਮਹੱਤਵਪੂਰਨ ਅਰਥ ਨੂੰ ਗੁਰੂ ਅਰਥ ਕਿਹਾ ਜਾਂਦਾ ਹੈ ; (5) ਵਿਅਕਤਿਤ੍ਵ ਦੀ ਦ੍ਰਿਸ਼ਟੀ ਤੋਂ ਜੋ ਬਲ, ਬੁੱਧੀ ਅਤੇ ਵਿਦਿਆ ਆਦਿ ਵਿਚ ਵਡਾ ਹੋਵੇ ਅਤੇ ਆਦਰ ਯੋਗ ਹੋਵੇ, ਉਹ ਵੀ ਗੁਰੂ ਅਖਵਾਉਂਦਾ ਹੈ ; (6) ਗੁਰੂ ਦਾ ਅਰਥ ਮੁਸ਼ਕਿਲ ਜਾਂ ਕਠਿਨ ਵੀ ਹੈ ਜਿਵੇਂ ਗੁਰੂ ਕਾਰਜ ; (7) ਖ਼ੁਰਾਕ ਦੀ ਦ੍ਰਿਸ਼ਟੀ ਤੋਂ ਮੁਸ਼ਕਿਲ ਜਾਂ ਦੇਰ ਨਾਲ ਪਚਨ ਵਾਲੀ ਚੀਜ਼ ਵੀ ਗੁਰੂ ਆਖੀ ਜਾਂਦੀ ਹੈ, ਜਿਵੇਂ ਗੁਰੂ-ਪਾਕ ; (8) ਵਿਦਿਆ ਪੜ੍ਹਾਉਣ ਜਾਂ ਕਲਾ ਸਿਖਾਉਣ ਵਾਲੇ ਆਚਾਰਯ ਜਾਂ ਉਸਤਾਦ ਨੂੰ ਵੀ ਗੁਰੂ ਕਿਹਾ ਜਾਂਦਾ ਹੈ ; (9) ਹਿੰਦੂ ਧਾਰਮਿਕ ਰਿਵਾਜ ਅਨੁਸਾਰ ਯਗਿਓਪਵੀਤ (ਜਨੇਊ) ਧਾਰਨ ਕਰਾਉਣ ਵਾਲੇ ਪੁਰੋਹਿਤ ਅਤੇ ਗਾਇਤਰੀ ਮੰਤਰਾਂ ਦਾ ਉਪਦੇਸ਼ ਦੇਣ ਵਾਲੇ ਆਚਾਰਯ

6. ਰਿਗਵੇਦ (ਆਰ. ਟੀ. ਐਚ. ਗ੍ਰਿਫ਼ਥ ਦਾ ਅੰਗਰੇਜ਼ੀ ਅਨੁਵਾਦ) : 1.122.7; 1.125.4; 4.15.7; 5.19.3
7. ਅਥਰਵਵੇਦ (ਆਰ. ਟੀ. ਐਚ. ਗ੍ਰਿਫ਼ਥ ਦਾ ਅੰਗਰੇਜ਼ੀ ਅਨੁਵਾਦ) : 11.5.1; 11.5.2; 11.5.3; 11.5 4 ਤੋਂ 11.5.26

ਨੂੰ ਗੁਰੂ ਕਹਿੰਦੇ ਹਨ ; (10) ਦੇਵਤਿਆ ਦੀ ਦੁਨੀਆਂ ਵਿਚ ਉਨ੍ਹਾਂ ਨੂੰ ਸਿਖਿਆ ਦੇਣ ਵਾਲੇ ਆਚਾਰਯ "ਬ੍ਰਿਹਸਪਤੀ" ਨੂੰ ਗੁਰੂ ਆਖਿਆ ਜਾਂਦਾ ਹੈ ; (11) ਸਿਤਾਰਿਆਂ ਦੇ ਜਗਤ ਵਿਚ ਪੁਸ਼ਯ ਨਛੱਤਰ ਨੂੰ ਜਿਸ ਦਾ ਅਧਿਸ਼ਠਾਤਾ ਦੇਵਤਾ ਬ੍ਰਿਹਸਪਤੀ ਗ੍ਰਹਿ ਹੈ, ਗੁਰੂ ਸਦਿਆ ਜਾਂਦਾ ਹੈ; (12) ਵਿਸ਼ਨੂੰ, ਸ਼ਿਵ ਅਤੇ ਮਹੇਸ ਆਦਿ ਹਿੰਦੂ ਦੇਵਤੇ ਵੀ ਗੁਰੂ ਕਹੇ ਜਾਂਦੇ ਹਨ ; (13) ਕੁਝ ਇਕ ਹਠ ਯੋਗੀਆਂ ਅਨੁਸਾਰ ਮਨੁੱਖੀ ਸਰੀਰ ਦੇ ਅੰਦਰ ਦਾ ਇਕ ਚੱਕਰ ਜਾਂ ਕਮਲ ਜਿਹੜਾ ਅਸ਼ਟ ਕਮਲ ਤੋਂ ਵਖਰਾ ਹੈ, ਗੁਰੂ ਚੱਕਰ ਅਖਵਾਉਂਦਾ ਹੈ। (14) ਪਰਮੇਸ਼ਰ ਜਾਂ ਪਰਮਾਤਮਾ ਨੂੰ ਵੀ ਗੁਰੂ ਆਖਿਆ ਜਾਂਦਾ ਹੈ ; (15) ਵਡਾ ਜਾਂ ਬੱਜਰ ਪਾਪ ਗੁਰੂ ਪਾਪ ਹੁੰਦਾ ਹੈ ; (16) ਕਿਸੇ ਮਤ ਦੇ ਚਲਾਉਣ ਵਾਲੇ ਆਚਾਰਯ ਨੂੰ ਵੀ ਗੁਰੂ ਕਿਹਾ ਜਾਂਦਾ ਹੈ ਜਿਵੇਂ ਪ੍ਰਭਾਕਰ ਨਾਮਕ ਪ੍ਰਸਿੱਧ ਮੀਮਾਂਸਕ ਅਤੇ (17) ਸੰਪਰਦਾਵਾਂ ਦੇ ਪ੍ਰਵਰਤਕ ਤਥਾ ਉਪਦੇਸ਼ਕ ਰਾਮਾਨੁਜ, ਸ਼ੰਕਰ, ਯਾਮੁਨ, ਗੁਰੂ ਨਾਨਕ ਆਦਿ ਵੀ ਗੁਰੂ ਹੀ ਕਹੇ ਜਾਂਦੇ ਹਨ; (18) ਖੂਨ ਦੇ ਰਿਸ਼ਤੇ ਤੋਂ ਆਪਣੇ ਨਾਲੋਂ ਵਡੇ ਪੁਰਸ਼ ਜਾਂ ਇਸਤ੍ਰੀ ਜਿਵੇਂ ਪਿਤਾ, ਮਾਤਾ, ਪਤੀ ਜਾਂ ਭਰਤਾ, ਭਾਈ, ਭਾਬੀ, ਚਾਚਾ ਚਾਚੀ, ਨਾਨਾ ਨਾਨੀ, ਮਾਮਾ ਮਾਮੀ, ਪਿਤਾਮਾ ਪਿਤਾਮੀ, ਅਥਵਾ ਮਾਤਾਮਾ ਮਾਤਾਮੀ, ਅਤੇ (19) ਪਦ ਆਦਿ ਵਿਚ ਉਚੇ ਵਿਅਕਤੀ ਨੂੰ ਗੁਰੂ ਕਹਿੰਦੇ ਹਨ ; (20) ਅਰਥ ਜਾਂ ਸਿੱਧਾਂਤ ਦੀ ਤਾਲਿਕਾ ਜਾਂ ਕੁੰਜੀ ਨੂੰ ਵੀ ਗੁਰੂ ਕਿਹਾ ਜਾਂਦਾ ਹੈ।

ਪਰ ਪ੍ਰਸਤੁਤ ਅਧਿਐਨ ਦੇ ਪ੍ਰਸੰਗ ਵਿਚ "ਗੁਰੂ" ਸ਼ਬਦ ਦੇ ਸੀਮਿਤ ਭਾਵ ਨੂੰ ਮੁਖ ਰਖਦਿਆ ਕਿਹਾ ਜਾ ਸਕਦਾ ਹੈ ਕਿ "ਗੁਰੂ" ਸੰਸਕ੍ਰਿਤ ਭਾਸ਼ਾ ਦਾ ਇਕ ਅਜਿਹਾ ਅਨੇਕਾਰਥ ਬੋਧਕ ਸ਼ਬਦ ਹੈ ਜਿਸ ਦੀ ਵਿਉਤਪਤੀ ਗ੍ਰਿ ਧਾਤੂ ਤੋਂ ਹੋਦੀ ਹੈ ਅਤੇ ਜਿਸ ਦਾ ਅਰਥ ਹੈ ਨਿਗਲਣਾ ਅਤੇ ਸਮਝਾਉਣਾ। ਇਸ ਲਈ ਜਿਹੜਾ ਵਿਅਕਤੀ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸ਼ਿਸ਼ ਨੂੰ ਤੱਤ ਗਿਆਨ ਸਮਝਾਉਂਦਾ ਹੈ ਉਹ ਗੁਰੂ ਹੁੰਦਾ ਹੈ। ਸੰਸਕ੍ਰਿਤ ਦੇ ਹੇਠ ਲਿਖੇ ਤਿੰਨ ਸ਼ਲੋਕ ਗੁਰੂ ਸ਼ਬਦ ਦੀ ਵਿਉਤਪਤੀ ਉਪਰ ਬੜੀ ਸਪੱਸ਼ਟਤਾ ਨਾਲ ਪ੍ਰਕਾਸ਼ ਪਾਉਂਦੇ ਹਨ :[8]

(1) 'गु शब्दस्त्वन्धकारः स्याद् 'रू' शब्दस्तन्निरोधकः
अन्धकारनि रोधित्वात् गुरू रित्यभिधीयते।

(2) गुकारः प्रथमो वर्णो मायादि गुणभासकः।
रूकारो द्वितीयो ब्रह्म माया भ्रान्ति विमोचकः।

(3) गकारः सिद्धिदि प्रोक्तो रेफः पापस्य दाहकः।
उकार शम्भुरित्युक्तस्त्रितयात्मा गुरूः स्मृतः॥

ਅਰਥਾਤ "ਗ" ਸ਼ਬਦ ਦਾ ਅਰਥ ਅੰਧਕਾਰ ਅਤੇ "ਰੂ" ਸ਼ਬਦ ਦਾ ਅਰਥ ਤਮੋਨਾਸ਼ਕ ਹੈ। ਇਸ ਲਈ ਜਿਹੜੇ ਵਿਅਕਤੀ ਅਗਿਆਨ ਰੂਪ ਅੰਧਕਾਰ ਨੂੰ ਨਾਸ਼ ਕਰਦੇ ਹਨ ਗੁਰੂ ਸ਼ਬਦ ਉਨ੍ਹਾਂ ਲਈ ਹੀ ਪ੍ਰਯੁਕਤ ਹੁੰਦਾ ਹੈ। "ਗੁਰੂ" ਸ਼ਬਦ ਵਿਚ ਪਹਿਲਾ ਵਰਣ "ਗੁ" ਮਾਇਆ ਆਦਿ ਗੁਣਾ ਨੂੰ ਪ੍ਰਕਾਸ਼ਿਤ ਕਰਦਾ ਹੈ ਅਤੇ ਦੂਜੇ ਸ਼ਬਦ "ਰੂ" ਤੋਂ ਮਾਇਆ ਜਨਿਤ ਭ੍ਰਾਂਤੀ ਦੇ ਵਿਨਾਸ਼ਕ ਬ੍ਰਹਮ ਦਾ ਬੋਧ ਹੁੰਦਾ ਹੈ। ਇਸ ਤੋਂ ਇਲਾਵਾ "ਗੁ" ਪਰਮਾਤਮਾ

8. [illegible] 'ਗੁਰ[illegible]' [illegible] ਮਹਿਮਾ ਅੰਕ ([illegible]), [illegible] 24

ਦੀ ਸਗੁਣ ਅਤੇ "ਰੂ" ਉਸ ਦੀ ਨਿਰਗੁਣ ਅਵਸਥਾ ਦਾ ਲਖਾਇਕ ਹੈ। ਤੀਜੇ ਸ਼ਲੋਕ ਅਨੁਸਾਰ, "ਗ-ਕਾਰ" ਦਾ ਅਰਥ ਹੈ ਸਿੱਧੀ ਦਾਤਾ, "ਰ-ਕਾਰ" ਦਾ ਅਰਥ ਹੈ ਪਾਪ ਹਰਤਾ ਅਤੇ "ਉ-ਕਾਰ" ਦਾ ਅਰਥ ਹੈ ਸ਼ਿਵ ਅਰਥਾਤ ਉਹ ਪਰਮਾਤਮਾ ਜਾਂ ਸ਼ਿਵ ਰੂਪ ਹਸਤੀ ਜਿਹੜੀ ਪਾਪਾਂ ਦਾ ਨਾਸ਼ ਕਰਕੇ ਸਿੱਧੀ ਸੰਪੰਨ ਬਣਾ ਦਿੰਦੀ ਹੈ, ਗੁਰੂ ਅਖਵਾਉਂਦੀ ਹੈ।

ਵੇਦਾਂ ਵਿਚੋਂ ਵੀ ਗੁਰੂ ਦੇ ਲੱਛਣ ਤੇ ਮਹਿਮਾ ਦੇ ਉਲੇਖ ਮਿਲਦੇ ਹਨ। ਰਿਗਵੇਦ (1. 147. 4) ਵਿਚ ਲਿਖਿਆ ਹੈ ਕਿ ਗੁਰੂ ਉਹ ਵਿਅਕਤੀ ਹੈ ਜਿਹੜਾ ਭੈੜੇ ਕੰਮਾਂ ਵਿਚ ਖਚਿਤ ਪ੍ਰਾਣੀ ਨੂੰ ਪਵਿਤਰ ਬਣਾ ਦਿੰਦਾ ਹੈ। ਗੁਰੂ ਵਿਚ ਇੰਨੀ ਸ਼ਕਤੀ ਹੁੰਦੀ ਹੈ ਕਿ ਉਹ ਆਪਣੇ ਆਤਮ ਬਲ ਨਾਲ ਕੁਮਾਰਗ ਗਾਮੀ ਨੂੰ ਵੀ ਸੱਚੇ ਮਾਰਗ ਵਲ ਲਿਆਉਣ ਵਿਚ ਸਫ਼ਲ ਹੋ ਜਾਂਦਾ ਹੈ। ਉਸ ਦਾ ਸਿਖ ਨਾਲ ਸੰਬੰਧ ਮਾਤਾ ਪਿਤਾ ਵਾਲਾ ਸੰਬੰਧ ਹੁੰਦਾ ਹੈ ਅਤੇ ਉਹ ਸਿਖ ਦੇ ਹਰ ਸੁਖ ਦਾ ਖਿਆਲ ਰਖਦਾ ਹੈ (7, 56,19)। ਕਾਮਾਦਿਕ ਵਿਕਾਰ ਗੁਰੂ ਦੀ ਚਰਨ ਸ਼ਰਨ ਵਿਚ ਆਪਣੇ ਆਪ ਨੂੰ ਸਮਰਪਿਤ ਕਰਨ ਵਾਲੇ ਸਿਖ ਦੇ ਲਾਗੇ ਨਹੀਂ ਫੜਕ ਸਕਦੇ ਅਤੇ ਉਸ ਦੇ ਸਭ ਪਾਪ ਭਗਵੰਤ ਸਰੂਪ ਗੁਰਦੇਵ ਦੀ ਅੰਮ੍ਰਿਤਮਈ ਕ੍ਰਿਪਾ ਦ੍ਰਿਸ਼ਟੀ ਨਾਲ ਨਸ਼ਟ ਹੋ ਜਾਂਦੇ ਹਨ ਅਤੇ ਗੁਰੂ-ਭਗਤ ਦਾ ਵਿਰੋਧੀ ਗੁਰੂ ਵਿਮੁਖਤਾ ਕਾਰਨ ਪਾਪ ਪੁੰਜ ਦੀ ਨਿਵਾਸ ਭੂਮੀ ਬਣ ਜਾਂਦਾ ਹੈ (10. 37. 12)। ਵੇਦਾਂ ਵਿਚੋਂ ਇਹ ਵੀ ਵਿਦਿਤ ਹੁੰਦਾ ਹੈ ਕਿ ਈਸ਼ਵਰ ਹੀ ਗੁਰੂ ਦਾ ਸਰੀਰ ਧਾਰਨ ਕਰਦਾ ਹੈ। ਇਸ ਲਈ ਅਥਰਵਵੇਦ ਦੇ ਇਕ ਮੰਤਰ (9. 3. 24) ਵਿਚ ਈਸ਼ਵਰ ਅਗੇ ਪ੍ਰਾਰਥਨਾ ਕੀਤੀ ਗਈ ਹੈ ਕਿ ਉਹ ਗੁਰੂ ਦਾ ਰੂਪ ਧਾਰਨ ਕਰਕੇ ਪਾਪਾਂ ਦੇ ਬੋਝ ਨਾਲ ਲਦੇ ਜੀਵ ਦਾ ਭਾਰ ਹੌਲਾ ਕਰੇ ਅਤੇ ਮਾਇਆ ਦੇ ਪ੍ਰਭਾਵ ਤੋਂ ਜੀਵ ਨੂੰ ਮੁਕਤ ਕਰਕੇ ਜਨਮ ਮਰਨ ਦੇ ਚੱਕਰ ਵਿਚੋਂ ਕੱਢ ਲਵੇ।

ਉਪਰੋਕਤ ਸੰਖੇਪ ਅਧਿਐਨ ਤੋਂ ਪਤਾ ਚਲਦਾ ਹੈ ਕਿ ਵੈਦਿਕ ਯੁਗ ਵਿਚ ਲੋਕਾਂ ਦੀ ਆਸਥਾ ਦੇਵੀ ਦੇਵਤਿਆਂ ਵਿਚ ਹੋਣ ਦੇ ਕਾਰਨ ਉਨ੍ਹਾਂ ਦੇ ਮੁਖੀ ਦੇਵਤੇ ਹੀ ਇਸ ਗੁਰੂ ਪਦਵੀ ਦੇ ਅਧਿਕਾਰੀ ਪ੍ਰਤੀਤ ਹੁੰਦੇ ਹਨ ਪਰ ਬਹੁਦੇਵਵਾਦ ਤੋਂ ਜਦ ਏਕਦੇਵਵਾਦ ਵਿਕਸਿਤ ਹੋਇਆ ਤਾਂ ਰਿਸ਼ੀਆਂ ਨੇ ਕਦੇ ਇੰਦਰ ਨੂੰ, ਕਦੇ ਅਗਨੀ ਨੂੰ ਅਤੇ ਕਦੇ ਵਰੁਣ ਨੂੰ ਪਰਮ ਦੇਵ ਮੰਨ ਕੇ ਉਨ੍ਹਾਂ ਨੂੰ ਸ੍ਰਿਸ਼ਟੀ ਦਾ ਸਿਰਜਨਹਾਰ, ਪ੍ਰਤਿਪਾਲਕ ਤੇ ਸੰਘਾਰਕ ਕਹਿੰਦੇ ਹੋਏ ਪ੍ਰਜਾਪਤਿ ਨਾਂ ਦਿਤਾ ਅਤੇ ਕੁਮਾਰਗ ਤੋਂ ਸਤ ਮਾਰਗ ਵਲ ਲਿਜਾਉਣ ਲਈ ਉਨ੍ਹਾਂ ਅਗੇ ਅਰਜ਼ੋਈਆਂ ਵੀ ਕੀਤੀਆਂ।[9] ਇਸ ਤਰ੍ਹਾਂ ਇਹ ਦੇਵਤੇ ਹੀ ਗੁਰੂ ਰੂਪ ਵਿਚ ਰਿਸ਼ੀਆਂ ਦਾ ਪਥ-ਪ੍ਰਦਰਸ਼ਨ ਕਰਨ ਲਈ ਸਮਰਥ ਸਮਝੇ ਜਾਂਦੇ ਰਹੇ। ਵੇਦਾ ਦੇ ਅਧਿਐਨ ਤੋਂ ਇਕ ਗਲ ਹੋਰ ਵੀ ਸਪੱਸ਼ਟ ਹੁੰਦੀ ਹੈ ਕਿ ਵੈਦਿਕ ਰਿਸ਼ੀਆਂ ਨੇ ਪਰਮਾਤਮਾ ਨੂੰ ਵੀ ਪਰਮਦੇਵ ਕਹਿ ਕੇ ਜੀਵਨ ਅਗਵਾਈ ਲਈ ਪ੍ਰਾਰਥਨਾਵਾਂ ਕੀਤੀਆਂ ਹਨ। ਇਸ ਤਰ੍ਹਾਂ ਵੈਦਿਕ ਰਿਸ਼ੀਆਂ ਨੇ ਜਿਥੇ ਪ੍ਰਮੁਖ ਦੇਵਤਿਆਂ ਨੂੰ ਆਪਣਾ ਗੁਰੂ ਮੰਨਿਆ ਹੈ ਉਥੇ ਉਨ੍ਹਾਂ ਨੇ ਪਰਮ ਦੇਵ ਪਰਮਾਤਮਾ ਵਿਚ ਵੀ ਨਿਹਿਤ ਗੁਰੂ ਤੱਤ ਨੂੰ ਅਨੁਭਵ ਕਰਕੇ ਪਥ-ਪ੍ਰਦਰਸ਼ਨ ਲਈ ਪ੍ਰਾਰਥਨਾਵਾਂ ਕੀਤੀਆਂ ਹਨ, ਭਾਵੇਂ ਗੁਰੂ ਦਾ ਇਹ ਪਰਮਾਤਮ ਸਰੂਪ ਉਪਨਿਸ਼ਦਾਂ ਦੇ ਅਧਿਆਤਮ ਗਿਆਨ ਦੇ ਪ੍ਰਾਰੰਭ ਹੋਣ ਤੋਂ ਪਹਿਲਾਂ ਵੈਦਿਕ ਯੁਗ ਵਿਚ ਪ੍ਰਮੁਖ ਰੂਪ ਵਿਚ ਸਾਕਾਰ ਨਹੀਂ ਹੋ ਸਕਿਆ।

ਇਸ ਤੋਂ ਇਲਾਵਾ ਇਸ ਯੁਗ ਵਿਚ ਰਿਸ਼ੀ ਮੁਨੀ, ਪੁਰੋਹਿਤ ਅਤੇ ਆਚਾਰਯ ਵੀ ਗੁਰੂ ਰੂਪ ਵਿਚ ਲੋਕਾਂ ਦੀ ਅਗਵਾਈ ਕਰਦੇ ਪ੍ਰਤੀਤ ਹੁੰਦੇ ਹਨ। ਭਾਵੇਂ ਇਨ੍ਹਾਂ ਸਾਰੀਆਂ

9. ਰਿਗਵੇਦ (ਆਰ. ਟੀ. ਐਚ. ਗ੍ਰਿਫ਼ਥ ਦਾ ਅੰਗਰੇਜ਼ੀ ਅਨੁਵਾਦ) : 2. 27. 11

ਵਿਅਕਤੀਆਂ ਵਿਚ ਗੁਰੂ ਤੇ ਕੁਝ ਲੱਛਣ ਸਾਂਝੇ ਰੂਪ ਵਿਚ ਵੀ ਵਿਦਮਾਨ ਹੁੰਦੇ ਹਨ ਪਰ ਫਿਰ ਵੀ ਇਨ੍ਹਾਂ ਦੀ ਆਤਮਿਕ ਉੱਚਤਾ ਅਤੇ ਵਿਵਹਾਰਿਕ ਕਾਰਜਾਂ ਵਿਚ ਫ਼ਰਕ ਅਵੱਸ਼ ਹੀ ਪ੍ਰਤੀਤ ਹੁੰਦਾ ਹੈ। ਸਾਂਝ ਤਾਂ ਇਹ ਹੈ ਕਿ ਇਹ ਸਾਰੇ ਹੀ ਲੋਕ-ਕਲਿਆਣ ਲਈ ਕੰਮ ਕਰਦੇ ਸਨ ਅਤੇ ਫ਼ਰਕ ਇਹ ਹੈ ਕਿ ਰਿਸ਼ੀ ਮੁਨੀ ਆਪ ਇਕ ਚੰਗਾ ਆਦਰਸ਼ਕ ਜੀਵਨ ਜਿਉਂ ਕੇ ਸਮਾਜਿਕ ਪ੍ਰਗਤੀ ਲਈ ਲੋਕਾਂ ਨੂੰ ਪ੍ਰੇਰਦੇ ਹੋਏ ਲੌਕਿਕ ਆਨੰਦ ਮੰਗਲ ਤੇ ਭੋਗ ਪਦਾਰਥਾਂ ਦੀ ਉਪਲਬਧੀ ਲਈ ਦੇਵਤਿਆਂ ਦੀ ਉਪਾਸਨਾ ਕਰਦੇ ਸਨ ਤੇ ਹੋਰਾਂ ਨੂੰ ਅਜਿਹਾ ਕਰਨ ਦੀ ਪ੍ਰੇਰਣਾ ਪ੍ਰਦਾਨ ਕਰਦੇ ਸਨ। ਪੁਰੋਹਿਤ ਵਰਗ ਦਾ ਕਾਰਜ-ਖੇਤਰ ਯੱਗਾਂ ਅਤੇ ਸਮਾਰੋਹਾਂ ਨੂੰ ਮਨਾਉਣਾ ਸੀ। ਭਾਵੇਂ ਸ਼ੁਰੂ ਸ਼ੁਰੂ ਵਿਚ ਉੱਚ ਅਖ਼ਲਾਕ ਵਾਲੇ ਰਿਸ਼ੀ ਮੁਨੀ ਵੀ ਇਹ ਕੰਮ ਕਰਦੇ ਕਰਾਉਂਦੇ ਸਨ ਪਰ ਬਾਅਦ ਵਿਚ ਸਾਮਾਜਿਕ ਰੀਤੀਆਂ ਤੇ ਕਰਮ ਕਾਂਡਾਂ ਦੀਆਂ ਜਟਿਲ ਵਿਧੀਆਂ ਨੂੰ ਨਿਭਾਉਣ ਅਤੇ ਇਸ ਖੇਤਰ ਵਿਚ ਅਗਵਾਈ ਕਰਨ ਦਾ ਕੰਮ ਪੁਰੋਹਿਤਾਂ ਦੇ ਹੀ ਹਿੱਸੇ ਆਇਆ। ਆਚਾਰਯ ਲੋਕ ਵੀ ਜਿਥੇ ਪੁਰੋਹਿਤਾਂ ਦੇ ਰੂਪ ਵਿਚ ਯੱਗਾਂ ਦਾ ਅਨੁਸ਼ਠਾਨ ਕਰਾਉਂਦੇ ਸਨ, ਉਥੇ ਆਪਣੇ ਆਸ਼੍ਰਮਾਂ ਵਿਚ ਲੋਕਾਂ ਦੀ ਆਚਰਣਿਕ ਉਸਾਰੀ ਤੇ ਵਿਦਿਆ ਦਾ ਦਾਨ ਦੇ ਕੇ ਉਨ੍ਹਾਂ ਦੀ ਬੌਧਿਕ ਪ੍ਰਗਤੀ ਤੇ ਮਿਆਰ ਨੂੰ ਵੀ ਉਚਿਆਂ ਚੁਕਦੇ ਸਨ ਪਰ ਗੁਰੂ ਦੇ ਲੱਛਣਾ ਦਾ ਜੋ ਵਿਵਰਣ ਉਪਨਿਸ਼ਦਾਂ ਅਤੇ ਹੋਰ ਪਰਵਰਤੀ ਭਾਰਤੀ ਧਾਰਮਿਕ ਸਾਹਿਤ ਵਿਚੋਂ ਉਪਲਬਧ ਹੁੰਦਾ ਹੈ, ਉਸ ਅਨੁਸਾਰ ਆਤਮਵੇਤਾ ਅਤੇ ਬ੍ਰਹਮ-ਨਿਸ਼ਠ ਗੁਰੂਆਂ ਦਾ ਉਪਨਿਸ਼ਦਾਂ ਤੋਂ ਪਹਿਲਾਂ ਅਭਾਵ ਹੀ ਨਜ਼ਰ ਆਉਂਦਾ ਹੈ ਅਤੇ ਪ੍ਰਮੁੱਖ ਰੂਪ ਵਿਚ ਯੱਗਾਂ ਦਾ ਅਨੁਸ਼ਠਾਨ ਕਰਾਉਣ ਵਾਲਾ ਪੁਰੋਹਿਤ ਗੁਰੂ ਦੇ ਰੂਪ ਵਿਚ ਸ੍ਵੀਕ੍ਰਿਤ ਹੋਇਆ ਪ੍ਰਤੀਤ ਹੁੰਦਾ ਹੈ। ਸਮੇਂ ਦੀਆਂ ਪਰਿਵਰਤਨਸ਼ੀਲ ਪਰਿਸਥਿਤੀਆਂ ਅਨੁਸਾਰ ਪੁਰੋਹਿਤ ਜਾਂ ਗੁਰੂ ਦਾ ਇਹ ਸਰੂਪ ਅਤੇ ਮਹੱਤਵ ਵੀ ਪਰਿਵਰਤਿਤ ਹੁੰਦਾ ਰਿਹਾ ਹੈ। ਪਰ ਇਸ ਪਰਿਵਰਤਨ ਦੇ ਬਾਵਜੂਦ ਗੁਰੂ ਪਰੰਪਰਾ ਕਦੇ ਵੀ ਟੁੱਟ ਨਹੀਂ ਸਕੀ। ਵੈਦਿਕ ਕਾਲ ਅਤੇ ਉਪਨਿਸ਼ਦ ਕਾਲ ਵਿਚ ਪੁਰੋਹਿਤਾਂ ਅਤੇ ਪਰਾ-ਵਿਦਿਆ ਦੇ ਉਪਦੇਸ਼ਕ ਗੁਰੂਆਂ ਪ੍ਰਤਿ ਜੋ ਸ਼ਰਧਾ ਵਿਦਮਾਨ ਸੀ, ਮਧਕਾਲੀਨ ਨਿਰਗੁਣ ਸੰਤਾਂ ਦੇ ਯੁਗ ਤਕ ਜਿਸ ਵਿਚ ਗੁਰੂ ਗ੍ਰੰਥ ਦੇ ਸੰਤ ਗੁਰੂ ਕਵੀ ਵੀ ਸ਼ਾਮਿਲ ਹਨ, ਨਿਰੰਤਰ ਕਾਇਮ ਰਹੀ ਹੈ। ਫ਼ਰਕ ਕੇਵਲ ਇਹ ਆਇਆ ਹੈ ਕਿ ਵੈਦਿਕ ਯੁਗ ਵਿਚ ਦੇਵਤਿਆਂ ਦੇ ਰੂਪ ਵਿਚ ਗੁਰੂ ਕੇਵਲ ਇਕ ਕਲਪਿਤ ਵਿਅਕਤੀ ਸੀ, ਆਚਾਰਯ ਦੇ ਰੂਪ ਵਿਚ ਉਸ ਦਾ ਕਾਰਜ ਪ੍ਰਮੁਖ ਤੌਰ ਤੇ ਵਿਦਿਅਕ ਖੇਤਰ ਤਕ ਹੀ ਸੀਮਿਤ ਸੀ, ਪੁਰੋਹਿਤ ਦੇ ਰੂਪ ਵਿਚ ਉਹ ਕੇਵਲ ਜਜਮਾਨਾਂ ਦੇ ਯੱਗਾਂ ਅਤੇ ਹੋਰ ਸਮਾਰੋਹਾਂ ਵਿਚ ਹੀ ਸਹਾਇਤਾ ਕਰ ਸਕਦਾ ਸੀ ਪਰ ਮਧਕਾਲੀਨ ਨਿਰਗੁਣ ਸੰਤਾਂ ਅਤੇ ਗੁਰੂ ਗ੍ਰੰਥ ਦੇ ਗੁਰੂ ਕਵੀਆਂ ਦੀ ਗੁਰੂ ਪਰੰਪਰਾ ਵਿਚ ਗੁਰੂ ਆਪਣੇ ਆਤਮਵੇਤਾ, ਬ੍ਰਹਮਨਿਸ਼ਠ ਵਿਅਕਤਿਤ੍ਵ ਕਾਰਨ ਗੁਰੂ ਭਗਤੀ ਦਾ ਪਾਤਰ ਸੀ।

## (ੲ) ਉਪਨਿਸ਼ਦ ਕਾਲ ਵਿਚ ਗੁਰੂ ਦਾ ਸੰਕਲਪ

**ਧਾਰਮਿਕ ਸਥਿਤੀ** : ਇਸ ਕਾਲ ਵਿਚ ਵੈਦਿਕ ਯੁਗ ਦੀ ਦੇਵਤਾ ਪੂਸਤੀ, ਭੂਤਾਂ ਪ੍ਰੇਤਾਂ, ਜਾਦੂ ਟੂਣਿਆਂ ਅਤੇ ਤੰਤਰਾਂ ਮੰਤ੍ਰਾਂ ਵਿਚ ਵਿਸ਼ਵਾਸ, ਪਸ਼ੂਆਂ ਅਤੇ ਬਿਰਖਾਂ ਦੀ ਪੂਜਾ, ਯੱਗ ਵਿਧੀਆਂ ਦੀ ਜਟਿਲਤਾ, ਬੇਜ਼ਬਾਨ ਨਿਰਦੋਸ਼ੇ ਜਾਨਵਰਾਂ ਦੀ ਬਲੀ, ਪੁਰੋਹਿਤਾਂ ਦੀ ਵਧ ਰਹੀ ਅਧਿਕਾਰ ਸੱਤਾ ਅਤੇ ਵਰਣ ਵਿਵਸਥਾ ਦੀ ਕਠੋਰਤਾ ਦੇ ਵਿਰੁਧ ਜਨ ਸਾਧਾਰਣ ਵਿਚ ਵਾਸਤਵਿਕ ਧਰਮ ਲਭਣ ਦੀ ਜਿਗਿਆਸਾ ਨੇ ਇਕ ਨਵੀਂ ਵਿਚਾਰਧਾਰਾ ਨੂੰ ਜਨਮ ਦਿਤਾ।

ਬਹੁਦੇਵਵਾਦ ਦੀ ਥਾਂ ਪਾਰਬ੍ਰਹਮ ਦੀ ਹੋਂਦ ਦਾ ਸਿੱਧਾਂਤ ਵਿਕਸਿਤ ਹੋਇਆ। ਕਰਮ ਕਾਂਡ ਦੀ ਜਗ੍ਹਾ ਅਧਿਆਤਮ ਚਿੰਤਨ, ਮਨਨ ਅਤੇ ਨਿਦਿਆਸਨ ਦੇ ਰੂਪ ਵਿਚ ਗਿਆਨ ਕਾਂਡ ਨੇ ਲੈ ਲਈ ਅਤੇ ਜਟਿਲ ਕਰਮਕਾਂਡੀ ਵਿਧੀ ਵਿਧਾਨਾਂ ਦੀ ਅਧਿਆਤਮਿਕ ਵਿਆਖਿਆ ਹੋਣ ਲਗ ਪਈ। ਤੱਤ ਗਿਆਨ ਦੁਆਰਾ ਮੁਕਤੀ ਦਾ ਸਿੱਧਾਂਤ, ਬ੍ਰਹਮ-ਜੀਵ ਦੀ ਏਕਤਾ, ਪੁਨਰ ਜਨਮ, ਆਦਿ ਦੇ ਰਹੱਸਾਂ ਨੂੰ ਸਮਝਣ ਲਈ ਮਨ ਦੀ ਸੁਧਤਾ, ਤੇ ਆਚਰਣ ਦੀ ਉਚਤਾ ਦੀ ਲੋੜ ਦਾ ਅਨੁਭਵ ਹੋਣ ਲਗਾ ਜਿਸ ਦੇ ਫਲ ਸਰੂਪ ਅਨੁਭਵੀ ਪੁਰਸ਼ਾਂ ਦੇ ਵਿਅਕਤਿਤ੍ਵ ਤੇ ਉਨ੍ਹਾਂ ਦੇ ਅਨੁਭਵਾਂ ਪ੍ਰਤਿ ਸ਼ਰਧਾ ਅਤੇ ਵਿਸ਼ਵਾਸ ਜਾਗ੍ਰਿਤ ਹੋ ਗਿਆ। ਇਹ ਆਤਮ-ਵਿਜੇਤਾ ਮਹਾਨ ਵਿਚਾਰਕ ਜੰਗਲਾਂ ਅਤੇ ਪਹਾੜਾਂ ਵਿਚ ਆਪਣੇ ਸਥਾਪਿਤ ਕੀਤੇ ਆਸ਼੍ਰਮਾਂ ਦੇ ਅੰਦਰ ਨਿਰੰਤਰ ਸਵੈ-ਚਿੰਤਨ ਕਰਕੇ, ਗਿਆਨ ਦੇ ਪ੍ਰਕਾਸ਼ ਨਾਲ ਸ਼ਿਸ਼ਾਂ ਦੀਆਂ ਅਧਿਆਤਮਿਕ ਸਮੱਸਿਆਵਾਂ ਦਾ ਸਮਾਧਾਨ ਕਰਦੇ ਸਨ। ਗੁਰੂਆਂ ਅਤੇ ਸ਼ਿਸ਼ਾਂ ਦੇ ਇਨ੍ਹਾਂ ਸੰਬਾਦਾਂ ਤੋਂ ਜਿਹੜਾ ਸਾਹਿਤ ਉਤਪੰਨ ਹੋਇਆ, ਉਹ ਉਪਨਿਸ਼ਦਾਂ ਦੇ ਰੂਪ ਵਿਚ ਅਜ ਸਾਡੇ ਸਾਹਮਣੇ ਪ੍ਰਸਤੁਤ ਹੈ।

**ਗੁਰੂ ਦੇ ਲੱਛਣ** : ਇਸ ਧਾਰਮਿਕ ਸਥਿਤੀ ਦੇ ਪ੍ਰਸੰਗ ਵਿਚ ਗੁਰੂ ਦੇ ਸੰਕਲਪ ਸੰਬੰਧੀ ਵਿਚਾਰ ਕਰਦਿਆਂ ਪਤਾ ਚਲਦਾ ਹੈ ਕਿ ਇਸ ਉਪਨਿਸ਼ਦ ਕਾਲ ਵਿਚ ਅਧਿਆਤਮ ਵਿਦਿਆ ਨੂੰ ਵਧੇਰੇ ਮਹੱਤਵ ਪ੍ਰਾਪਤ ਹੋਣ ਨਾਲ ਗੁਰੂ ਦਾ ਸਥਾਨ ਤਪੋ ਬਨਾਂ ਵਿਚ ਅਧਿਆਤਮ ਚਿੰਤਨ ਵਿਚ ਰੱਤੇ ਹੋਏ ਰਿਸ਼ੀਆਂ ਪਾਸ ਚਲਾ ਗਿਆ। ਇੰਦਰ, ਸ਼ੌਨਕ, ਨਚਿਕੇਤਾ, ਨਾਰਦ, ਸਤਯਕਾਮ, ਸ਼ਵੇਤਕੇਤੂ, ਜਨਕ, ਅਤੇ ਅਜਾਤ ਸ਼ਤਰੂ ਆਦਿ ਪ੍ਰਧਾਨ ਅਧਿਆਤਮਿਕ ਅਤੇ ਬ੍ਰਹਮਨਿਸ਼ਠ ਗੁਰੂ ਮੰਨੇ ਗਏ ਹਨ। ਉਪਨਿਸ਼ਦਾਂ ਵਿਚ ਗੁਰੂ ਦੇ ਸਰੂਪ ਤੇ ਉਸ ਦੀ ਅਗਵਾਈ ਦੀ ਲੋੜ ਸੰਬੰਧੀ ਮਹੱਤਵਪੂਰਨ ਵਿਚਾਰ ਦਿਤੇ ਗਏ ਹਨ। ਮੁੰਡਕੋਪਨਿਸ਼ਦ (1.2.12) ਦਾ ਮਤ ਹੈ ਕਿ ਗੁਰੂ ਉਹ ਵਿਅਕਤੀ ਹੋ ਸਕਦਾ ਹੈ ਜਿਸ ਨੇ ਨੇਮ ਪੂਰਵਕ ਵੇਦਾਂ ਅਤੇ ਬ੍ਰਹਮ ਵਿਦਿਆ ਨੂੰ ਸੁਣਿਆ ਹੋਵੇ ਅਤੇ ਉਨ੍ਹਾਂ ਦਾ ਮਨਨ ਔਰ ਨਿਦਿਆਸਨ ਕਰਕੇ ਸਾਖਿਆਤ ਵੀ ਕਰ ਲਿਆ ਹੋਵੇ। ਬ੍ਰਿਹਦਾਰਣਯਕ ਉਪਨਿਸ਼ਦ (4.4.33) ਵਿਚ ਵੀ ਗੁਰੂ ਦੇ ਲੱਛਣਾਂ ਬਾਰੇ ਵਿਚਾਰ ਪੇਸ਼ ਕਰਦੇ ਹੋਏ ਕਿਹਾ ਗਿਆ ਹੈ ਕਿ ਇਸ ਆਚਾਰਯ ਪਦ ਦੀ ਪ੍ਰਾਪਤੀ ਦਾ ਅਧਿਕਾਰੀ ਵੇਦਾਂ ਦਾ ਗਿਆਤਾ ਜਾਂ ਕੋਈ ਬ੍ਰਹਮਨਿਸ਼ਠ ਮਹਾਪੁਰਸ਼ ਹੀ ਹੋ ਸਕਦਾ ਹੈ। ਕੇਨ ਉਪਨਿਸ਼ਦ (2.10) ਵਿਚ ਲਿਖਿਆ ਹੈ ਕਿ ਗੁਰੂ ਉਹੀ ਹੋ ਸਕਦਾ ਜਿਸ ਵਿਚ ਹੰਕਾਰ ਤਥਾ ਅਵਿਦਿਆ ਦਾ ਨਿਤਾਂਤ ਅਭਾਵ ਹੋ ਚੁਕਿਆ ਹੋਵੇ। ਉਸ ਦੀ ਗਿਆਨ ਪ੍ਰਾਪਤੀ ਦਾ ਸੱਚਾ ਪ੍ਰਮਾਣ ਇਹ ਹੈ ਕਿ ਉਹ ਆਪਣੇ ਸਰੂਪ ਵਿਚ ਪੂਰਨ ਸ਼ਾਂਤੀ ਨਾਲ ਸਦਾ ਹੀ ਧਿਆਨ ਪਰਾਇਣ ਹੋ ਕੇ ਟਿਕਿਆ ਰਹਿੰਦਾ ਹੈ। ਉਪਨਿਸ਼ਦਾਂ ਵਿਚ ਗੁਰੂ ਨੂੰ ਸੰਸਾਰੀ ਪਦਾਰਥਾਂ ਦੇ ਐਸ਼ਵਰਯ ਦੀ ਅਲਪਗਤਾ ਅਤੇ ਅਸਥਿਰਤਾ ਸੰਬੰਧੀ ਬੜਾ ਚੇਤਨ ਵਿਅਕਤੀ ਦਸਿਆ ਗਿਆ ਹੈ। ਉਸ ਦੀ ਤਰਕ ਸ਼ਕਤੀ ਦੇ ਪ੍ਰਚੰਡ ਪ੍ਰਤਾਪ ਅਤੇ ਸ਼ਬਦ-ਗਿਆਨ ਪ੍ਰਦਾਨ ਕਰਨ ਦੀ ਸਮਰਥਾ ਨੂੰ ਸ੍ਵੀਕਾਰ ਕਰਦਿਆਂ ਹੋਇਆਂ ਕਿਹਾ ਗਿਆ ਹੈ ਕਿ ਗੁਰੂ ਇਸ ਸੰਸਾਰ ਵਿਚ ਧਰਮ, ਅਰਥ, ਕਾਮ, ਅਤੇ ਮੋਕਸ਼ ਦਾ ਦਾਤਾ ਹੁੰਦਾ ਹੈ ਅਤੇ ਮੌਤ ਤੋਂ ਬਾਅਦ ਪਰਲੋਕ ਵਿਚ ਵੀ ਉਹ ਜੀਵ ਦੀ ਗਤੀ ਦਾ ਪਰਮ ਗਿਆਤਾ ਹੁੰਦਾ ਹੈ। ਉਸ ਦੇ ਵਰ ਰੂਪੀ ਬਚਨਾਂ ਵਿਚ ਇੰਨੀ ਤਾਸੀਰ ਹੁੰਦੀ ਹੈ ਕਿ ਉਹ ਮਨੁੱਖੀ ਮਨ ਦੇ ਹਰ ਸੰਕਲਪ ਨੂੰ ਤੱਤ ਛਿਨ ਪੂਰਿਆਂ

ਕਰਨ ਵਿਚ ਪੂਰਨ ਭਾਂਤ ਸਮਰਥ ਹੁੰਦਾ ਹੈ।[10] ਸ਼ਵੇਤਾਸ਼ਵਤਰ ਉਪਨਿਸ਼ਦ (6.22) ਅਨੁਸਾਰ ਗੁਰੂ ਪਰਮਾਤਮਾ ਦਾ ਅਵਤਾਰ ਹੈ ਅਤੇ ਬ੍ਰਹਮ ਸਾਖਿਆਤਕਾਰ ਤੋਂ ਪਹਿਲਾਂ ਤਕ ਉਹੀ ਸ਼ਿਸ਼ ਦੀ ਪੂਜਾ ਲਈ ਈਸ਼ਵਰ ਦੀ ਸਾਕਾਰ ਮੂਰਤ ਹੁੰਦਾ ਹੈ। ਯੋਗ ਸ਼ਿਖੋਪਨਿਸ਼ਦ ਵਿਚ ਗੁਰੂ ਅਤੇ ਪਰਮਾਤਮਾ ਵਿਚ ਕੋਈ ਭੇਦ ਸ੍ਵੀਕਾਰ ਨਹੀਂ ਕੀਤਾ ਗਿਆ। ਇਸ ਉਪਨਿਸ਼ਦ ਅਨੁਸਾਰ ਗੁਰੂ ਹੀ ਕੇਵਲ ਪਰਮਾਤਮਾ ਹੈ, ਉਹੀ ਪਰਮ ਸਾਧਯ ਹੈ। ਬ੍ਰਹਮ ਤੱਤਵੋਪਨਿਸ਼ਦ ਦਾ ਕਥਨ ਹੈ ਕਿ ਗੁਰੂ ਮਾਨਵ ਰੂਪ ਵਿਚ ਪਰਮਾਤਮਾ ਆਪ ਹੀ ਹੈ।

**ਗੁਰੂ ਦੀ ਮਹਿਮਾ** : ਅਜਿਹੇ ਆਤਮ ਵੇਤਾ ਗੁਰੂ ਦੀ ਆਵਸ਼ਕਤਾ ਅਤੇ ਉਸ ਦੀ ਮਹਿਮਾਂ ਦਾ ਉਪਨਿਸ਼ਦਾਂ ਵਿਚ ਭਰਪੂਰ ਪ੍ਰਦਰਸ਼ਨ ਉਪਲਬਧ ਹੁੰਦਾ ਹੈ। ਉਪਨਿਸ਼ਦਾਂ ਅਨੁਸਾਰ ਅਧਿਆਤਮ ਮਾਰਗ ਛੁਰੇ ਦੀ ਧਾਰ ਨਾਲੋਂ ਵੀ ਵਧੇਰੇ ਤੀਖਣ ਹੈ। ਉਸ ਉਤੇ ਚਲਣਾ ਅਤਿਅੰਤ ਹੀ ਕਠਿਨ ਹੈ। ਇਸ ਤੋਂ ਇਲਾਵਾ ਇਨ੍ਹਾਂ ਵਿਚ ਇਹ ਵੀ ਲਿਖਿਆ ਹੈ ਕਿ ਬ੍ਰਹਮ ਅਨੁਭੂਤੀ ਤਰਕ ਦੇ ਬਲ ਨਾਲ ਨਹੀਂ ਬਲਕਿ ਗੁਰੂ ਦੁਆਰਾ ਪ੍ਰਾਪਤ ਹੋਈ ਪ੍ਰਭੂ ਕਿਰਪਾ ਦੇ ਵਰਦਾਨ ਨਾਲ ਹੀ ਸੰਭਵ ਹੋ ਸਕਦੀ ਹੈ। ਇਸ ਲਈ ਵਿਸ਼ੈ ਵਿਕਾਰਾਂ ਤੋਂ ਮੁਕਤੀ, ਅਧਿਆਤਮ ਗਿਆਨ ਦੀ ਪ੍ਰਾਪਤੀ ਅਤੇ ਸਤਿ ਦੀ ਪਹਿਚਾਣ ਲਈ, ਗੁਰੂ ਦੀ ਪਰਮ ਆਵਸ਼ਕਤਾ ਹੈ।[11]

**ਗੁਰੂ ਸ਼ਿਸ਼ ਸੰਬੰਧ :** ਉਪਨਿਸ਼ਦਾਂ ਵਿਚ ਗੁਰੂ-ਸ਼ਿਸ਼ ਪਰੰਪਰਾ ਸੰਬੰਧੀ ਵੀ ਮਹੱਤਵ-ਪੂਰਨ ਵਿਚਾਰ ਪ੍ਰਸਤੁਤ ਕੀਤੇ ਗਏ ਹਨ। ਮੁੰਡਕੋਪਨਿਸ਼ਦ (1.1) ਵਿਚ ਕਿਹਾ ਗਿਆ ਹੈ ਕਿ ਜਿਵੇਂ ਵੇਦ ਅਨਾਦੀ ਹਨ ਇਸੇ ਤਰ੍ਹਾਂ ਬ੍ਰਹਮ ਵਿਦਿਆ ਤੇ ਇਸ ਦੇ ਫਲ ਸੁਰੂਪ ਗੁਰੂ-ਸ਼ਿਸ਼ ਪਰੰਪਰਾ ਵੀ ਅਨਾਦੀ ਹੈ। ਇਸ ਉਪਨਿਸ਼ਦ ਅਨੁਸਾਰ ਇਹ ਪਰੰਪਰਾ ਬ੍ਰਹਮਾ ਤੋਂ ਆਰੰਭ ਹੋ ਕੇ ਅਥਰਵ, ਅੰਗੀ, ਸਤਯਵਾਹ, ਅੰਗੀਰਸ, ਆਦਿ ਰਿਸ਼ੀਆਂ ਰਾਹੀਂ ਅਗੇ ਨੂੰ ਵਧਦੀ ਚਲੀ ਗਈ। ਤੈਤਿਰੀਯ ਉਪਨਿਸ਼ਦ (1.3.2) ਅਨੁਸਾਰ ਗੁਰੂ ਸ਼ਿਸ਼ ਦਾ ਮਿਲਾਪ ਹੀ ਬ੍ਰਹਮ ਵਿਦਿਆ ਦੀ ਉਤਪਤੀ ਦਾ ਕਾਰਨ ਹੈ। ਇਸੇ ਲਈ ਕਠੋਪਨਿਸ਼ਦ ਦੇ ਆਰੰਭ ਵਿਚ ਗੁਰੂ ਅਤੇ ਸ਼ਿਸ਼ ਦੀ ਰਖਿਆ ਲਈ ਪ੍ਰਾਰਥਨਾ ਵੀ ਕੀਤੀ ਗਈ ਹੈ।

**ਗੁਰੂ ਸਿਖਿਆ** : ਗੁਰੂ ਦੀਖਿਆ ਕੇਵਲ ਅਧਿਕਾਰੀ ਪੁਰਸ਼ ਨੂੰ ਹੀ ਦੇਣ ਦਾ ਰਿਵਾਜ ਸੀ। ਜਿਹੜਾ ਸ਼ਿਸ਼ ਗੁਰੂ ਚਰਨਾਂ ਵਿਚ ਆਤਮ ਸਮਰਪਨ ਕਰਕੇ ਚਿਰੰਕਾਲ ਤਕ ਉਸ ਦੇ ਪਰਿਵਾਰ ਦੀ ਸੇਵਾ ਵਿਚ ਜੁਟਿਆ ਰਹਿੰਦਾ ਸੀ ਅਤੇ ਉਸ ਦੇ ਹਿਰਦੇ ਵਿਚ ਗੁਰੂ ਅਤੇ ਪਰਮਾਤਮਾ ਪ੍ਰਤਿ ਸਮਾਨ ਰੂਪ ਨਾਲ ਸ਼ਰਧਾ ਅਤੇ ਭਗਤੀ ਪੈਦਾ ਹੋ ਜਾਂਦੀ ਸੀ, ਉਹੀ ਗੁਰੂ ਦੀਖਿਆ ਪ੍ਰਾਪਤ ਕਰਨ ਦਾ ਅਧਿਕਾਰੀ ਹੋ ਸਕਦਾ ਸੀ। ਕੇਨ ਉਪਨਿਸ਼ਦ (7.32) ਅਨੁਸਾਰ ਗੁਰੂ ਦੀਖਿਆ ਲੈ ਕੇ ਸ਼ਿਸ਼ ਲਈ ਉਸ ਦਾ ਅਭਿਆਸ ਕਰਨਾ ਬੜਾ ਲਾਜ਼ਮੀ ਹੈ ਕਿਉਂਕਿ ਅਭਿਆਸ ਬਿਨਾ ਬ੍ਰਹਮ ਪ੍ਰਤੱਖ ਨਹੀਂ ਹੋ ਸਕਦਾ, ਨਿਰਾ ਉਪਦੇਸ਼ ਕਾਫ਼ੀ ਨਹੀਂ।

ਸਾਰਾਂਸ਼ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਉਪਨਿਸ਼ਦਾਂ ਵਿਚ ਵੈਦਿਕ ਕਰਮ ਕਾਂਡ ਦਾ ਭਾਵੇਂ ਖੰਡਨ ਤਾਂ ਨਹੀਂ ਪਰ ਉਨ੍ਹਾਂ ਨੂੰ ਅਸਮਰਥ ਸਾਧਨ ਮੰਨ ਕੇ ਵੈਦਿਕ ਕਰਮ ਕਾਂਡੀ ਵਿਦਿਆ ਨੂੰ "ਅਪਰਾ ਵਿਦਿਆ" ਦਾ ਨਾਂ ਦਿੱਤਾ ਗਿਆ ਹੈ ਅਤੇ ਉਸ ਦੇ ਮੁਕਾਬਲੇ ਵਿਚ ਉਪਨਿਸ਼ਦਾਂ ਦੀ ਅਧਿਆਤਮ ਵਿਦਿਆ ਨੂੰ "ਪਰਾ ਵਿਦਿਆ" ਕਹਿ ਕੇ ਉਸ ਨੂੰ ਜੀਵ ਦਾ ਪਰਮ ਲਕਸ਼ ਸ੍ਵੀਕਾਰਿਆ ਗਿਆ ਹੈ। ਇਸ ਲਕਸ਼ ਦੀ ਸਿੱਧੀ ਲਈ ਬ੍ਰਹਮ-ਨਿਸ਼ਠ

10. ਕਠੋਪਨਿਸ਼ਦ : 10. 29; 9. 38; 15. 44; 6. 96

11. ਮਾਂਡੂਕ ਉਪਨਿਸ਼ਦ : 4.27

ਗੁਰੂਆਂ ਦੀ ਸ਼ਰਨ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਇਹ ਗੁਰੂ ਭਾਵੇਂ ਰਿਸ਼ੀਆਂ ਦੇ ਰੂਪ ਵਿਚ ਦੇਹਧਾਰੀ ਹੀ ਹੁੰਦੇ ਸਨ ਪਰ ਇੰਦਰੀਆਂ ਦੇ ਧਰਮਾਂ ਤੋਂ ਉਚੇ ਹੋਣ ਕਾਰਨ, ਇਨ੍ਹਾਂ ਨੂੰ ਬ੍ਰਹਮ ਨਾਲ ਤਦਰੂਪ ਅਤੇ ਵਿਆਪਕ ਚੇਤੰਨ ਸੱਤਾ ਵੀ ਮੰਨ ਲਿਆ ਗਿਆ ਹੈ। ਉਪਨਿਸ਼ਦਾਂ ਵਿਚ ਗੁਰੂ ਨੂੰ ਈਸ਼ਵਰ ਦਾ ਅਵਤਾਰ ਵੀ ਕਿਹਾ ਗਿਆ ਹੈ। ਅਵਤਾਰਵਾਦ ਦੇ ਸਿੱਧਾਂਤ ਦਾ ਨਿਰੂਪਨ ਨਿਖਰਵੇਂ ਰੂਪ ਵਿਚ ਤਾਂ ਭਾਗਵਤ ਧਰਮ ਵਿਚ ਹੀ ਹੋਇਆ ਹੈ, ਉਪਨਿਸ਼ਦਾਂ ਵਿਚ ਇਸ ਦੀ ਸਿੱਧੀ ਚਰਚਾ ਨਹੀਂ ਹੋਈ। ਇਥੇ ਈਸ਼ਵਰ ਦਾ ਗੁਰੂ ਰੂਪ ਵਿਚ ਅਵਤ੍ਰਿਤ ਹੋਣ ਤੋਂ ਭਾਵ ਉਹ ਨਹੀਂ ਜਿਹੜਾ ਵੈਸ਼ਨਵਾਚਾਰੀਆਂ ਦੇ ਸਿੱਧਾਂਤ ਵਿਚ ਪ੍ਰਤਿਪਾਦਿਤ ਹੋਇਆ ਹੈ ਬਲਕਿ ਇਸ ਦਾ ਭਾਵ ਇਹ ਹੈ ਕਿ ਜਦੋਂ ਕੋਈ ਰਿਸ਼ੀ ਤਪ, ਤਿਆਗ ਅਤੇ ਚਿੰਤਨ ਕਰਨ ਉਪਰੰਤ ਈਸ਼ਵਰ ਦੇ ਗਿਆਨ ਨੂੰ ਪ੍ਰਾਪਤ ਕਰਨ ਦਾ ਅਧਿਕਾਰੀ ਬਣ ਜਾਂਦਾ ਹੈ, ਤਾਂ ਪਰਮਾਤਮਾ ਦੀ ਗਿਆਨ ਜੋਤਿ ਉਸ ਵਿਚ ਪ੍ਰਗਟ ਹੋ ਜਾਂਦੀ ਹੈ ਤੇ ਉਹ ਇਕ ਗਿਆਨ ਦੇ ਪ੍ਰਚੰਡ ਪ੍ਰਕਾਸ਼ ਨਾਲ ਹੋਰਾਂ ਦੇ ਅਗਿਆਨ ਅੰਧਕਾਰ ਨੂੰ ਵਿਨਾਸ਼ ਕਰਨ ਦੀ ਸਮਰਥਾ ਪ੍ਰਾਪਤ ਕਰ ਲੈਂਦਾ ਹੈ। ਈਸ਼ਵਰ ਦੀ ਗਿਆਨ ਜੋਤਿ ਦਾ ਰਿਸ਼ੀਆਂ ਦੀ ਆਤਮਾ ਵਿਚ ਇਸ ਤਰ੍ਹਾਂ ਅਵਤ੍ਰਿਤ ਹੋਣ ਕਾਰਨ ਹੀ ਉਨ੍ਹਾਂ ਨੂੰ ਪਰਮਾਤਮਾ ਦਾ ਅਵਤਾਰ ਕਿਹਾ ਗਿਆ ਹੈ, ਉਵੇਂ ਉਪਨਿਸ਼ਦਾਂ ਦੇ ਅਧਿਆਤਮ ਗਿਆਨ ਅਨੁਸਾਰ ਪਰਮਾਤਮਾ ਅਜੂਨੀ ਹੈ। ਇਸ ਲਈ ਰਿਸ਼ੀਆਂ ਦੀ ਮਨੁੱਖੀ ਦੇਹ ਵਿਚ ਉਸ ਦੇ ਅਵਤ੍ਰਿਤ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਭਾਗਵਤ ਧਰਮ ਦੇ ਅਵਤਾਰਵਾਦ ਨਾਲੋਂ ਇਥੇ ਇਕ ਫ਼ਰਕ ਇਹ ਵੀ ਹੈ ਕਿ ਇਸ ਧਰਮ ਅਨੁਸਾਰ ਇਕੋ ਵਿਸ਼ਨੂ ਹੀ ਕ੍ਰਿਸ਼ਨ ਜਾਂ ਰਾਮ ਦੇ ਰੂਪ ਵਿਚ ਅਵਤ੍ਰਿਤ ਹੁੰਦਾ ਰਹਿੰਦਾ ਹੈ ਪਰ ਬ੍ਰਹਮ-ਨਿਸ਼ਠ ਰਿਸ਼ੀ ਆਪਣੀ ਘਾਲ ਕਮਾਈ ਸਦਕਾ ਈਸ਼ਵਰ ਨਾਲ ਤਦਰੂਪਤਾ ਪ੍ਰਾਪਤ ਕਰਦੇ ਹਨ। ਸੋ ਇਸ ਵਿਚਾਰ ਤੋਂ ਇਹ ਸਿੱਟਾ ਕਢਿਆ ਜਾ ਸਕਦਾ ਹੈ ਕਿ ਉਪਨਿਸ਼ਦਾਂ ਵਿਚ ਗੁਰੂ ਆਪ ਪਰਮਾਤਮਾ ਨਹੀਂ ਬਲਕਿ ਆਪਣੀਆਂ ਆਤਮਿਕ ਪ੍ਰਾਪਤੀਆਂ ਕਾਰਨ ਪਰਮਾਤਮਾ ਰੂਪ ਅਵੱਸ਼ ਹੀ ਹੋ ਸਕਦਾ ਹੈ। ਉਪਨਿਸ਼ਦਾਂ ਦਾ ਇਹ ਗੁਰੂ ਸਿੱਧਾਂਤ ਗੁਰੂ ਗ੍ਰੰਥ ਦੇ ਗੁਰੂ ਸਿੱਧਾਂਤ ਨਾਲ ਕਾਫ਼ੀ ਮਿਲਦਾ ਹੈ ਪਰ ਇਸ ਦਾ ਵਿਸਤ੍ਰਿਤ ਉਲੇਖ ਅਗੇ ਚਲ ਕੇ ਆਪਣੀ ਢੁਕਵੀਂ ਥਾਂ ਤੇ ਕੀਤਾ ਜਾਏਗਾ। ਉਪਨਿਸ਼ਦਾਂ ਵਿਚ ਗੁਰੂ ਦੇ ਸੁਰੂਪ ਸੰਬੰਧੀ ਵਿਚਾਰ ਕਰਦਿਆਂ ਇਥੇ ਇਹ ਗਲ ਵੀ ਚੇਤੇ ਰਖਣੀ ਚਾਹੀਦੀ ਹੈ ਕਿ ਇਨ੍ਹਾਂ ਵਿਚ ਗੁਰੂ ਦੇ ਈਸ਼ਵਰ ਵਲੋਂ ਭੇਜੀ ਹੋਈ ਹਸਤੀ ਹੋਣ ਦਾ ਉਲੇਖ ਕਿਤੇ ਨਹੀਂ ਮਿਲਦਾ ਅਤੇ ਨਾ ਹੀ ਗੁਰੂ ਜੋਤਿ ਦੇ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਹੋਣ ਦੇ ਸਿੱਧਾਂਤ ਦਾ ਹੀ ਕਿਤੇ ਨਿਰੂਪਨ ਹੋਇਆ ਜਾਪਦਾ ਹੈ।

ਵੈਦਿਕ ਯੁਗ ਵਿਚ ਗੁਰੂ ਦਾ ਸੁਰੂਪ ਸਾਡੇ ਸਾਹਮਣੇ ਨਿਸ਼ਚਿਤ ਰੂਪ ਨਾਲ ਨਹੀਂ ਸੀ ਆਇਆ ਅਤੇ ਨ ਹੀ ਉਸ ਦੀ ਆਤਮਿਕ ਉਚਤਾ ਦੀ ਹੀ ਇੰਨੀ ਚਰਚਾ ਹੋਈ ਹੈ ਜਿੰਨੀ ਉਪਨਿਸ਼ਦ ਕਾਲ ਵਿਚ ਅਧਿਆਤਮਿਕ ਗੁਰੂਆਂ ਦੀ। ਵੈਦਿਕ ਯੁਗ ਵਿਚ ਗੁਰੂ ਕਦੀ ਦੇਵਤਿਆਂ, ਕਦੀ ਪੁਰੋਹਿਤਾਂ ਤੇ ਕਦੀ ਆਚਾਰੀਆਂ ਦੇ ਰੂਪ ਵਿਚ ਪ੍ਰਸਤੁਤ ਹੁੰਦਾ ਸੀ ਪਰ ਉਪਨਿਸ਼ਦ ਕਾਲ ਵਿਚ ਦੇਵਤਿਆਂ ਦੇ ਰੂਪ ਵਿਚ ਉਸ ਦਾ ਸੁਰੂਪ ਕਲਪਿਤ ਨਾ ਰਹਿ ਕੇ ਮਨੁੱਖੀ ਸਰੀਰ ਵਿਚ ਹੀ ਨਿਸ਼ਚਿਤ ਹੋ ਗਿਆ। ਪੁਰੋਹਿਤਾਂ ਦੇ ਕਰਮ ਕਾਂਡ ਅਤੇ ਆਚਾਰੀਆਂ ਦੀ ਲੌਕਿਕ ਵਿਦਿਆ ਦੀ ਸੀਮਾ ਤੋਂ ਮੁਕਤ ਹੋ ਕੇ ਉਹ ਅਧਿਆਤਮਿਕ ਅਤੇ ਅਨੁਭਵਾਤੀਤ ਪਾਸਾਰਾਂ ਵਿਚ ਵਿਚਰਦਾ ਹੋਇਆ ਆਤਮ ਵੇਤਾ ਅਤੇ ਬ੍ਰਹਮ-ਨਿਸ਼ਠ ਹੋ ਗਿਆ। ਉਪਨਿਸ਼ਦ

ਕਾਲ ਵਿਚ ਗੁਰੂ ਸੰਕਲਪ ਦੇ ਵਿਕਾਸ ਕ੍ਰਮ ਦੀ ਇਹੀ ਪ੍ਰਮੁਖ ਦੇਣ ਹੈ। ਇਸੇ ਕਾਲ ਵਿਚ ਹੀ ਭਾਰਤ ਦੇ ਧਾਰਮਿਕ ਇਤਿਹਾਸ ਵਿਚ ਗੁਰੂ ਪਰੰਪਰਾ ਇਕ ਨਿਸਚਿਤ ਤੇ ਨਿਖਰਵਾਂ ਰੂਪ ਧਾਰਨ ਕਰਦੀ ਹੈ ਅਤੇ ਇਸੇ ਲਈ ਇਹ ਕਹਿਣਾ ਅਨੁਚਿਤ ਨਹੀਂ ਹੋਵੇਗਾ ਕਿ ਉਪਨਿਸ਼ਦਾਂ ਵਿਚ ਗੁਰੂ ਦਾ ਸਰੂਪ ਸਮੁੱਚੀ ਭਾਰਤੀ ਗੁਰੂ ਪਰੰਪਰਾ ਦੀ ਪ੍ਰਤਿਨਿਧਤਾ ਕਰਦਾ ਹੈ। ਭਾਵੇਂ ਪਰਵਰਤੀ ਭਾਰਤੀ ਧਾਰਮਿਕ ਸੰਸਥਾਵਾਂ ਵਿਚ ਇਸ ਦੇ ਸਰੂਪ ਵਿਚ ਪਰਿਵਰਤਨ ਵੀ ਆਉਂਦਾ ਰਿਹਾ ਹੈ ਪਰ ਫਿਰ ਵੀ ਕਈ ਮੂਲ ਅਤੇ ਵਿਸ਼ਵ ਵਿਆਪੀ ਸਾਂਝੀਆਂ ਵਿਸ਼ੇਸ਼ਤਾਈਆਂ ਕਾਰਨ ਇਹ ਭਾਰਤ ਦੀ ਗੁਰੂ ਪਰੰਪਰਾ ਦਾ ਪ੍ਰਮਾਣਿਕ ਰੂਪ ਹੀ ਕਿਹਾ ਜਾ ਸਕਦਾ ਹੈ।

ਆਖਰੀ ਗਲ ਜੋ ਉਪਨਿਸ਼ਦਾਂ ਦੇ ਪ੍ਰਕਰਣ ਵਿਚ ਇਥੇ ਕਹੀ ਜਾ ਸਕਦੀ ਹੈ ਉਹ ਇਹ ਹੈ ਕਿ ਉਪਨਿਸ਼ਦਾਂ ਵਿਚ ਸ਼ਬਦ-ਗੁਰੂ ਦੇ ਸਿੱਧਾਂਤ ਦੇ ਵੀ ਸੰਕੇਤ ਉਪਲਬਧ ਹੁੰਦੇ ਹਨ। ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਉਪਨਿਸ਼ਦਾਂ ਵਿਚ ਉਪਾਸਨਾ ਦੇ ਮਹੱਤਵ ਉਤੇ ਬਲ ਦਿੱਤਾ ਗਿਆ ਹੈ। ਪਰ ਉਪਾਸਨਾ ਲਈ ਕਿਸੇ ਪ੍ਰਤੀਕ ਦੀ ਆਵਸ਼ਕਤਾ ਹੁੰਦੀ ਹੈ। ਉਪਨਿਸ਼ਦਾਂ ਵਿਚ ਵਧੇਰੇ ਕਰਕੇ ਸ਼ਬਦ ਬ੍ਰਹਮ ਦੇ ਰੂਪ ਵਿਚ ਹੀ ਪ੍ਰਤੀਕ ਦੀ ਉਪਾਸਨਾ ਦਾ ਵਿਧਾਨ ਹੋਇਆ ਹੈ।[12] ਪਰ 'ਸ਼ਬਦ ਬ੍ਰਹਮ' ਦਾ ਪ੍ਰਤੀਕ ਓਂਕਾਰ ਨੂੰ ਮੰਨਿਆ ਗਿਆ ਹੈ।[13] ਅਰਥਾਤ 'ਓਂਕਾਰ' ਹੀ ਬ੍ਰਹਮ ਦਾ ਸਰੂਪ ਹੈ। ਇਸੇ ਦੇ ਨਾਲ ਅਸੀਂ ਇਹ ਵੀ ਵੇਖਦੇ ਹਾਂ ਕਿ ਉਪਨਿਸ਼ਦਾਂ ਵਿਚ ਇਹ ਵੀ ਕਿਹਾ ਗਿਆ ਹੈ ਕਿ ਬ੍ਰਹਮ ਦੇ ਸਾਖਿਆਤ ਕਰਨ ਲਈ ਅਨੁਭਵੀ ਰਿਸ਼ੀਆਂ ਦੇ ਅਨੁਭਵਾਂ ਵਿਚ ਵੀ ਸ਼ਰਧਾ ਰਖਣੀ ਚਾਹੀਦੀ ਹੈ[14] ਕਿਉਂਕਿ ਇਹ ਅਨੁਭਵ ਹੀ ਉਪਾਸਨਾ ਦੇ ਸ੍ਰੋਤ ਹਨ। ਸੋ 'ਓਂਕਾਰ' ਅਤੇ ਰਿਸ਼ੀਆਂ ਦੇ 'ਸ਼ਬਦ ਰੂਪ ਅਨੁਭਵਾਂ' ਦੀ ਅਗਵਾਈ ਦਾ ਵਿਧਾਨ ਉਪਨਿਸ਼ਦਾਂ ਵਿਚ ਪ੍ਰਤਿਪਾਦਿਤ ਅਵੱਸ਼ ਹੀ ਹੋਇਆ ਹੈ ਭਾਵੇਂ ਇਸ ਦਾ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ ਗੁਰੂ' ਦੇ ਸਿੱਧਾਂਤ ਵਾਂਗ ਵਿਰਾਟ ਪ੍ਰਦਰਸ਼ਨ ਨਹੀਂ ਹੋ ਸਕਿਆ।

### (ੲ) ਭਾਗਵਤ ਧਰਮ ਅਥਵਾ ਵੈਸ਼ਣਵ ਮਤ ਵਿਚ ਗੁਰੂ ਦਾ ਸੰਕਲਪ

**ਧਾਰਮਿਕ ਸਥਿਤੀ** : ਉਪਨਿਸ਼ਦਾਂ ਵਿਚੋਂ ਵਿਸ਼ਨੂੰ ਅਤੇ ਰੁਦ੍ਰ ਦੀ ਭਗਤੀ ਦੇ ਸੰਕੇਤ ਮਿਲਦੇ ਹਨ ਅਤੇ ਸ਼ਰਧਾ ਭਗਤੀ ਰਾਹੀਂ ਬ੍ਰਹਮ ਨਾਲ ਇਕਰੂਪਤਾ ਪ੍ਰਾਪਤ ਕਰਨ ਦੇ ਵੀ ਉਲੇਖ ਪ੍ਰਾਪਤ ਹੁੰਦੇ ਹਨ (ਮੈਤਰੀ-ਉਪਨਿਸ਼ਦ, 4.6), ਪਰ ਵੇਦਾਂ ਅਤੇ ਉਪਨਿਸ਼ਦਾਂ ਵਿਚ ਜਿਸ ਪਰਮ ਤੱਤ ਦੇ ਸਰੂਪ ਅਤੇ ਮਹਿਮਾ ਦਾ ਵਰਣਨ ਕੀਤਾ ਗਿਆ ਹੈ ਉਹ ਜਨ ਸਾਧਾਰਨ ਦੀ ਬੁੱਧੀ ਦੀ ਪਕੜ ਤੋਂ ਪਰੇ ਸੀ ਇਸ ਲਈ ਸਗੁਣ ਉਪਾਸਨਾ, ਗਿਆਨ ਕਾਂਡ ਨਾਲੋਂ ਸੌਖੀ ਹੋਣ ਕਾਰਨ, ਸ਼ਰਧਾ ਭਗਤੀ ਦੀ ਲਹਿਰ ਵਧੇਰੇ ਜ਼ੋਰ ਫੜ ਗਈ ਜਿਸ ਦੇ ਫਲ ਸਰੂਪ ਭਾਗਵਤ ਜਾਂ ਵੈਸ਼ਨਵ ਧਰਮ ਪ੍ਰਚਲਿਤ ਹੋਇਆ। ਵੈਸ਼ਣਵ ਧਰਮ ਦਾ ਪ੍ਰਾਚੀਨ ਨਾਂ ਭਾਗਵਤ ਧਰਮ ਜਾਂ ਪਾਂਚਰਾਤ੍ਰ ਹੈ। ਇਸ ਵਿਚ ਵਾਸੁਦੇਵ ਦੀ ਉਪਾਸਨਾ ਨੂੰ ਵਧੇਰੇ ਪ੍ਰਧਾਨਤਾ ਪ੍ਰਾਪਤ ਸੀ। ਇਸ ਨੂੰ ਗਿਆਨ, ਸ਼ਕਤੀ, ਵੀਰਯ, ਐਸ਼ਵਰਯ ਅਤੇ ਤੇਜ ਆਦਿ ਗੁਣਾਂ ਕਾਰਨ ਹੀ 'ਭਗਵਤ' ਕਿਹਾ ਜਾਂਦਾ ਸੀ ਅਤੇ ਇਸ ਦੇ ਉਪਾਸਕ ਭਾਗਵਤ ਅਖਵਾਉਂਦੇ ਸਨ। ਇਹ ਧਰਮ ਸ਼ੁਰੂ ਵਿਚ ਕਸ਼ਤਰੀਆਂ ਦੁਆਰਾ ਚਲਾਇਆ ਹੋਇਆ ਇਕ ਅਬ੍ਰਾਹਮਣ ਉਪਾਸਨਾ

12. ਡਾ: ਹਰਿਵੰਸ਼ ਲਾਲ ਸ਼ਰਮਾ : ਮਧਯਕਾਲੀਨ ਨਿਰਗੁਣ-ਭਕਤਿ-ਸਾਧਨਾ, ਪੰਨਾ 30
13. ਤੈਤਿਰੀਯ ਉਪਨਿਸ਼ਦ : 1.8
14. ਛਾਂਦੋਗਯ ਉਪਨਿਸ਼ਦ : 6. 12

ਧਰਮ ਸੀ ਪਰ ਬਾਅਦ ਵਿਚ ਬੁੱਧ ਅਤੇ ਜੈਨ ਧਰਮਾਂ ਦਾ ਵਧਦਾ ਜ਼ੋਰ ਵੇਖ ਕੇ ਬ੍ਰਾਹਮਣਾ ਨੇ ਇਸ ਨੂੰ ਅਪਨਾ ਲਿਆ ਅਤੇ ਵੈਸ਼ਣਵ ਜਾਂ ਨਾਰਾਇਣੀ ਧਰਮ ਦੇ ਰੂਪ ਵਿਚ ਉਸ ਦਾ ਸੰਗਠਨ ਕਰ ਦਿੱਤਾ। ਗੁਪਤ ਸਮ੍ਰਾਟਾਂ ਨੇ ਇਸ ਦੇ ਪ੍ਰਚਾਰ ਵਿਚ ਬਹੁਤ ਸਹਾਇਤਾ ਕੀਤੀ। ਮਹਾਂਭਾਰਤ ਵਿਚ ਵਾਸੁਦੇਵ ਨੂੰ ਵੈਦਿਕ ਦੇਵਤਾ ਵਿਸ਼ਨੂੰ ਨਾਲੋਂ ਅਭਿੰਨ ਦਸਿਆ ਗਿਆ ਹੈ ਅਤੇ ਨਾਲ ਹੀ ਵੈਦਿਕ ਕ੍ਰਿਸ਼ਨ ਨੂੰ ਉਸ ਦਾ ਅਵਤਾਰ ਵੀ ਮੰਨਿਆ ਗਿਆ ਹੈ। ਇਸ ਧਰਮ ਵਿਚ ਵਿਸ਼ਨੂੰ ਅਤੇ ਉਸ ਦੇ ਅਵਤਾਰਾਂ ਦੀ ਹੀ ਮਾਨਿਅਤਾ ਪ੍ਰਧਾਨ ਹੈ। ਵਿਸ਼ਨੂੰ ਨੂੰ ਜੋਤ ਸਰੂਪ, ਨਿਰਗੁਣ, ਨਿਰਵਿਕਾਰ, ਸਤਯ, ਅਨਾਦੀ, ਅਨੰਤ, ਨਿਤ, ਬ੍ਰਹਮ ਮੰਨਿਆ ਗਿਆ ਹੈ (ਭਾਗਵਤ : 2.9.62)। ਭਾਗਵਤਕਾਰ ਨੇ ਭਾਗਵਤ (2.2.18) ਵਿਚ ਪਰਮ ਪ੍ਰਭੂ ਨੂੰ ਵਿਸ਼ਨੂੰ ਦਾ ਪਰਮ ਪਦ ਕਿਹਾ ਹੈ। ਮਹਾਭਾਰਤ ਦੇ ਸ਼ਾਂਤੀ ਪਰਵ ਦੇ ਨਾਰਾਯਣੀਯ ਉਪਾਖਿਆਨ ਵਿਚ ਇਸ ਨਵੀਨ ਧਰਮ ਨੂੰ ਵੈਸ਼ਣਵ ਅਤੇ ਪਾਂਚਰਾਤ੍ਰ ਵੀ ਕਿਹਾ ਗਿਆ ਹੈ। ਨਾਰਦ ਪਾਂਚਰਾਤ੍ਰ ਅਨੁਸਾਰ ਇਸ ਨੂੰ ਪਾਂਚਰਾਤ੍ਰ ਇਸ ਲਈ ਕਿਹਾ ਗਿਆ ਹੈ ਕਿਉਂਕਿ ਇਸ ਵਿਚੋਂ ਬ੍ਰਹਮ, ਮੁਕਤੀ, ਭੋਗ, ਯੋਗ ਅਤੇ ਸੰਸਾਰ ਆਦਿ ਪੰਜ ਵਿਸ਼ਿਆਂ ਦਾ ਗਿਆਨ ਪ੍ਰਾਪਤ ਕਰਨ ਦਾ ਉਪਦੇਸ਼ ਮਿਲਦਾ ਹੈ। 'ਨਾਰਾਇਣੀਯ' 'ਏਕਾਂਤਿਕ' ਅਤੇ 'ਸਾਤਵਤ' ਆਦਿ ਨਾਂ ਵੀ ਇਸ ਨੂੰ ਦਿੱਤੇ ਗਏ ਸਨ। 6ਵੀਂ ਸਦੀ ਤੋਂ 14ਵੀਂ ਸਦੀ ਤਕ ਉਤਰ ਭਾਰਤ ਵਿਚ ਤਾਂ ਇਹ ਉੱਨਤ ਨਹੀਂ ਹੋ ਸਕਿਆ ਪਰ ਦੱਖਣ ਵਿਚ ਆਲਵਾਰ ਭਗਤਾਂ ਨੇ ਸਤਵੀਂ ਤੋਂ ਨੌਵੀਂ ਸਦੀ ਤਕ ਲੋਕਾਂ ਨੂੰ ਇਸ ਵਲ ਬਹੁਤ ਆਕਰਸ਼ਿਤ ਕੀਤਾ ਅਤੇ ਮਧਯੁਗ ਵਿਚ ਭਗਤੀ ਲਹਿਰ ਦੇ ਪ੍ਰਸਿੱਧ ਆਚਾਰੀਆਂ ਰਾਮਾਨੁਜ, ਨਿੰਬਾਰਕ ਅਤੇ ਵਿਸ਼ਣੂ ਸੁਆਮੀ ਨੇ ਇਸ ਦਾ ਬਹੁਤ ਪ੍ਰਚਾਰ ਕੀਤਾ। ਪਾਂਚਰਾਤ੍ਰ ਸੰਹਿਤਾਵਾਂ, ਸ਼ਾਂਡਿਲਯ ਭਕਤਿ ਸੂਤ੍ਰ, ਅਹਿਰਬੁਦਨਯ ਸੰਹਿਤਾ, ਨਾਰਦ ਭਕਤਿ ਸੂਤ੍ਰ, ਮਤਸਯ, ਕੂਰਮ, ਵਾਰਾਹ, ਵਾਮਨ, ਨਾਰਦ, ਬ੍ਰਹਮ ਵੈਵਰਤ, ਪਦਮ, ਵਿਸ਼ਨੂੰ, ਸ੍ਰੀ ਮਦ ਭਾਗਵਤ ਆਦਿ ਪੁਰਾਣ ਅਤੇ ਸ੍ਰੀਮਦਭਗਵਤਗੀਤਾ ਇਸ ਧਰਮ ਦੇ ਪ੍ਰਮੁੱਖ ਭਗਤੀ ਗ੍ਰੰਥ ਹਨ। ਕਿਉਂਕਿ ਭਗਤੀ ਦਾ ਮੂਲ ਆਧਾਰ ਵਿਸ਼ਵਾਸ ਤਥਾ ਸ਼ਰਧਾ ਭਾਵ ਹੈ ਅਤੇ ਭਗਤੀ ਵਿਚ ਗੁਰੂ ਦਾ ਮਹੱਤਵ ਇਸ ਲਈ ਹੈ ਕਿ ਉਹ ਭਗਤ ਦੇ ਹਿਰਦੇ ਵਿਚ ਸ਼ਰਧਾ ਭਾਵ ਦਾ ਦੀਪਕ ਪ੍ਰਜਵਲਿਤ ਕਰ ਦਿੰਦਾ ਹੈ, ਇਸ ਲਈ ਵੈਸ਼ਣਵ ਧਰਮ ਦੇ ਇਨ੍ਹਾਂ ਗ੍ਰੰਥਾਂ ਵਿਚ ਗੁਰੂ ਦੇ ਮਹਾਤਮ ਅਤੇ ਲੱਛਣਾ ਦਾ ਬੜਾ ਵਿਸਤ੍ਰਿਤ ਨਿਰੂਪਣ ਹੋਇਆ ਹੈ। ਇਸ ਧਰਮ ਦੇ ਰਾਮਾਨੁਜ ਅਤੇ ਮਾਧਵ ਆਦਿ ਪਰਵਰਤੀ ਆਚਾਰੀਆਂ ਨੇ ਵੀ ਗੁਰੂ ਦੇ ਮਹੱਤਵ ਨੂੰ ਸ੍ਵੀਕਾਰ ਕੀਤਾ ਹੈ।

**ਗੀਤਾ ਅਨੁਸਾਰ ਗੁਰੂ ਦੇ ਲੱਛਣ ਅਤੇ ਮਹਿਮਾ** : ਗੀਤਾ (4.34) ਵਿਚ ਦਸਿਆ ਗਿਆ ਹੈ ਕਿ ਬ੍ਰਹਮ-ਨਿਸ਼ਠ ਮਹਾਤਮਾ ਕੋਲ ਬੜੇ ਹੀ ਅਦਬ ਤਥਾ ਸਤਿਕਾਰ ਸਹਿਤ ਜਾਣਾ ਚਾਹੀਦਾ ਹੈ। ਡੰਡੌਤ, ਪ੍ਰਣਾਮ ਸੇਵਾ ਅਤੇ ਨਿਸ਼ਕਪਟ ਭਾਵਨਾ ਨਾਲ ਉਨ੍ਹਾਂ ਕੋਲੋਂ ਗਿਆਨ ਦੀ ਪ੍ਰਾਪਤੀ ਦਾ ਉਪਰਾਲਾ ਕਰਨਾ ਚਾਹੀਦਾ ਹੈ ਕਿਉਂਕਿ ਉਹ ਮਰਮ ਨੂੰ ਜਾਨਣ ਵਾਲੇ ਗਿਆਨੀ ਜਨ ਗਿਆਨ ਦਾ ਉਪਦੇਸ਼ ਕਰਨ ਵਿਚ ਸਮਰਥ ਹੁੰਦੇ ਹਨ। ਬ੍ਰਹਮ ਨੂੰ ਪ੍ਰਾਪਤ ਹੋਏ ਅਜਿਹੇ ਮਹਾਂਪੁਰਖਾਂ ਨੂੰ ਗੀਤਾ (2. 70. 71.72) ਵਿਚ ਸਾਗਰ ਦੀ ਤਰ੍ਹਾਂ ਸ਼ਾਂਤ ਸਰੂਪ ਅਤੇ ਹੰਕਾਰ, ਮਮਤਾ ਤੇ ਕਾਮਨਾਵਾਂ ਤੋਂ ਮੁਕਤ, ਸਦਾ ਹੀ ਬ੍ਰਹਮਾਨੰਦ ਵਿਚ ਲੀਨ ਰਹਿਣ ਵਾਲੀ ਹਸਤੀ ਮੰਨਿਆ ਗਿਆ ਹੈ।

ਗੁਰੂ ਦੇ ਇਨ੍ਹਾਂ ਸਾਮਾਨਯ ਲੱਛਣਾ ਤੋਂ ਇਲਾਵਾ ਗੀਤਾ ਵਿਚ ਸ੍ਰੀ ਕ੍ਰਿਸ਼ਨ ਆਪ

ਵੀ ਗੁਰੂ ਰੂਪ ਵਿਚ ਪ੍ਰਦਰਸ਼ਿਤ ਹੁੰਦੇ ਹਨ। ਅਰਜਨ ਨੂੰ ਉਹ ਗੁਰੂ ਰੂਪ ਵਿਚ ਬ੍ਰਹਮ ਵਿਦਿਆ ਸੰਬੰਧੀ ਪੂਰਨ ਗਿਆਨ ਬਖਸ਼ਦੇ ਹੋਏ ਕਹਿੰਦੇ ਹਨ ਕਿ "ਹੇ ਅਰਜਨ, ਜਦੋਂ ਤੇਰੀ ਬੁੱਧੀ ਮੋਹ ਰੂਪੀ ਦਲਦਲ ਵਿਚੋਂ ਬਿਲਕੁਲ ਨਿਕਲ ਜਾਏਗੀ ਤਦ ਤੂੰ ਸੁਨਣਯੋਗ ਅਤੇ ਸੁਣੇ ਹੋਏ ਵੈਰਾਗ ਨੂੰ ਪ੍ਰਾਪਤ ਹੋਵੇਗਾ।[15] ਇਕ ਸਥਲ ਤੇ ਤਾਂ ਉਹ ਪ੍ਰਤੱਖ ਰੂਪ ਵਿਚ ਅਰਜਨ ਨੂੰ ਗਿਆਨ ਦੇ ਨੇਤ੍ਰ ਪ੍ਰਦਾਨ ਕਰਦੇ ਹੋਏ ਦਸੇ ਗਏ ਹਨ। ਉਹ ਆਪਣੇ ਆਪ ਨੂੰ ਪੁਰੋਹਿਤਾਂ ਦੇ ਵੀ ਪੁਰੋਹਿਤ ਅਰਥਾਤ ਦੇਵਤਿਆਂ ਦੇ ਵੀ ਪੁਰੋਹਿਤ ਜਾਂ ਗੁਰੂ ਬ੍ਰਿਹਸਤਪਤੀ ਕਹਿੰਦੇ ਹਨ।[16] ਗੁਰੂ ਰੂਪ ਵਿਚ ਹੀ ਸ੍ਰੀ ਕ੍ਰਿਸ਼ਨ ਅਰਜਨ ਨੂੰ ਕਹਿੰਦੇ ਹਨ ਕਿ "ਹੇ ਅਰਜਨ ਤੂੰ ਸਾਰੇ ਕਰਮਾਂ ਧਰਮਾ ਦੀ ਟੇਕ ਛਡ ਕੇ ਮੈਂ ਸਚਿਦਾਨੰਦਘਨ ਵਾਸੁਦੇਵ ਪਰਮਾਤਮਾ ਦੀ ਸ਼ਰਨ ਪਕੜ ਲੈ। ਤੂੰ ਨਿਰਾਸ਼ ਨ ਹੋ ਮੈਂ ਤੈਨੂੰ ਸੰਪੂਰਨ ਪਾਪਾਂ ਤੋਂ ਮੁਕਤ ਕਰ ਦਿਆਂਗਾ।[17] ਅਰਜਨ ਦੇ ਇਹ ਸ਼ਬਦ ਵੀ ਇਸ ਸੰਬੰਧ ਵਿਚ ਧਿਆਨ ਯੋਗ ਹਨ ਕਿ 'ਹੇ ਭਗਵਾਨ, ਮੈਂ ਆਪ ਦਾ ਸਿਖ ਹਾਂ ਇਸ ਲਈ ਆਪਣੀ ਸ਼ਰਨ ਵਿਚ ਆਏ ਨੂੰ ਸਿਖਿਆ ਦਿਓ।'[18] ਅਖ਼ੀਰ ਭਗਵਾਨ ਦੁਆਰਾ ਦਿਤੇ ਗਏ ਉਪਦੇਸ਼ ਨਾਲ ਅਰਜਨ ਦਾ ਅਗਿਆਨ ਅੰਧਕਾਰ ਨਸ਼ਟ ਹੋ ਜਾਂਦਾ ਹੈ ਅਤੇ ਉਹ ਗੀਤਾ ਵਿਚ ਇਸ ਤੱਥ ਦੀ ਸਵੀਕ੍ਰਿਤੀ ਕਰਦਾ ਹੋਇਆ ਉਨ੍ਹਾਂ ਨੂੰ ਗੁਰੂਆਂ ਦਾ ਵੀ ਗੁਰੂ ਮੰਨਦਾ ਹੈ (11.43)। ਕਿਉਂਕਿ ਸ੍ਰੀ ਕ੍ਰਿਸ਼ਨ ਨੂੰ ਗੁਰੂ ਤੋਂ ਇਲਾਵਾ ਭਗਵਾਨ ਦਾ ਅਵਤਾਰ ਵੀ ਮੰਨਿਆ ਗਿਆ ਹੈ[19] ਇਸ ਲਈ ਗੀਤਾ ਅਨੁਸਾਰ ਗੁਰੂ ਈਸ਼ਵਰ ਦਾ ਅਵਤਾਰ ਵੀ ਹੈ।

ਗੁਰੂ ਦੇ ਸੁਰੂਪ, ਮਹਾਤਮ ਅਤੇ ਲੱਛਣਾ ਦੇ ਵਰਣਨ ਤੋਂ ਇਲਾਵਾ ਗੀਤਾ (2.15) ਵਿਚ ਅਧਿਕਾਰੀ ਸ਼ਿਸ਼ ਦੇ ਲੱਛਣਾਂ ਨੂੰ ਬਿਆਨ ਕਰਦੇ ਹੋਏ ਕਿਹਾ ਗਿਆ ਹੈ ਕਿ ਕੇਵਲ ਦੁਖ ਸੁਖ ਤੋਂ ਨਿਰਲੇਪ ਤੇ ਇੰਦਰੀਆਂ ਦੇ ਧਰਮਾ ਤੋਂ ਉੱਚਾ ਵਿਅਕਤੀ ਹੀ ਮੁਕਤੀ ਦੇ ਯੋਗ ਹੋ ਸਕਦਾ ਹੈ। ਤਪਹੀਨ, ਭਗਤੀਹੀਨ ਅਤੇ ਨਿੰਦਕ ਕੋਲ ਗਿਆਨ ਦੀ ਚਰਚਾ ਕਰਨ ਦਾ ਕੋਈ ਲਾਭ ਨਹੀਂ।

**ਨਾਰਦ ਪਾਂਚ ਰਾਤ੍ਰ ਵਿਚ ਗੁਰੂ ਦੇ ਲੱਛਣ ਅਤੇ ਉਪਮਾ** : ਨਾਰਦ ਪਾਂਚ ਰਾਤ੍ਰ (3.7.2) ਵਿਚ ਗੁਰੂ ਦੇ ਲੱਛਣਾ ਸੰਬੰਧੀ ਕਿਹਾ ਗਿਆ ਹੈ ਕਿ ਗੁਰੂ ਦੀ ਸਭ ਤੋਂ ਵਡੀ ਵਿਸ਼ੇਸ਼ਤਾ ਕਾਮ ਆਦਿਕ ਵਿਕਾਰਾਂ ਤੋਂ ਮੁਕਤ ਹੋਣਾ ਹੈ। ਉਹ ਸਦਾ ਹੀ ਕ੍ਰਿਸ਼ਨ ਦੀ ਭਗਤੀ ਵਿਚ ਲੀਨ ਰਹਿੰਦਾ ਹੈ। ਉਸ ਨੂੰ ਵੈਦਿਕ ਸ਼ਾਸਤਰਾਂ ਦੀ ਵਿਦਿਆ ਦਾ ਸੱਚਾ ਪਾਰਖੂ ਵੀ ਕਿਹਾ ਜਾਂਦਾ ਹੈ। ਗੁਰੂ ਵਿਚ ਈਸ਼ਵਰ ਦੀ ਭਗਤੀ ਪ੍ਰਦਾਨ ਕਰਨ ਦੀ ਪੂਰਨ ਸਮਰਥਾ ਹੁੰਦੀ ਹੈ। ਅਜਿਹੇ ਗੁਰੂ ਕੋਲੋਂ ਸ਼ਿਸ਼ ਉਹ ਸਭ ਕੁੱਝ ਪ੍ਰਾਪਤ ਕਰ ਸਕਦਾ ਹੈ ਜੋ ਉਸ ਨੂੰ ਹੋਰ ਦੇਵੀ ਦੇਵਤਿਆਂ ਨੂੰ ਪ੍ਰਸੰਨ ਕਰਕੇ ਪ੍ਰਾਪਤ ਕਰਨਾ ਪੈਂਦਾ ਸੀ। ਗੁਰੂ ਪਰਮਾਤਮਾ ਦੇ ਸੂਖਮ ਰੂਪ ਦੀ ਮਾਨਵਮੂਰਤੀ ਹੈ। ਉਹ ਈਸ਼ਵਰ ਦਾ ਵੀ ਰੂਪ, ਸ੍ਰਿਸ਼ਟੀ ਦਾ ਕਰਤਾ ਅਤੇ ਸਰਬ ਵਿਆਪਕ ਹੈ।[20]

---

15. ਗੀਤਾ : 2.52
16. ਗੀਤਾ : 11.8 ਅਤੇ 10.24
17. ਗੀਤਾ : 18.66
18. ਗੀਤਾ : 2.7
19. ਗੀਤਾ : 9.17 ਅਤੇ 11.18
20. ਨਾਰਦ ਪਾਂਚ ਰਾਤ੍ਰ : 2.8.21

ਨਾਰਦ ਪਾਂਚ ਰਾਤ੍ਰ (4.4.8) ਵਿਚ ਇਹ ਵੀ ਵਿਸ਼ਵਾਸ ਉਲਿਖਤ ਹੈ ਕਿ ਸ੍ਰੀ ਕ੍ਰਿਸ਼ਨ ਖੁਦ ਗੁਰੂ ਦਾ ਰੂਪ ਧਾਰਨ ਕਰਕੇ ਜੀਵਾਂ ਦਾ ਕਲਿਆਣ ਕਰਦੇ ਹਨ । ਗੁਰੂ ਦੀ ਪ੍ਰਸੰਨਤਾ ਬਿਨਾ ਹੋਰ ਕੋਈ ਵੀ ਸਿਖ ਦੀ ਰਖਿਆ ਨਹੀਂ ਕਰ ਸਕਦਾ । ਉਸ ਦੀ ਪ੍ਰਸੰਨਤਾ ਰਬ ਦੀ ਪ੍ਰਸੰਨਤਾ ਹੈ ਅਤੇ ਰਬ ਦੀ ਖੁਸ਼ੀ ਸਾਰੇ ਸੰਸਾਰ ਦੀ ਖੁਸ਼ੀ ਹੈ । ਸੰਸਾਰ ਦੇ ਬੰਧਨਾ ਨੂੰ ਕਟਣ ਲਈ ਗੁਰੂ ਇਕ ਕੁਹਾੜਾ ਹੈ । ਇਸ ਲਈ ਨਾਰਦਪਾਂਚ ਰਾਤ੍ਰ (1.2.7) ਵਿਚ ਭਗਤੀ ਅਤੇ ਗਿਆਨ ਦੀ ਸਾਧਨਾ ਕਰਨ ਵਾਲੇ ਜਿਗਿਆਸੂ ਨੂੰ ਇਹ ਸਲਾਹ ਦਿਤੀ ਗਈ ਹੈ ਕਿ ਉਹ ਗੁਰੂ ਦੀ ਸ਼ਰਨ ਵਿਚ ਜਾਏ ਅਤੇ ਉਸ ਕੋਲੋਂ ਗੁਰੂ ਦੀਖਿਆ ਪ੍ਰਾਪਤ ਕਰੇ ਕਿਉਂਕਿ ਦੁਨੀਆਂ ਦੇ ਸਾਰੇ ਮੰਤਰ ਇਕੱਠੇ ਹੋ ਕੇ ਵੀ ਗੁਰੂ ਦੁਆਰਾ ਦਿਤੇ ਗਏ ਮੰਤਰ ਦੀ ਤੁਲਨਾ ਨਹੀਂ ਕਰ ਸਕਦੇ । ਗੁਰੂ ਸਿਸ਼ ਦਾ ਮਾਤਾ ਪਿਤਾ ਆਦਿ ਸਭ ਕੁੱਝ ਹੀ ਹੈ ।[21] ਨਾਰਦ ਪਾਂਚ ਰਾਤ੍ਰ (1.2.55) ਵਿਚ ਸ਼ਿਵ ਨੂੰ ਵੀ ਗੁਰੂ ਕਹਿਆ ਗਿਆ ਹੈ । ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਹਰ ਇਕ ਮਨੁੱਖ ਦੇ ਸਿਰ ਵਿਚ ਜਿਹੜਾ ਸਹਸ੍ਰਦਲ ਕਮਲ ਹੈ, ਉਹੀ ਗੁਰੂ ਦਾ ਨਿਵਾਸ ਸਥਾਨ ਹੈ ।

ਉਪਰੋਕਤ ਅਧਿਐਨ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਵੈਸ਼ਣਵ ਧਰਮ ਦੇ ਗ੍ਰੰਥਾਂ ਵਿਚ ਗੁਰੂ ਦਾ ਸਥਾਨ ਅਤਿਅੰਤ ਮਹੱਤਵਪੂਰਨ ਹੈ । ਉਸ ਨੂੰ ਮਨੁੱਖੀ ਸਰੀਰ ਵਿਚ ਰਹਿੰਦਿਆਂ ਹੋਇਆਂ ਸਰੀਰਕ ਧਰਮਾਂ ਤੋਂ ਅਤੀਤ ਪਰਮਾਤਮਾ ਨਾਲ ਤਦਰੂਪ ਸਮਝ ਕੇ ਸਰਬ-ਵਿਆਪਕ ਹਸਤੀ ਮੰਨ ਲਿਆ ਗਿਆ ਹੈ । ਗੀਤਾ ਵਿਚ ਵੇਦ ਵਿਆਸ ਨੇ ਜਿਥੇ ਗੁਰੂ ਵਿਅਕਤੀ ਦੇ ਲੱਛਣ ਦਸ ਕੇ ਦੇਹ ਧਾਰੀ ਗੁਰੂ ਦੇ ਵਿਧਾਨ ਨੂੰ ਸ੍ਵੀਕਾਰ ਕੀਤਾ ਹੈ ਅਤੇ ਉਸ ਨੂੰ ਪਰਮਾਤਮਾ ਨਾਲ ਤਦਰੂਪਤਾ ਵੀ ਪ੍ਰਦਾਨ ਕੀਤੀ ਹੈ, ਉਥੇ ਉਸ ਨੇ ਸ੍ਰੀ ਕ੍ਰਿਸ਼ਨ ਨੂੰ ਪਰਮਾਤਮਾ ਦਾ ਅਵਤਾਰ ਮੰਨਦੇ ਹੋਏ ਉਨ੍ਹਾਂ ਨੂੰ ਗੁਰੂ ਰੂਪ ਵਿਚ ਵੀ ਪ੍ਰਸਤੁਤ ਕੀਤਾ ਹੈ । ਇਉਂ ਗੀਤਾ ਅਨੁਸਾਰ ਗੁਰੂ ਪਰਮਾਤਮਾ ਦਾ ਹੀ ਅਵਤਾਰ ਬਣ ਜਾਂਦਾ ਹੈ । ਨਾਰਦ ਪਾਂਚ ਰਾਤ੍ਰ ਦੇ ਅਧਿਐਨ ਤੋਂ ਇਹ ਵੀ ਵਿਅਕਤ ਹੁੰਦਾ ਹੈ ਕਿ ਵੈਸ਼ਣਵ ਧਰਮ ਵਿਚ ਗੁਰੂ ਪਰਮਾਤਮਾ ਰੂਪ ਸ੍ਰੀ ਕ੍ਰਿਸ਼ਨ ਦਾ ਵੀ ਅਵਤਾਰ ਹੈ । ਜਿਥੇ ਗੁਰੂ ਨੂੰ ਸਰਬ ਵਿਆਪਕ ਦਸਿਆ ਗਿਆ ਹੈ ਉਥੇ ਹਰ ਪ੍ਰਾਣੀ ਦੇ ਸਹਸ੍ਰਦਲ ਕਮਲ ਵਿਚ ਵੀ ਉਸ ਦਾ ਨਿਵਾਸ ਸਥਾਨ ਦਸਿਆ ਗਿਆ ਹੈ । ਇਹ ਧਰਮ ਗੁਰੂ ਅਤੇ ਪਰਮਾਤਮਾ ਦੀ ਕਿਰਪਾ ਦੇ ਸਿੱਧਾਂਤ ਵਿਚ ਡੂੰਘੀ ਨਿਸ਼ਠਾ ਰਖਦਾ ਹੈ । ਗੁਰੂ ਦੀ ਕਿਰਪਾ ਨਾਲ ਪਰਮਾਤਮਾ ਅਤੇ ਪਰਮਾਤਮਾ ਦੀ ਕਿਰਪਾ ਨਾਲ ਹੀ ਸੁਯੋਗ ਗੁਰੂ ਦਾ ਮਿਲਾਪ ਸੰਭਵ ਹੋ ਸਕਦਾ ਹੈ । ਸੋ ਅਖੀਰ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਵੈਸ਼ਣਵ ਧਰਮ ਵਿਚ ਗੁਰੂ ਹੇਠ ਲਿਖੇ ਰੂਪਾਂ ਵਿਚ ਪ੍ਰਗਟ ਹੁੰਦਾ ਹੈ :

(ੳ) ਮਨੁੱਖੀ ਦੇਹ ਦੇ ਰੂਪ ਵਿਚ ।
(ਅ) ਪਰਮਾਤਮਾ ਦੇ ਅਵਤਾਰ ਦੇ ਰੂਪ ਵਿਚ ।
(ੲ) ਪਰਮਾਤਮਾ ਦੇ ਅਵਤਾਰ ਦੇ ਅਵਤਾਰ ਰੂਪ ਵਿਚ ।
(ਸ) ਗੁਰੂ ਆਪ ਵੀ ਪਰਮਾਤਮਾ ਦਾ ਅਵਤਾਰ ਹੈ ।
(ਹ) ਗੁਰੂ ਪਰਮਾਤਮਾ ਨਾਲ ਤਦਰੂਪ ਹੈ ਅਤੇ ਉਸ ਵਾਂਗ ਹੀ ਸਰਬ ਵਿਆਪਕ ਵੀ ਹੈ ।

ਇਸ ਪਰਿਣਾਮ ਦੇ ਆਧਾਰ ਤੇ ਅਸੀਂ ਇਹ ਕਹਿ ਸਕਦੇ ਹਾਂ ਕਿ ਇਸ ਧਰਮ ਵਿਚ

21. ਨਾਰਦ ਪਾਂਚ ਰਾਤ੍ਰ : 3.7.4 ਅਤੇ 1.10.12

ਦੇਹ ਧਾਰੀ ਗੁਰੂ ਦਾ ਵਿਧਾਨ ਉਪਨਿਸ਼ਦਾਂ ਵਾਂਗ ਹੀ ਹੈ ਅਤੇ ਉਸ ਦੀ ਈਸ਼ਵਰ ਨਾਲ ਤਦਰੂਪਤਾ ਦਾ ਸਿੱਧਾਂਤ ਵੀ ਉਪਨਿਸ਼ਦਾਂ ਵਿਚ ਨਿਰੂਪਣ ਹੋ ਚੁਕਿਆ ਸੀ ਪਰ ਵੈਸ਼ਣਵ ਧਰਮ ਦੀ ਵਿਲਖਣਤਾ ਇਹ ਹੈ ਕਿ ਇਸ ਵਿਚ ਗੁਰੂ ਨੂੰ ਪਰਮਾਤਮਾ ਦਾ ਅਵਤਾਰ ਵੀ ਮੰਨਿਆ ਜਾਂਦਾ ਹੈ। ਉਹ ਅਵਤਾਰ ਰੂਪ ਵਿਚ ਵੀ ਗੁਰੂ ਦਾ ਕੰਮ ਕਰਦਾ ਹੈ ਅਤੇ ਫਿਰ ਅਵਤਾਰ ਦਾ ਵੀ ਅਵਤਾਰ ਬਣ ਕੇ ਪ੍ਰਗਟ ਹੋ ਸਕਦਾ ਹੈ। ਗੁਰੂ ਸੰਕਲਪ ਦੀ ਵਿਕਾਸ ਗਤੀ ਵਿਚ ਇਸ ਧਰਮ ਦੀ ਇਹ ਵਿਸ਼ੇਸ਼ ਦੇਣ ਹੈ। ਗੁਰੂ ਗ੍ਰੰਥ ਵਿਚ ਵੀ ਭਾਵੇਂ ਕਈ ਸਥਲਾਂ ਤੇ ਗੁਰੂ ਨੂੰ ਪਰਮਾਤਮਾ ਦਾ ਅਵਤਾਰ ਕਿਹਾ ਗਿਆ ਹੈ ਪਰ ਸਿੱਧਾਂਤ ਰੂਪ ਵਿਚ, ਜਿਸ ਦਾ ਅਧਿਐਨ ਅਸੀਂ ਇਸ ਸ਼ੋਧ ਪ੍ਰਬੰਧ ਦੇ ਅਗਲੇ ਅਧਿਆਏ ਵਿਚ ਵਿਸਤਾਰ ਨਾਲ ਕਰਾਂਗੇ, ਗੁਰੂ ਪਰਮਾਤਮਾ ਦਾ ਅਵਤਾਰ ਨਹੀਂ, ਬਲਕਿ ਉਪਨਿਸ਼ਦਾਂ ਦੇ ਗੁਰੂ ਸਿੱਧਾਂਤ ਵਾਂਗ ਗੁਰੂ ਵਿਚ ਈਸ਼ਵਰ ਦੀ ਗਿਆਨ ਜੋਤਿ ਹੀ ਅਵਤ੍ਰਿਤ ਹੁੰਦੀ ਹੈ।

ਇਕ ਗਲ ਹੋਰ ਵੀ ਇਥੇ ਧਿਆਨ ਵਿਚ ਰਖ ਲੈਣੀ ਚਾਹੀਦੀ ਹੈ ਕਿ ਸ਼ਬਦ-ਗੁਰੂ ਦਾ ਸਿੱਧਾਂਤ, ਜੋ ਗੁਰੂ ਗ੍ਰੰਥ ਦਾ ਪ੍ਰਮੁੱਖ ਸਿੱਧਾਂਤ ਹੈ, ਵੈਸ਼ਣਵ ਧਰਮ ਵਿਚ ਪ੍ਰਚਲਿਤ ਪ੍ਰਤੀਤ ਨਹੀਂ ਹੁੰਦਾ। ਭਾਵੇਂ ਗੀਤਾ ਵਿਚ ਇਸ ਦੇ ਕੁਝ ਸੰਕੇਤ ਅਵਸ਼ ਹੀ ਉਪਲਬਧ ਹੁੰਦੇ ਹਨ ਪਰ ਗੀਤਾ ਦੇ ਅਧਿਐਨ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਦੇ ਉਪਦੇਸ਼ਾਂ ਨੂੰ ਗੁਰੂ ਸ਼ਬਦ ਅਥਵਾ ਗੁਰਬਾਣੀ ਦੀ ਤਰ੍ਹਾਂ ਗੁਰੂ ਦੀ ਪਦਵੀ ਨਹੀਂ ਦਿਤੀ ਗਈ। ਹਾਂ, 18ਵੇਂ ਸਲੋਕ ਵਿਚ ਗੀਤਾ ਦੇ ਮਹਾਤਮ ਸੰਬੰਧੀ ਵਿਚਾਰ ਦਿੰਦੇ ਹੋਏ ਕਿਹਾ ਗਿਆ ਹੈ ਕਿ ਗੀਤਾ ਦੇ ਰਹੱਸ ਨੂੰ ਸੁਨਣ ਵਾਲਾ ਮੁਕਤੀ ਨੂੰ ਪ੍ਰਾਪਤ ਕਰਦਾ ਹੈ ਅਤੇ ਇਸ ਨੂੰ ਹੋਰਾਂ ਤਕ ਪਹੁੰਚਾਉਣ ਵਾਲਾ ਸ੍ਰੀ ਕ੍ਰਿਸ਼ਨ ਨੂੰ ਪ੍ਰਾਪਤ ਹੋ ਜਾਂਦਾ ਹੈ।[22] ਪਰ ਜਿਹੜਾ ਮਹਾਤਮ ਭਗਵਾਨ ਨੇ ਆਪਣੇ ਸੁਰੂਪ ਬਾਰੇ ਕਿਹਾ ਹੈ ਉਹ ਗੀਤਾ ਨੂੰ ਕਿਤੇ ਵੀ ਪ੍ਰਾਪਤ ਨਹੀਂ ਹੈ। ਜਿਵੇਂ ਆਪਣੇ ਆਪ ਨੂੰ ਉਨ੍ਹਾਂ ਨੇ ਗੁਰੂਆਂ ਦਾ ਵੀ ਗੁਰੂ ਅਤੇ ਪਰਮਾਤਮ ਰੂਪ ਕਿਹਾ ਹੈ, ਉਸ ਤਰ੍ਹਾਂ ਦੀ ਪਦਵੀ ਗੀਤਾ ਨੂੰ ਨਹੀਂ ਦਿਤੀ ਗਈ, ਭਾਵੇਂ ਗੀਤਾ ਆਪਣੇ ਆਪ ਵਿਚ ਅਧਿਆਤਮ ਵਿਦਿਆ ਦੀ ਪ੍ਰਾਪਤੀ ਲਈ ਇਕ ਉਤਕ੍ਰਿਸ਼ਟ ਰਚਨਾ ਅਵੱਸ਼ ਹੀ ਹੈ।

## (ਸ) ਬੁੱਧ ਧਰਮ ਵਿਚ ਗੁਰੂ ਦਾ ਸੰਕਲਪ

**ਧਾਰਮਿਕ ਸਥਿਤੀ** : ਵੈਦਿਕ ਕਰਮ ਕਾਂਡ ਦੀ ਜਟਿਲਤਾ, ਬ੍ਰਾਹਮਣਵਾਦ ਦੀ ਸੰਕੀਰਣਤਾ, ਯੱਗਾਂ ਵਿਚ ਨਿਰਦੋਸ਼ ਜਾਨਵਰਾਂ ਦੀ ਬਲੀ, ਪੁਰੋਹਿਤ ਵਰਗ ਦੁਆਰਾ ਧਰਮ ਨੂੰ ਪੇਟ ਪੂਜਾ ਦਾ ਸਾਧਨ ਬਨਾਉਣ ਦੀ ਪ੍ਰਵਿਰਤੀ ਅਤੇ ਉਨ੍ਹਾਂ ਦੀ ਪ੍ਰਭੁਤਾ ਦੇ ਪ੍ਰਤਿਕਰਮ ਵਜੋਂ ਬੁੱਧ ਅਤੇ ਜੈਨ ਧਰਮ ਦੀ ਸਥਾਪਨਾ ਹੋਈ। ਇਨ੍ਹਾਂ ਧਰਮਾਂ ਦਾ ਪ੍ਰਮੁੱਖ ਸਿੱਧਾਂਤ ਅਹਿੰਸਾ ਸੀ। ਵਰਣ ਭੇਦ, ਸੰਪਰਦਾਇਕਤਾ ਅਤੇ ਬ੍ਰਾਹਮਣ ਵਰਗ ਦੇ ਵਿਰੁਧ ਇਹ ਇਕ ਪ੍ਰਬਲ ਆਵਾਜ਼ ਸੀ। ਮਹਾਤਮਾ ਬੁੱਧ ਨੇ ਗਿਆਨ ਦੀ ਥਾਂ ਕਰਮ ਨੂੰ ਵਧੇਰੇ ਤਰਜੀਹ ਦਿਤੀ ਪਰ ਗਿਆਨ ਦੇ ਅਦਭੁੱਤ ਪ੍ਰੇਮੀ ਹੋਣ ਕਾਰਨ ਉਨ੍ਹਾਂ ਨੇ ਸੁਆਧੀਨ ਚਿੰਤਨ ਕੀਤਾ ਅਤੇ ਬਿਬੇਕ ਬੁੱਧੀ ਦੇ ਆਧਾਰ ਤੇ ਆਪਣਾ ਮਾਰਗ ਪ੍ਰਸਤੁਤ ਕੀਤਾ।[23] ਬਾਅਦ ਵਿਚ ਇਹ ਹੀਨਯਾਨ ਤੇ ਮਹਾਯਾਨ ਵਿਚ ਪਰਿਵਰਤਿਤ ਹੋ ਗਿਆ। ਨਾਥ ਪੰਥੀਆਂ ਅਤੇ ਯੋਗੀਆਂ ਦਾ ਵਿਕਾਸ ਵੀ ਇਨ੍ਹਾਂ ਤੋਂ ਹੀ ਹੋਇਆ ਹੈ।

22. ਗੀਤਾ : 18.71 ਅਤੇ 18.68

23. ਡਾ: ਸੁਦਰਸ਼ਨ ਸਿੰਘ ਮਜੀਠੀਆ : ਸੰਤ ਸਾਹਿਤਯ, ਪੰਨਾ 357.

ਬੁੱਧ ਧਰਮ ਪਰਮਾਤਮਾ ਦੇ ਅਸਤਿਤ੍ਵ ਦੀ ਮਾਨਿਅਤਾ ਨੂੰ ਸਵੀਕਾਰ ਨਹੀਂ ਕਰਦਾ। ਪਰ ਉਸ ਦੁਆਰਾ ਪ੍ਰਤਿਪਾਦਿਤ ਨਿਰਵਾਣ ਪਦ ਉਹ ਅਵਸਥਾ ਹੈ ਜਿਥੇ ਮਨੁੱਖ ਇੱਛਾਵਾਂ ਤੋਂ ਮੁਕਤ ਹੋ ਕੇ ਦੁਖਾਂ ਤੋਂ ਪੂਰਨ ਸੁਤੰਤਰਤਾ ਪ੍ਰਾਪਤ ਕਰਦਾ ਹੈ। ਬੁੱਧ ਨੇ ਇਸ ਪਦ ਦੀ ਪ੍ਰਾਪਤੀ ਲਈ "ਦੁਖ, "ਦੁਖ" ਸਮੁਦਯ", "ਦੁਖ ਨਿਰੋਧ" ਅਤੇ "ਦੁਖ ਨਿਰੋਧ ਗਾਮਿਨੀ" ਚਾਰ ਆਰੀਆ ਸੱਤਾਂ ਦੇ ਗਿਆਨ ਅਤੇ ਉਨ੍ਹਾਂ ਦੇ ਵਾਸਤਵਿਕ ਸੁਰੂਪ ਨੂੰ ਪਹਿਚਾਨਣ ਦੀ ਪ੍ਰੇਰਣਾ ਕੀਤੀ ਹੈ। ਉਸ ਨੇ ਬਾਰ ਬਾਰ ਇਸ ਗਲ ਤੇ ਜ਼ੋਰ ਦਿਤਾ ਹੈ ਕਿ ਮਨੁੱਖ ਨੂੰ ਨਿਰਵਾਣ ਦੀ ਪ੍ਰਾਪਤੀ ਲਈ ਸ੍ਵੈ-ਪ੍ਰਯਤਨਾ ਵਿਚ ਹੀ ਜੁਟਨਾ ਚਾਹੀਦਾ ਹੈ।

**ਨਿਰਵਾਣ ਦਾ ਸੁਰੂਪ** ਨਿਰਵਾਣ ਸ਼ਬਦ ਗੀਤਾ ਵਿਚ ਸਭ ਤੋਂ ਪਹਿਲਾ ਪ੍ਰਯੁਕਤ ਹੋਇਆ ਹੈ। ਇਸ ਵਿਚ ਨਿਰਵਾਣ ਉਸ ਅਵਸਥਾ ਨੂੰ ਕਿਹਾ ਗਿਆ ਹੈ ਜਿਥੇ ਯੋਗੀ ਇੰਦਰੀਆਂ ਨੂੰ ਜਿਤ ਕੇ ਵਾਸ਼ਨਾਮੁਕਤ ਹੋ ਜਾਂਦਾ ਹੈ।[24] ਬੋਧਾਂ ਨੇ ਇਸ ਸ਼ਬਦ ਨੂੰ ਅਪਣਾਇਆ ਅਤੇ ਪਰਮ ਪਦ ਦੇ ਰੂਪ ਵਿਚ ਇਸ ਦਾ ਪ੍ਰਯੋਗ ਕੀਤਾ। ਬੁੱਧ ਧਰਮ ਦੀ ਮਹਾਯਾਨ ਸ਼ਾਖਾ ਦੀਆਂ ਸੂਨਯਵਾਦ ਅਤੇ ਵਿਗਿਆਨਵਾਦ ਆਦਿ ਦਾਰਸ਼ਨਿਕ ਸੰਪਰਦਾਵਾਂ ਨੇ ਇਸ ਸੰਕਲਪ ਦੀ ਵਖ ਵਖ ਮਾਨਿਅਤਾ ਨਿਰਧਾਰਿਤ ਕੀਤੀ ਹੈ। ਸੂਨਯਵਾਦ, ਅਨੁਸਾਰ ਨਿਰਵਾਣ ਨ ਸੰਸਾਰ ਤੋਂ ਪਰੇ ਹੈ ਅਤੇ ਨ ਹੀ ਸੰਸਾਰ ਨਿਰਵਾਣ ਤੋਂ ਪਰੇ ਹੈ ਬਲਿਕ ਭਾਵ ਅਤੇ ਅਭਾਵ ਦੀ ਸੂਨਯਤਾ ਹੀ ਨਿਰਵਾਣ ਹੈ। ਇਹ ਸ਼ੂਨਯ ਵਿਚ ਉਲਝੀ ਹੋਈ ਇਕ ਉਹ ਗੰਢ ਹੈ ਜੋ ਸੂਨਯ ਵਿਚ ਹੀ ਖੁਲ੍ਹ ਸਕਦੀ ਹੈ। ਵਿਗਿਆਨਵਾਦ ਅਨੁਸਾਰ ਮਨੁੱਖੀ ਚਿਤ ਆਪਣੀਆਂ ਯਾਦਾਂ ਅਤੇ ਕਲਪਨਾਵਾਂ ਨੂੰ ਇਕਠਿਆਂ ਕਰਦਾ ਰਹਿੰਦਾ ਹੈ। ਜਿਵੇਂ ਲਹਿਰਾਂ ਦੇ ਪਾਣੀ ਵਿਚ ਲੀਨ ਹੋਣ ਨਾਲ ਪਾਣੀ ਦਾ ਅਸਤਿਤ੍ਵ ਬਣਿਆ ਹੀ ਰਹਿੰਦਾ ਹੈ। ਇਸੇ ਤਰ੍ਹਾ ਮਾਨਸਿਕ ਯਾਦਾਂ ਅਤੇ ਕਲਪਨਾਵਾਂ ਦੇ ਨਾਸ਼ ਹੋਣ ਨਾਲ ਚਿੱਤ ਦਾ ਵਿਨਾਸ਼ ਨਹੀਂ ਹੁੰਦਾ। ਨਿਰਵਾਣ ਉਹ ਅਵਸਥਾ ਹੈ ਜਿਥੇ ਚਿਤ ਦੇ ਸੰਕਲਪ ਵਿਕਲਪ ਸਭ ਸਮਾਪਤ ਹੋ ਜਾਂਦੇ ਹਨ ਤੇ ਮਾਨਸਿਕ ਇਕਾਗਰਤਾ ਪ੍ਰਾਪਤ ਹੋ ਜਾਂਦੀ ਹੈ। ਸਿੱਧਾਂ ਅਨੁਸਾਰ ਭਵ ਅਤੇ ਨਿਰਵਾਣ ਤੋਂ ਵਖਰੀ ਇਕ ਹੋਰ ਅਵਸਥਾ ਵੀ ਹੁੰਦੀ ਹੈ ਜਿਸ ਨੂੰ ਸਹਜ ਅਵਸਥਾ ਕਿਹਾ ਜਾ ਸਕਦਾ ਹੈ। ਉਸ ਅਵਸਥਾ ਵਿਚੋਂ ਪ੍ਰਾਪਤ ਹੁੰਦੇ ਸੁਖ ਦੀ ਪ੍ਰਾਪਤੀ ਹੀ ਸਿੱਧਾਂ ਦਾ ਲਕਸ਼ ਹੈ। ਨਾਥ ਪੰਥ ਵਿਚ ਆਤਮ-ਅਨੁਭਵ ਨੂੰ ਨਿਰਵਾਣ ਕਿਹਾ ਗਿਆ ਹੈ ਜਿਸ ਨੂੰ ਨਾਦ ਸਾਧਨਾਂ ਦੁਆਰਾ ਪ੍ਰਾਪਤ ਕੀਤਾ ਜਾਂਦਾ ਹੈ। ਸੰਤਾਂ ਨੇ ਵੀ ਪਰਮ ਪਦ ਨੂੰ ਨਿਰਵਾਣ ਹੀ ਕਿਹਾ ਹੈ।

**'ਬੁੱਧ' ਸੰਕਲਪ ਦੀ ਵਿਆਖਿਆ** : ਨਿਰਵਾਣ ਦੀ ਇਸ ਉਪਰੋਕਤ ਅਵਸਥਾ ਨੂੰ ਪ੍ਰਾਪਤ ਹੋਇਆ ਮਨੁੱਖ ਹੀ ਬੁੱਧ ਆਖਿਆ ਜਾਂਦਾ ਹੈ। ਪੀ. ਟੀ. ਐਸ. ਡਿਕਸਨਰੀ ਅਨੁਸਾਰ "ਬੁੱਧ" ਕਿਸੇ ਵਿਸ਼ੇਸ਼ ਵਿਅਕਤੀ ਦਾ ਨਾਂ ਨਹੀਂ ਬਲਕਿ ਇਹ ਇਕ ਉਪਾਧੀ ਹੈ ਜੋ ਨਿਰਵਾਣ ਨੂੰ ਪ੍ਰਾਪਤ ਹੋਏ ਮਨੁੱਖ ਲਈ ਨਿਯੁਕਤ ਹੁੰਦੀ ਹੈ। ਜਦੋਂ ਕੋਈ "ਬੁੱਧ" ਇਕ ਵਾਰ ਇਹ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤਾਂ ਜਿੰਨਾ ਚਿਰ ਉਸ ਦਾ ਪੰਜ ਭੂਤਕ ਸਰੀਰ ਕਾਇਮ ਰਹਿੰਦਾ ਹੈ ਉਹ ਇਸੇ ਅਵਸਥਾ ਵਿਚ ਹੀ ਰਹਿੰਦਾ ਹੈ ਅਤੇ ਸਰੀਰ ਛਡਣ ਤੋਂ ਬਾਅਦ ਉਸ ਦਾ ਇਸ ਸੰਸਾਰ ਨਾਲ ਕਿਸੇ ਕਿਸਮ ਦਾ ਕੋਈ ਸੰਬੰਧ ਨਹੀਂ ਰਹਿ ਜਾਂਦਾ। ਪਰ ਮਹਾਯਾਨ ਸੰਪਰਦਾ ਦੀ ਇਹ ਮਾਨਿਅਤਾ ਹੈ ਕਿ ਬੁੱਧ ਲੋਕ ਉਹ ਪਰਾਤਪਰ ਹਸਤੀਆਂ

24. S. G. F. Brandon : A Dictionary of Comparative Religion, p. 154.

ਹੁੰਦੀਆਂ ਹਨ ਜਿਨ੍ਹਾਂ ਅਗੇ ਸੰਸਾਰੀ ਮਰਨਹਾਰ ਜੀਵ ਸਹਾਇਤਾ ਲਈ ਪ੍ਰਾਰਥਨਾਵਾਂ ਕਰ ਸਕਦੇ ਹਨ।

**ਗੁਰੂ ਦਾ ਸੰਕਲਪ** : ਮਹਾਤਮਾ ਬੁੱਧ ਦੇ ਜੀਵਨ ਵਿਚ ਭਗਤੀ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਦਾ ਸਿੱਧਾਂਤ ਬਲ ਨਹੀਂ ਪਕੜ ਸਕਿਆ ਕਿਉਂਕਿ ਉਨ੍ਹਾਂ ਨੇ ਆਤਮਾ ਜਾਂ ਬ੍ਰਹਮ ਦੇ ਅਸਤਿਤ੍ਵ ਦੀ ਚਰਚਾ ਨੂੰ ਕਦੇ ਵੀ ਪ੍ਰੋਤਸਾਹਨ ਨਹੀਂ ਦਿਤਾ।[25] ਪਰ ਉਨ੍ਹਾਂ ਦੇ ਨਿਰਵਾਣ ਉਪਰੰਤ ਮਹਾਯਾਨ ਸ਼ਾਖਾ ਦੇ ਆਚਾਰੀਆਂ ਨੇ ਬੁੱਧ ਨੂੰ ਅਬਿਨਾਸ਼ੀ ਮੰਨ ਕੇ ਉਸ ਨੂੰ ਸ੍ਰਿਸ਼ਟੀ ਦਾ ਪਿਤਾ ਮੰਨਿਆ ਹੈ ਅਤੇ ਉਨ੍ਹਾਂ ਦੇ ਮੁੜ ਮੁੜ ਅਵਤਾਰ ਧਾਰਨ ਦੇ ਸਿੱਧਾਂਤ ਨੂੰ ਸ੍ਵੀਕਾਰ ਕਰ ਲਿਆ ਹੈ। ਇਸ ਤੋਂ ਇਲਾਵਾ ਇਹ ਮਾਨਿਅਤਾ ਵੀ ਪ੍ਰਚਲਿਤ ਹੋ ਚੁਕੀ ਹੈ ਕਿ ਬੁੱਧ ਦੀ ਭਗਤੀ, ਬੁੱਧ ਗ੍ਰੰਥਾਂ ਦਾ ਪਾਠ, ਅਤੇ ਬੁੱਧ ਦੇ ਗੁਣਾਂ ਦਾ ਕੀਰਤਨ ਕਰਨ ਨਾਲ ਜੀਵ ਸਦਗਤੀ ਨੂੰ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਨਿਰਵਾਣ ਦੀ ਪ੍ਰਾਪਤੀ ਲਈ ਸਾਧਾਰਣ ਗ੍ਰਿਹਸਥੀ ਜਨਤਾ ਲਈ ਬੁੱਧ ਦੀ ਸ਼ਰਨ ਦਾ ਸਿੱਧਾਂਤ ਲੋਕਮਾਨਯ ਹੋ ਗਿਆ। ਬੁੱਧ ਧਰਮ ਦੇ ਪ੍ਰਚਾਰ ਲਈ ਜਦੋਂ ਸੰਘ ਦਾ ਨਿਰਮਾਣ ਕੀਤਾ ਗਿਆ ਤਾਂ ਇਸ ਦੇ "ਸੰਘੰ ਸ਼ਰਣੰ ਗਛਾਮਿ", "ਧਰਮੰ ਸ਼ਰਣੰ ਗੱਛਾਮਿ', ਅਤੇ "ਬੁਧੰ ਸ਼ਰਣੰ ਗੱਛਾਮਿ" ਆਦਿ ਵਾਕਾਂ ਅਨੁਸਾਰ ਵੀ ਸੰਘ ਅਤੇ ਧਰਮ ਦੀ ਸ਼ਰਨ ਵਿਚ ਜਾਣ ਦੇ ਨਾਲ ਨਾਲ ਬੁੱਧ ਦੀ ਸ਼ਰਨ ਵੀ ਜ਼ਰੂਰੀ ਸਮਝੀ ਗਈ ਕਿਉਂਕਿ ਸਾਧਨ ਭਾਵੇਂ ਕਰਮ, ਭਗਤੀ, ਜਾਂ ਯੋਗ ਦਾ ਹੋਵੇ, ਪੱਥ ਪ੍ਰਦਰਸ਼ਕ ਦੀ ਲੋੜ ਤਾਂ ਪੈਂਦੀ ਹੀ ਹੈ। ਡਾ: ਸਤਯੇਂਦ੍ਰ ਦਾ ਵੀ ਇਹੋ ਹੀ ਵਿਚਾਰ ਹੈ ਕਿ ਬੁੱਧ ਧਰਮ ਵਿਚ ਗੁਰੂ ਦਾ ਮਹੱਤਵ ਪਹਿਲਾਂ ਨਹੀਂ ਸੀ ਪਰ ਜਿਉਂ ਜਿਉਂ ਬੁੱਧ ਦਾ ਮਹੱਤਵ ਵਧਦਾ ਗਿਆ, ਉਸ ਨੂੰ ਗੁਰੂ ਸ੍ਵੀਕਾਰ ਕਰ ਲਿਆ ਗਿਆ।[26]

**'ਅਰਹਤ' ਸੰਕਲਪ ਦੀ ਵਿਆਖਿਆ** : ਬੁੱਧ ਤੋਂ ਬਾਅਦ ਗੁਰੂ ਦੇ ਸਿੱਧਾਂਤ ਦਾ ਜੋ ਵਿਕਾਸ ਹੋਇਆ ਉਹ ਸ਼ਾਸਤ੍ਰ ਅਤੇ ਬ੍ਰਾਹਮਣ ਵਿਰੋਧੀ ਹੋ ਗਿਆ ਕਿਉਂਕਿ ਬੁੱਧ ਮਤ ਸ਼ਾਸਤ੍ਰ ਅਤੇ ਬ੍ਰਾਹਮਣ ਦੋਹਾਂ ਪ੍ਰਤਿ ਸ਼ਰਧਾ ਨਹੀਂ ਸੀ ਰਖਦਾ। ਬੋਧੀ ਭਿਕਸ਼ੂ ਬੁੱਧ ਮਤ ਦਾ ਪ੍ਰਚਾਰ ਕਰਦੇ ਹੋਏ ਲੋਕਾਂ ਦੀ ਅਗਵਾਈ ਕਰਦੇ ਸਨ। ਇਨ੍ਹਾਂ ਭਿਕਸ਼ੂਆਂ ਨੂੰ "ਅਰਹਤ" ਕਿਹਾ ਜਾਂਦਾ ਸੀ। ਮਹਾਤਮਾ ਬੁੱਧ ਵੀ ਆਪਣੇ ਆਪ ਨੂੰ "ਅਰਹਤ' ਹੀ ਸਦਵਾਉਂਦੇ ਸਨ।

"ਅਰਹਤ" ਸ਼ਬਦ ਪਾਲੀ ਦੇ "ਅਰਹੰਤ" ਦਾ ਰੂਪ ਹੈ। ਇਹ ਉਸ ਵਿਅਕਤੀ ਲਈ ਵਰਤਿਆ ਜਾਂਦਾ ਸੀ ਜਿਸ ਨੇ ਇੰਦਰਿਆਵੀ ਇੱਛਾਵਾਂ ਦਾ ਦਮਨ ਕਰਕੇ ਸੰਸਾਰ ਦੇ ਮੋਹ ਅਤੇ ਅਗਿਆਨ ਤੋਂ ਛੁਟਕਾਰਾ ਪ੍ਰਾਪਤ ਕਰ ਲਿਆ ਹੋਵੇ। ਇਕ ਅਰਹਤ ਲਈ ਇਹ ਬੜਾ ਲਾਜ਼ਮੀ ਸੀ ਕਿ ਉਹ ਆਪਣੀ ਸ਼ਖ਼ਸੀਅਤ ਵਿਚ ਨਿਸ਼ਕਪਟਤਾ, ਗਿਆਨ ਦੀ ਪ੍ਰਾਪਤੀ ਲਈ ਖੋਜ ਕਰਨ ਦੀ ਪ੍ਰਤਿਭਾ, ਖੇੜਾ, ਸ੍ਵਛਤਾ, ਮਨ ਦੀ ਇਕਾਗਰਤਾ, ਸਬਰ ਜਾਂ ਧੀਰਜ, ਸਵੈ-ਕਾਬੂ ਕਰਨ ਦੀ ਯੋਗਤਾ, ਕਰਾਮਾਤ, ਸ਼ੁਧ ਆਚਰਣ, ਨੈਤਿਕਤਾ, ਪਰਮ ਸਮਾਧੀ ਦੀ ਅਵਸਥਾ ਦੀ ਪ੍ਰਾਪਤੀ ਲਈ ਮਨਨ ਕਰਨ ਲਈ ਪ੍ਰਯਤਨ ਕਰਨ ਦੀ ਲਗਨ, ਘੋਰ ਤਪ ਕਰਨ ਦਾ ਉਤਸ਼ਾਹ, ਬੁੱਧ ਵਿਚ ਪੂਰਨ ਵਿਸ਼ਵਾਸ, ਚੰਗੀ ਸਿਹਤ, ਈਮਾਨਦਾਰੀ, ਆਤਮ ਬਲ, ਬੋਧ ਸਿੱਧਾਂਤਾਂ ਦੀ ਪ੍ਰਬੀਨ ਸੂਝ, ਤ੍ਰਿਸ਼ਨਾ ਦਾ ਦਮਨ, ਇਕਾਂਤ ਦੀ ਆਵੱਸ਼ਕਤਾ ਦਾ ਅਹਿਸਾਸ, ਸੂਖਮ ਦ੍ਰਿਸ਼ਟੀ, ਦੂਰ ਅੰਦੇਸ਼ੀ, ਆਦਿ ਗੁਣਾਂ ਦਾ ਸੰਚਾਰ ਕਰੇ। ਇਨ੍ਹਾਂ ਗੁਣਾਂ ਦੀ

25. ਡਾ. ਹਰਿਵੰਸ਼ ਲਾਲ ਸ਼ਰਮਾ : ਮਧਯਕਾਲੀਨ ਨਿਰਗੁਣ-ਭਕਤਿ-ਸਾਧਨਾ, ਪੰਨਾ 37
26. ਮਧਯ ਯੁਗੀਨ ਹਿੰਦੀ ਸਾਹਿਤਯ ਕਾ ਲੋਕਤਾਤ੍ਵਿਕ ਅਧਯਯਨ, ਪੰਨਾ 105

ਪ੍ਰਾਪਤੀ ਲਈ ਉਸ ਵਾਸਤੇ ਇਹ ਵੀ ਬੜਾ ਜ਼ਰੂਰੀ ਸੀ ਕਿ ਉਹ ਵਿਕਾਰਾਂ ਦੀ ਪਕੜ ਤੋਂ ਉਚਾ ਉਠਦਾ ਹੋਇਆ ਵਿਭਚਾਰ, ਵੈਰ, ਈਰਖਾ, ਦੁਸ਼ਟ ਸੁਭਾਵ, ਬਦਨੀਤੀ, ਧੋਖਾ, ਆਲਸ, ਨਿਸ਼ਕ੍ਰਿਅਤਾ, ਫਿਕਰ, ਉਕਸਾਹਟ, ਬੇਕਰਾਰੀ, ਸ਼ਕ, ਭਰਮ, ਚੋਰੀ, ਕਤਲ, ਝੂਠ, ਗਲਤ ਦ੍ਰਿਸ਼ਟੀਕੋਣ, ਨਿਰਰਥਕ ਵਾਦ ਵਿਵਾਦ ਅਤੇ ਅਪਵਿਤਰਤਾ, ਆਦਿ ਆਸੁਰੀ ਤੇ ਮਾਰੂ ਔਗੁਣਾ ਦਾ ਤਿਆਗ ਕਰੇ।

ਇਹ ਸੀ ਅਰਹਤਾਂ ਦਾ ਆਦਰਸ਼ਕ ਜੀਵਨ ਜਿਹੜਾ ਮਹਾਤਮਾ ਬੁੱਧ ਦੀ ਮੌਤ ਤੋਂ ਤਿੰਨ ਸਦੀਆਂ ਬਾਅਦ ਤਕ ਇਸੇ ਤਰ੍ਹਾਂ ਹੀ ਕਾਇਮ ਰਿਹਾ ਪਰ ਦੂਜੀ ਸਦੀ ਈਸਵੀ ਵਿਚ ਇਨ੍ਹਾ ਬੁੱਧ ਭਿਕਸ਼ੂਆਂ ਨੇ ਬੁੱਧ ਸਿਧਾਂਤਾਂ ਦੇ ਕੁਝ ਇਕ ਪੱਖਾਂ ਵਲੋਂ ਅਨਗਹਿਲੀ ਕਰਨੀ ਸ਼ੁਰੂ ਕਰ ਦਿਤੀ। ਲੋਕਾਂ ਦੇ ਭਲੇ ਤੇ ਉਨ੍ਹਾਂ ਵਿਚ ਬੁੱਧ ਮਤ ਦਾ ਪ੍ਰਚਾਰ ਕਰਨ ਦੇ ਉਤਸ਼ਾਹ ਵਲੋਂ ਬੇਮੁਖ ਹੋ ਕੇ ਨਿਜੀ ਦੁਖਾਂ ਤੇ ਪਾਪਾਂ ਤੋਂ ਸੁਤੰਤਰਤਾ ਦੀ ਪ੍ਰਾਪਤੀ ਲਈ ਆਤਮਿਕ ਖੁਦਗਰਜ਼ੀ ਦਾ ਸ਼ਿਕਾਰ ਬਣ ਗਏ। ਉਨ੍ਹਾਂ ਦੀ ਇਸ ਸੁਆਰਥ ਭਾਵਨਾ ਦੇ ਪ੍ਰਤਿਕਰਮ ਵਜੋਂ ਬੋਧੀਸੱਤਵਾਂ ਦੇ ਸਿੱਧਾਂਤ ਦਾ ਪ੍ਰਤਿਪਾਦਨ ਹੋਇਆ।

**'ਬੋਧੀਸੱਤਵ' ਸੰਕਲਪ ਦੀ ਵਿਆਖਿਆ**: ਬੋਧੀਸੱਤਵ ਸੰਸਕ੍ਰਿਤ ਦਾ ਸ਼ਬਦ ਹੈ ਜੋ ਬੋਧੀ ਅਤੇ ਸੱਤਵ ਦੇ ਸ਼ਬਦਾਂ ਦੇ ਸੰਜੋਗ ਤੋਂ ਬਣਿਆ ਹੈ। ਬੋਧੀ ਦਾ ਭਾਵ ਹੈ ਗਿਆਨ (enlightenment)। ਸੱਤਵ ਸ਼ਬਦ ਦੇ ਅਰਥਾਂ ਸੰਬੰਧੀ ਵਖ ਵਖ ਵਿਦਵਾਨਾ ਦੇ ਵਿਚਾਰਾ ਦੀ ਵਿਸਤ੍ਰਿਤ ਵਿਆਖਿਆ ਕਰਦੇ ਹੋਏ 'ਹਰਦਿਆਲ' ਆਪਣੀ ਕਲਾਸੀਕਲ ਰਚਨਾ "ਬੋਧੀਸੱਤਵ ਡਾਕਟ੍ਰਿਨ" ਵਿਚ ਲਿਖਦਾ ਹੈ ਕਿ "ਸੱਤਵ" ਸ਼ਬਦ ਪਾਲੀ ਦੇ ਸ਼ਬਦ "ਸੱਤਾ" ਦਾ ਵਟਿਆ ਹੋਇਆ ਰੂਪ ਹੋ ਸਕਦਾ ਹੈ।[27] ਪਾਲੀ ਲਿਖਤਾਂ ਵਿਚ ਬੋਧੀਸੱਤਾ ਦਾ ਅਰਥ ਬੁੱਧੀਵਾਦੀ ਜੀਵ (a bodhi being) ਹੈ ਪਰ ਇਥੇ "ਸੱਤਾ" ਦਾ ਅਰਥ ਨਿਰਾ ਆਮ ਜੀਵ ਹੀ ਨਹੀਂ, ਬਲਕਿ ਇਹ ਵੈਦਿਕ ਸ਼ਬਦ "ਸਤਵਮ" ਨਾਲ ਵੀ ਸੰਬੰਧ ਰਖਦਾ ਹੈ ਜਿਸ ਦਾ ਮਤਲਬ ਹੈ ਸੂਰਬੀਰ ਜਾਂ ਯੋਧਾ। ਇਸ ਲਈ ਬੋਧੀਸੱਤਵ ਦਾ ਭਾਵ ਹੈ ਯੋਧਾ ਜਾਂ ਰੂਹਾਨੀ ਸੂਰਬੀਰ।[28]

ਇਨ੍ਹਾਂ ਬੋਧੀਸੱਤਵਾਂ ਦਾ ਮੁਢਲਾ ਅਸੂਲ ਹੀ ਅਰਹਤਾਂ ਦੀਆਂ ਆਤਮਿਕ ਖੁਦਗਰਜ਼ੀ ਸੰਬੰਧੀ ਮਾਨਿਅਤਾਵਾਂ ਦਾ ਵਿਰੋਧ ਕਰਨਾ ਸੀ। ਨਵੇਂ ਸਿੱਧਾਂਤਾਂ ਦੇ ਇਨ੍ਹਾਂ ਵਿਆਖਿਆਕਾਰਾਂ ਨੇ ਅਰਹਤਾਂ ਦੇ ਨਿਰਵਾਣ ਸੰਕਲਪ ਉਤੇ ਟੀਕਾ ਟਿਪਣੀ ਕਰਦੇ ਹੋਏ ਦਸਿਆ ਕਿ "ਨਿਰਬਾਣ" ਦਾ ਸੰਕਲਪ ਮਹਾਤਮਾ ਬੁੱਧ ਦੇ ਉਪਦੇਸ਼ਾਂ ਦੀਆਂ ਮੁੱਢਲੀਆਂ ਲਿਖਤਾਂ ਵਿਚ ਹੈ ਹੀ ਨਹੀਂ ਅਤੇ ਉਸ ਦੀ ਥਾਂ "ਅਨੁੱਤਰ ਸਮਿਅਕ ਸੰਬੋਧਿ" (ਅਰਥਾਤ ਪੂਰਨ ਅਤੇ ਸਰਵੋਤਮ ਗਿਆਨ) ਸ਼ਬਦਾਂ ਦੀ ਮੌਜੂਦਗੀ ਦੱਸੀ ਤੇ ਕਿਹਾ ਕਿ ਗੌਤਮ ਬੁੱਧ ਨੇ ਇਹ ਗਿਆਨ ਖ਼ੁਦ ਪ੍ਰਾਪਤ ਕੀਤਾ ਸੀ। ਸੋ ਹਰ ਇਕ ਨੂੰ ਇਸ ਦੀ ਪ੍ਰਾਪਤੀ ਲਈ ਪ੍ਰਯਤਨਸ਼ੀਲ ਹੋਣਾ ਚਾਹੀਦਾ ਹੈ, ਕੇਵਲ ਦੁਖਾਂ ਤੇ ਪਾਪਾਂ ਤੋਂ ਮੁਕਤੀ ਤੇ ਵਿਕਾਰਾਂ ਤੋਂ ਛੁਟਕਾਰਾ ਹੀ ਜੀਵਨ ਦਾ ਆਦਰਸ਼ ਨਹੀਂ। ਅਰਹਤਾਂ ਦੇ ਨਿਰਵਾਣ ਆਦਰਸ਼ ਵਿਚ ਬੌਧਿਕ ਸਿੱਧੀਕਰਨ ਅਤੇ ਸਰਵ-ਉੱਚ ਗਿਆਨ ਦੀ ਪ੍ਰਾਪਤੀ ਦਾ ਕੋਈ ਵਿਧਾਨ ਨਹੀਂ ਸੀ। ਇਕ ਪਾਸੇ ਤਾਂ ਉਨ੍ਹਾਂ ਦੇ ਸਿਧਾਂਤ ਮਨੁੱਖਤਾ ਨੂੰ ਸਰਵ-ਉੱਚ ਗਿਆਨ ਦੀ ਪ੍ਰਾਪਤੀ ਤੋਂ ਮਹਿਰੂਮ ਕਰਦੇ ਸਨ ਤੇ ਦੂਜੇ ਪਾਸੇ ਅਰਹਤਾਂ ਦੀ ਮੌਤ ਉਪਰੰਤ ਉਨ੍ਹਾਂ

27. A Bodhisattva Doctrine in Buddhist Sanskrit Literature, p. 7.
28. *Ibid.*

ਦੇ ਇਸ ਸੰਸਾਰ ਤੋਂ ਬਿਲਕੁਲ ਹੀ ਬੇਲਾਗ ਹੋ ਜਾਣ ਦੀ ਮਾਨਿਅਤਾ ਦੇ ਕਾਰਨ, ਨਿਰਵਾਣ ਅਵਸਥਾ ਵਿਚ ਪੁਜ ਚੁਕੇ ਭੂਤ ਕਾਲੀਨ ਭਿਕਸ਼ੂਆਂ ਦੀ ਪੂਜਾ ਅਤੇ ਸੇਵਾ ਦੇ ਅਵਸਰ ਤੋਂ ਵੀ ਮਨੁੱਖਤਾ ਨੂੰ ਵਾਂਝਿਆ ਰਖਦੇ ਸਨ। ਇਸ ਲਈ ਬੋਧੀਸੱਤਵਾਂ ਦੇ ਸਿੱਧਾਂਤ ਅਨੁਸਾਰ ਬੋਧੀਸੱਤਵ ਦੀ ਉਪਾਧੀ ਉਸ ਵਿਅਕਤੀ ਲਈ ਪ੍ਰਯੁਕਤ ਕੀਤੀ ਗਈ ਜਿਹੜਾ ਬੋਧੀ ਦੀ ਅਵਸਥਾ ਦੀ ਪ੍ਰਾਪਤੀ ਲਈ ਚੇਸ਼ਟਾ ਕਰਦਾ ਹੋਇਆ ਅਜਿਹੇ ਨਿਰਵਾਣ ਨੂੰ ਪ੍ਰਾਪਤ ਕਰ ਲੈਂਦਾ ਸੀ ਜਿਸ ਵਿਚ ਇਸ ਅਵਸਥਾ ਤੋਂ ਉਪਰੰਤ ਵੀ ਦੁਖਿਤ ਸੰਸਾਰ ਦੀ ਸੇਵਾ ਅਤੇ ਸਹਾਇਤਾ ਦੀ ਸੰਭਾਵਨਾ ਵਿਦਮਾਨ ਰਹਿੰਦੀ ਸੀ।[29] ਇਹ ਸ਼ਬਦ ਮੂਲ ਰੂਪ ਵਿਚ ਗੌਤਮ ਬੁੱਧ ਦੀ ਉਸ ਆਤਮਿਕ ਅਵਸਥਾ ਲਈ ਵੀ ਵਰਤਿਆ ਜਾਂਦਾ ਸੀ ਜਿਹੜੀ ਬੁੱਧ ਅਵਸਥਾ ਪੁਜਣ ਤੋਂ ਪਹਿਲਾਂ ਦੀ ਹੁੰਦੀ ਹੈ। ਬੋਧਿਸੱਤਵ ਨੂੰ ਇਸ ਅਵਸਥਾ ਤਕ ਪੁਜਣ ਲਈ ਆਪਣੇ ਅੰਦਰ ਵੈਰਾਗ, ਤਿਆਗ, ਦ੍ਰਿੜਤਾ, ਕੁਰਬਾਨੀ ਜ਼ਿੰਦਗੀ ਦੇ ਪਰੰਪਰਾਗਤ ਗਲਤ ਤੇ ਪਥ-ਭ੍ਰਿਸ਼ਟ ਸੰਕਲਪਾਂ ਤੋਂ ਮੁਕਤੀ, ਅਤੇ ਘੋਰ ਤਪ ਆਦਿ ਦੈਵੀ ਗੁਣਾਂ ਦਾ ਸੰਚਾਰ ਕਰਨਾ ਪੈਂਦਾ ਸੀ। ਉਸ ਦਾ ਉੱਦੇਸ਼ ਨਿਰਵਿਕਲਪ ਸਮਾਧੀ ਰਾਹੀਂ ਉਸ ਪਰਾ ਗਿਆਨ ਦੀ ਪ੍ਰਾਪਤੀ ਸੀ ਜਿਥੇ ਸੰਸਾਰ ਅਤੇ ਨਿਰਵਾਣ ਇਕੋ ਹੀ ਯਥਾਰਥ (reality) ਦੇ ਦੋ ਪਖ ਪ੍ਰਤੀਤ ਹੋਣ ਲਗ ਪੈਂਦੇ ਹਨ।[30] ਬੋਧੀਸੱਤਵ ਲਈ ਇਹ ਅਵਸਥਾ ਬੁੱਧ ਅਵਸਥਾ ਹੈ।

ਮਹਾਯਾਨ ਦੀਆਂ ਵਜ੍ਰਯਾਨ ਅਤੇ ਸਹਜਯਾਨ ਸ਼ਾਖਾਵਾਂ ਵਿਚ ਇਨ੍ਹਾਂ ਬੋਧੀਸੱਤਵਾਂ ਦੇ ਰੂਪ ਵਿਚ ਗੁਰੂ ਨੂੰ ਅਸੀਮ ਪ੍ਰਤਿਸ਼ਠਾ ਪ੍ਰਾਪਤ ਹੋਈ। ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦੇ ਸ਼ਬਦਾਂ ਵਿਚ ਸਹਜੀਆ ਮਤ ਦੇ ਜਿਹੜੇ ਦੋਹੇ ਮਿਲਦੇ ਹਨ, ਉਨ੍ਹਾਂ ਵਿਚ ਗੁਰੂ ਭਗਤੀ ਦੇ ਬਹੁਤ ਉਪਦੇਸ਼ ਪਾਏ ਜਾਂਦੇ ਹਨ। ਇਕ ਦੋਹੇ ਵਿਚ ਤਾਂ ਇਥੋਂ ਤਕ ਕਿਹਾ ਗਿਆ ਹੈ ਕਿ ਗੁਰੂ ਸਿੱਧ ਤੋਂ ਵੀ ਵਡੇ ਹੁੰਦੇ ਹਨ। ਉਨ੍ਹਾਂ ਨੂੰ ਬਗੈਰ ਵਿਚਾਰੇ ਹੀ ਗਲ ਕਰ ਦੇਣੀ ਚਾਹੀਦੀ ਹੈ।[31] ਵਜ੍ਰਯਾਨ ਸ਼ਾਖਾ ਨਾਲ ਸੰਬੰਧਿਤ ਬੋਧਾਂ ਅਨੁਸਾਰ ਗੁਰੂ ਦੀਖਿਆ ਬਿਨਾ ਕੋਈ ਵੀ ਬੁੱਧ ਧਰਮ ਦੇ ਕਿਲ੍ਹੇ ਵਿਚ ਦਾਖਲ ਨਹੀਂ ਹੋ ਸਕਦਾ। ਗੁਰੂ ਦਾ ਸਥਾਨ ਸਰਵੋਤਮ ਹੈ।[32] ਬਗੈਰ ਗੁਰੂ ਦੇ ਨਿਰਦੇਸ਼ਨ ਤੋਂ ਮੰਤਰਾਂ ਦੇ ਜਾਪ ਅਤੇ ਸਮਾਧੀ ਦੀ ਪ੍ਰਾਪਤੀ ਵਿਚ ਸਫਲਤਾ ਮਿਲਣੀ ਅਸੰਭਵ ਹੈ।[33] ਗੁਰੂ ਦੇ ਅੰਮ੍ਰਿਤ ਰੂਪੀ ਬਚਨਾਂ ਨਾਲ ਹੀ ਨਿਰਵਾਣ ਦੀ ਪ੍ਰਾਪਤੀ ਹੋ ਸਕਦੀ ਹੈ।[34]

ਮਹਾਯਾਨ ਸੰਪਰਦਾ ਦਾ ਇਕ ਮਹੱਤਵਪੂਰਨ ਸੰਕਲਪ ਬੋਧਿਚਿਤ ਹੈ। ਬੋਧਿਚਿਤ, ਚਿਤ ਦੀ ਉਸ ਅਵਸਥਾ ਨੂੰ ਕਹਿੰਦੇ ਹਨ ਜਦੋਂ ਉਹ ਧਰਮ ਸਾਧਨਾ ਲਈ ਤਿਆਰ ਹੁੰਦਾ ਹੈ। ਬੋਧਿਚਿਤ ਦੀ ਬੋਧ ਅਵਸਥਾ ਗਿਆਨ ਅਤੇ ਧਰਮ ਸਾਧਨਾ ਵਿਚ ਸਥਿਤ

---

29. "A bodhisattva was defined as one who strove to gain bodhi and scored such nirvana, as he wished to help and succour his fellow creatures in the world of sorrow, sin and impermanence".
(Hardyal : A Bodhisattva doctrine in Budhist Sanskrit Literature, p. 4)
30 S. G. F. Brandon : A Dictionary of Comparative Religion, p. 145.
31. ਬੌਧਗਾਨ ਦੋਹਾ (ਹਰ ਪ੍ਰਸਾਦ ਸ਼ਾਸਤ੍ਰੀ) ; ਪੰਨਾ 3 (ਭੂਮਿਕਾ)
32. B. Bhattacharya : An Introduction to Budhist Esotericism, p. 93.
33. J. Gonda : Change and Continuity in Indian Religion p. 278.
34. ਸਾਂਕ੍ਰਿਤਯਾਯਨ : ਹਿੰਦੀ ਕਾਵਯਧਾਰਾ, ਪੰਨਾ 20

ਉਹ ਅਵਾਸਥਾ ਹੈ ਜਿਸ ਵਿਚ ਸੂਨਯਤਾ, ਗਿਆਨ ਅਤੇ ਕਰੁਣਾ ਦੇ ਤੱਤ ਹੁੰਦੇ ਹਨ । ਇਸ ਬੋਧਿਚਿਤ ਨੂੰ ਉਤਪੰਨ ਕਰਨ ਲਈ ਦਾਨ, ਸ਼ੀਲ, ਸਹਿਨਸ਼ੀਲਤਾ, ਵੀਰਯ (ਅਧਿਆਤਮਿਕ ਸ਼ਕਤੀ), ਧਿਆਨ ਅਤੇ ਪ੍ਰਗਯਾ ਅਥਵਾ ਪਰਮਾਰਥ ਗਿਆਨ ਆਦਿ ਛੇ ਪਾਰਮਿਤਾਵਾਂ ਦੀ ਸਾਧਨਾ ਕਰਨੀ ਪੈਂਦੀ ਹੈ ਜੋ ਬੋਧਿਚਿਤ ਨੂੰ ਭਵ ਸਾਗਰ ਤੋਂ ਪਾਰ ਲੈ ਜਾਂਦੀਆਂ ਹਨ । ਇਸ ਸਾਧਨਾ ਤੋਂ ਬਾਅਦ ਬੋਧਿਚਿਤੋਂਪਾਦ ਹੁੰਦਾ ਹੈ ਅਤੇ ਉਸ ਵਿਚ ਸ਼ੂਨਿਅਤਾ, ਗਿਆਨ ਅਤੇ ਕਰੁਣਾ ਸੰਜੁਗਤ ਹੋ ਜਾਂਦੇ ਹਨ । ਇਸ ਤੋਂ ਪਿਛੋਂ ਇਹ ਬੋਧਿਚਿਤ ਪ੍ਰਮਦਿਤਾ, ਵਿਮਲਾ, ਪ੍ਰਭਾਕਾਰੀ, ਅਰਚਿਸਮਤੀ, ਸੁਦੁਰਜਿਆ, ਅਭਿਮੁਖੀ, ਦੁਰੰਗਮਾ, ਅਚਲਾ, ਸਾਧੁਮਤੀ ਅਤੇ ਅੰਤ ਵਿਚ ਮੇਘਮਈ ਧਰਮ ਮੇਘ ਆਦਿ 10 ਭੂਮੀਆਂ ਨੂੰ ਪਾਰ ਕਰਕੇ ਪ੍ਰਗਯਾ ਜਾਂ ਪਰਮਾਰਥ ਦੇ ਗਿਆਨ ਦਾ ਸੁਆਮੀ ਬਣਦਾ ਹੈ । ਉਸ ਵਿਚ ਅਨੰਤ ਕਰੁਣਾ ਦਾ ਉਦੈ ਹੁੰਦਾ ਹੈ ਅਤੇ ਉਹ ਪੂਰਨ ਬੋਧੀਸੱਤਵ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ । ਪਰ ਇਹ ਮਾਰਗ ਬੜਾ ਹੀ ਕਠਿਨ ਹੈ ਇਸ ਲਈ ਜਨ ਸਾਧਾਰਨ ਲਈ ਬੋਧੀਸੱਤਵਾਂ ਦੀ ਸ਼ਰਨ ਵਿਚ ਜਾਣ ਦਾ ਵਿਧਾਨ ਅਤਿ ਜ਼ਰੂਰੀ ਸਮਝਿਆ ਗਿਆ ਹੈ ।

## (ਹ) ਜੈਨ ਧਰਮ ਵਿਚ ਗੁਰੂ ਦਾ ਸੰਕਲਪ

**ਧਾਰਮਿਕ ਸਥਿਤੀ** : ਆਮ ਪ੍ਰਚਲਿਤ ਵਿਚਾਰ ਅਨੁਸਾਰ ਜੈਨ ਧਰਮ ਦੇ ਆਦਿ ਸੰਚਾਲਕ, "ਮਹਾਵੀਰ" ਮੰਨੇ ਜਾਦੇ ਹਨ । ਪਰ ਆਧੁਨਿਕ ਖੋਜ ਦੇ ਪ੍ਰਕਾਸ ਵਿਚ ਇਸ ਧਰਮ ਦੇ ਪ੍ਰਮੁਖ ਪ੍ਰਵਰਤਕ ਇਕ ਪੌਰਾਣਿਕ ਮਹਾਂਪੁਰਸ਼ ਰਿਸ਼ਭਦੇਵ ਦਸੇ ਜਾਂਦੇ ਹਨ ਜਿਨ੍ਹਾਂ ਤੋਂ ਬਾਅਦ 23 ਤੀਰਥੰਕਰ ਹੋਏ । ਇਨ੍ਹਾਂ ਵਿਚੋਂ ਅੰਤਿਮ ਤੀਰਥੰਕਰ ਮਹਾਵੀਰ ਹਨ । ਡਾ: ਰਾਧਾ ਕ੍ਰਿਸ਼ਨਨ ਅਨੁਸਾਰ ਪਹਿਲੀ ਸਦੀ ਈਸਾ ਪੂਰਵ ਵਿਚ ਜੈਨ ਧਰਮ ਦੇ ਪਹਿਲੇ ਤੀਰਥੰਕਰ ਰਿਸ਼ਭਦੇਵ ਦੀ ਲੋਕਾਂ ਦੁਆਰਾ ਪੂਜਾ ਹੋਣ ਦੇ ਪ੍ਰਮਾਣ ਉਪਲਬਧ ਹੁੰਦੇ ਹਨ । ਉਹ ਲਿਖਦੇ ਹਨ ਕਿ ਯਜੁਰ ਵੇਦ ਦੇ ਮੰਤਰਾਂ ਵਿਚ ਰਿਸ਼ਭਦੇਵ ਦਾ ਉਲੇਖ ਮਿਲਦਾ ਹੈ ਅਤੇ ਭਾਗਵਤ ਪੁਰਾਨ ਵਿਚੋਂ ਵੀ ਰਿਸ਼ਭਦੇਵ ਨੂੰ ਪਹਿਲਾ ਤੀਰਥੰਕਰ ਮੰਨੇ ਜਾਣ ਦੀ ਪ੍ਰੋੜ੍ਹਤਾ ਹੋ ਜਾਂਦੀ ਹੈ ।[35] ਇਸ ਲਈ ਜੈਨ ਧਰਮ ਦੇ 24 ਤੀਰਥੰਕਰਾ ਵਿਚੋਂ ਰਿਸ਼ਭਦੇਵ ਹੀ ਪਹਿਲੇ ਤੀਰਥੰਕਰ ਸਨ ਅਤੇ ਮਹਾਵੀਰ ਜੀ ਅੰਤਿਮ ।

ਇਹ ਮਤ ਈਸ਼ਵਰ ਦੀ ਸੱਤਾ ਨੂੰ ਤਾਂ ਮੰਨਦਾ ਹੈ ਪਰ ਉਸ ਨੂੰ ਸ੍ਰਿਸ਼ਟੀ ਕਰਤਾ ਨਹੀਂ ਮੰਨਦਾ । ਵਰਤ, ਨੇਮ, ਅਤੇ ਤਪ ਦੁਆਰਾ ਮੁਕਤੀ ਪ੍ਰਾਪਤ ਕਰਨਾ ਇਸ ਅਨੁਸਾਰ ਮਨੁੱਖ ਦਾ ਜੀਵਨ ਲਕਸ਼ ਹੈ । ਮੁਕਤੀ ਦਾ ਸਾਧਨ "ਸਮਿਅਕ ਗਿਆਨ", "ਸਮਿਅਕ ਦਰਸ਼ਨ," ਅਤੇ "ਸਮਿਅਕ ਚਰਿਤ੍ਰ" ਨਿਰਮਾਣ ਹੈ । ਆਤਮ ਮੁਕਤੀ, ਅਤੇ ਚਰਿਤ੍ਰ ਸਿੱਧੀ ਲਈ ਬ੍ਰਹਮਚਰਯ, ਖਿਮਾ, ਸਰਲਤਾ, ਸ਼ੌਚ, ਸਤਯ, ਸੰਜਮ, ਤਿਆਗ, ਉਦਾਸੀਨਤਾ, ਆਦਿ ਗੁਣ ਜ਼ਰੂਰੀ ਹਨ । ਡਾ: ਉਮੇਸ਼ ਮਿਸ਼ਰ ਅਨੁਸਾਰ ਜੈਨ ਧਰਮ ਵਿਚ ਮੁਕਤੀ ਲਈ "ਅਨਿਤਯ" "ਅਸ਼ਰਣ", "ਸੰਸਾਰ", "ਏਕਤ੍ਵ", "ਅਨਯਤ੍ਵ", "ਅਸ਼ੁਚੀ", "ਆਸ੍ਰਵ", "ਸੰਵਰ" "ਨਿਰਜਰਾ", "ਲੋਕ", "ਬੋਧਿਦੁਰਲਭੱਤਵ", ਅਤੇ "ਧਰਮਾਨੁਪ੍ਰੇਕਸ਼ਾ" ਆਦਿ ਭਾਵਨਾਵਾਂ ਨਾਲ ਯੁਕਤ ਹੋਣਾ ਬੜਾ ਲਾਜ਼ਮੀ ਹੈ ।[36]

35. Indian Philosophy; Vol. I, p. 28.7
36. ਭਾਰਤੀਯ ਦਰਸ਼ਨ, ਪੰਨਾ 117 ।

**ਤੀਰਥੰਕਰ : ਗੁਰੂ ਰੂਪ ਵਿਚ :** ਜੈਨ ਧਰਮ ਵਿਚ ਤਿੰਨ ਤੱਤ ਮੰਨੇ ਗਏ ਹਨ— ਦੇਵ ਤੱਤ, ਗੁਰੂ ਤੱਤ ਅਤੇ ਧਰਮ ਤੱਤ। ਇਨ੍ਹਾਂ ਤਿੰਨਾਂ ਦੀ ਸਮਿਅਕ ਜਾਣਕਾਰੀ ਹੀ ਗਿਆਨ ਹੈ। ਇਨ੍ਹਾਂ ਉਤੇ ਦ੍ਰਿੜ੍ਹ ਸ਼ਰਧਾ "ਸਮਿਅਕ ਦਰਸ਼ਨ" ਹੈ ਜਿਸ ਦਾ ਜੈਨ ਧਰਮ ਵਿਚ ਸਭ ਤੋਂ ਵਧ ਮਹੱਤਵ ਹੈ। ਸਮਿਅਕ ਗਿਆਨ ਦਰਸ਼ਨ ਯੁਕਤ ਚਰਿਤ੍ਰ ਹੀ ਮੁਕਤੀ ਦਾ ਮਾਰਗ ਹੈ। ਸਿੱਧ ਚਕ੍ਰ ਦੀ ਆਰਾਧਨਾ ਵਿਚ ਦੇਵ, ਗੁਰੂ ਅਤੇ ਧਰਮ ਇਨ੍ਹਾਂ ਤਿੰਨਾਂ ਤੱਤਾਂ ਦੀ ਇਕੱਠੀ ਆਰਾਧਨਾ ਹੁੰਦੀ ਹੈ।

ਜੈਨ ਧਰਮ ਦੇ ਸਭ ਤੋਂ ਵਡੇ ਮੰਤਰ ਵਿਚ ਜਿਸ ਨੂੰ "ਨਵਕਾਰ ਮੰਤਰ" ਕਿਹਾ ਜਾਂਦਾ ਹੈ ਅਰਹਤ, ਸਿੱਧ, ਆਚਾਰਯ, ਉਪਾਧਿਆਏ, ਅਤੇ ਸਾਧੂ ਇਨ੍ਹਾਂ ਪੰਜਾਂ ਪਰਮੇਸ਼ਠੀਆਂ ਨੂੰ ਨਮਸਕਾਰ ਕੀਤੀ ਗਈ ਹੈ। ਇਨ੍ਹਾਂ ਪੰਜਾਂ ਪਰਮੇਸ਼ਠੀਆਂ ਵਿਚ ਸਿੱਧ ਪਦ ਤਾਂ ਪਰਮਾਤਮਾ ਦਾ ਹੈ ਅਤੇ ਬਾਕੀ ਚਾਰ ਪਦ ਪਰਉਪਕਾਰੀ ਗੁਰੂਆਂ ਦੇ ਹਨ। ਉਂਞ "ਅਰਹਤ" ਨੂੰ ਦੇਵ ਤੱਤ ਵਿਚ ਸਥਾਨ ਦਿਤਾ ਗਿਆ ਹੈ ਪਰ ਵਾਸਤਵ ਵਿਚ ਅਰਹਤ ਧਰਮ ਨੂੰ ਪਰਗਟ ਕਰਨ ਵਾਲੇ ਧਰਮੋਪਦੇਸ਼ਕ ਹੋਣ ਦੇ ਕਾਰਨ ਗੁਰੂ ਹੀ ਹਨ। ਉਨ੍ਹਾਂ ਦੇ ਸ਼ਿਸ਼ਾਂ ਨੂੰ ਗਣਧਰ ਕਹਿੰਦੇ ਹਨ। ਸਾਧੂ, ਸਾਧਵੀ, ਸ੍ਰਾਵਕ ਅਤੇ ਸ੍ਰਾਵਿਕਾ ਆਦਿ ਚਤੁਰਵਿਧ ਸੰਘ ਦੀ ਸਥਾਪਨਾ ਕਰਨ ਨਾਲ ਹੀ ਉਹ ਤੀਰਥੰਕਰ ਅਖਵਾਉਂਦੇ ਹਨ। ਥਾਂ ਥਾਂ ਦੇ ਪੈਦਲ ਵਿਹਾਰ ਕਰਦੇ ਹੋਏ ਇਹ ਤੀਰਥੰਕਰ ਧਰਮ ਤੱਤ ਦਾ ਉਪਦੇਸ਼ ਦਿੰਦੇ ਹਨ ਅਤੇ ਉਨ੍ਹਾਂ ਦੇ ਉਪਦੇਸ਼ ਨਾਲ ਲੱਖਾਂ ਆਦਮੀ ਆਤਮ ਕਲਿਆਣ ਵਿਚ ਪਰਵਰਤਿਤ ਹੁੰਦੇ ਹਨ। ਇਸ ਲਈ ਉਹ ਗੁਰੂਆਂ ਦੇ ਵੀ ਗੁਰੂ ਅਰਥਾਤ ਸਭ ਤੋਂ ਵਡੇ ਗੁਰੂ ਆਖੇ ਜਾਂਦੇ ਹਨ।

ਜੈਨ ਧਰਮ ਅਨੁਸਾਰ ਉਤਕ੍ਰਿਸ਼ਟ ਅਖਲਾਕ ਹੀ ਕਿਸੇ ਵਿਅਕਤੀ ਨੂੰ ਤੀਰਥੰਕਰ ਦੀ ਪਦਵੀ ਪ੍ਰਾਪਤ ਕਰਨ ਲਈ ਸਮਰਥ ਬਣਾਉਂਦਾ ਹੈ। ਇਸ ਉੱਚ ਅਖਲਾਕ ਦੀ ਉਪਲਬਧੀ ਲਈ ਸੱਚਾ ਵਿਸ਼ਵਾਸ, ਪਵਿਤਰਤਾ, ਨਿਮਰਤਾ, ਪੰਜਾਂ ਪ੍ਰਤਿਗਿਆਵਾਂ ਦੀ ਪਾਲਣਾ, ਨਿਰੰਤਰ ਲਗਨ, ਵਿਸ਼ਵ ਵਿਆਪੀ ਦੁਖਾਂ ਦਾ ਬੋਧ, ਵਿਤ ਅਨੁਸਾਰ ਬਲੀਦਾਨ ਅਤੇ ਤਪ ਸਾਧਨਾ, ਸੰਤਾਂ ਅਤੇ ਗੁਣਵਾਨ ਸਤ ਪੁਰਸ਼ਾਂ ਦੀ ਸੇਵਾ, ਅਰਹਤਾਂ, ਧਰਮ ਸੰਘਾਂ ਦੇ ਮੁਖੀ ਆਚਾਰੀਆ ਅਤੇ ਧਰਮ ਗ੍ਰੰਥਾਂ ਪ੍ਰਤਿ ਸ਼ਰਧਾ ਭਗਤੀ, ਸੰਤਾਂ ਦੀਆਂ ਛੇ ਆਵਸ਼ਕ ਜ਼ਿਮੇਵਾਰੀਆਂ ਪ੍ਰਤਿ ਸਾਵਧਾਨਤਾ, ਮੁਕਤੀ ਪ੍ਰਾਪਤੀ ਦਾ ਪ੍ਰਚਾਰ ਅਤੇ ਆਪਣੇ ਧਰਮ ਭਰਾਵਾਂ ਨਾਲ ਪਿਆਰ ਆਦਿ ਗੁਣਾ ਦਾ ਮਨੁੱਖੀ ਸ਼ਖਸੀਅਤ ਵਿਚ ਸਮਾਵੇਸ਼ ਅਤਿਅੰਤ ਆਵੱਸ਼ਕ ਹੈ।[37] ਅਜਿਹੇ ਉੱਚ ਅਖਲਾਕੀ ਗੁਣਾਂ ਨਾਲ ਸੰਪੰਨ ਤੀਰਥੰਕਰ ਹੀ ਆਤਮ ਗਿਆਨ ਦਾ ਉਪਦੇਸ਼ ਕਰਨ ਦਾ ਹੱਕ ਰਖਦੇ ਹਨ। ਦੁਖੀ ਦਿਲਾਂ ਨੂੰ ਸ਼ਾਂਤ ਕਰਨ ਲਈ, ਮਨੁੱਖੀ ਮਨ ਦੀ ਭਟਕਣ ਨੂੰ ਬੰਦ ਕਰਨ ਲਈ ਅਤੇ ਮਾਨਸਿਕ ਪਵਿਤਰਤਾ ਪ੍ਰਦਾਨ ਕਰਨ ਲਈ ਉਹ ਪੂਰਨ ਭਾਂਤ ਸਮਰਥ ਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਦ੍ਰਵ-ਤੀਰਥ ਅਤੇ ਭਵ-ਤੀਰਥ ਵੀ ਕਿਹਾ ਜਾਂਦਾ ਹੈ। ਵਿਕਾਰਾਂ ਉਤੇ ਪੂਰਨ ਜ਼ਬਤ ਰਖਣ ਵਾਲੇ, ਕੈਵਲਯ ਗਿਆਨ ਦੇ ਦ੍ਰਸ਼ਟਾ, ਸਭ ਕਰਮਾਂ ਧਰਮਾਂ ਦੇ ਫਲਾਂ ਦੀਆਂ ਇੱਛਾਵਾਂ ਤੋਂ ਮੁਕਤ ਇਹ ਹਸਤੀਆਂ ਵਿਸ਼ਵ ਲਈ ਪੂਜਨਯੋਗ ਹਨ।

ਉਪਰੋਕਤ ਗੁਣਾਂ ਨਾਲ ਸੰਪੰਨ ਤੀਰਥੰਕਰ ਭਾਵੇਂ ਕਿੰਨੇ ਵੀ ਉੱਚ ਪੱਦਵੀ ਦੇ ਮਾਲਿਕ ਕਿਉਂ ਨ ਹੋਣ, ਪਰ ਜੈਨ ਧਰਮ ਅਨੁਸਾਰ, ਸਰਵ-ਉੱਚਤਾ ਕਿਸੇ ਵਿਅਕਤੀ ਨੂੰ

37. Dayanand Bhargava : Jain Ethics, p. 61.

ਪ੍ਰਾਪਤ ਨਹੀਂ ਹੋ ਸਕਦੀ। ਦੂਜੇ ਸ਼ਬਦਾਂ ਵਿਚ ਕੋਈ ਵੀ ਵਿਅਕਤੀ ਪਰਾ-ਮਨੁੱਖ(Super-human) ਦੀ ਉਪਾਧੀ ਦਾ ਦਾਅਵਾ ਨਹੀਂ ਕਰ ਸਕਦਾ। ਤੀਰਥੰਕਰ ਆਮ ਮਨੁੱਖਾਂ ਵਰਗੇ ਹੀ ਮਨੁੱਖ ਹੁੰਦੇ ਹਨ। ਅੰਤਰ ਕੇਵਲ ਇੰਨਾ ਹੀ ਹੈ ਕਿ ਉਹ ਆਤਮ-ਵਿਜੇਤਾ ਮਹਾਪੁਰਸ਼ ਹੁੰਦੇ ਹਨ। ਹਰ ਮਨੁੱਖ ਆਪਣੀ ਕਰਨੀ ਸਦਕਾ ਅਜਿਹੀ ਅਵਸਥਾ ਪ੍ਰਾਪਤ ਕਰ ਸਕਦਾ ਹੈ।[38]

ਇਸ ਧਰਮ ਵਿਚ ਤੀਰਥੰਕਰਾਂ ਦੀ ਪੂਜਾ ਦਾ ਵਿਧਾਨ ਵੀ ਉਪਲਬਧ ਹੁੰਦਾ ਹੈ। ਇਸ ਵਿਚ ਉਨ੍ਹਾਂ ਦੀ ਸਰੀਰਕ ਸੁੰਦਰਤਾ ਦਾ ਧਿਆਨ ਕਰਦੇ ਹੋਏ ਉਨ੍ਹਾਂ ਦੇ ਗਿਆਨ ਉਤੇ ਵੀ ਮਨਨ ਕੀਤਾ ਜਾਂਦਾ ਹੈ। ਜੈਨੀ ਲੋਕ ਤੀਰਥੰਕਰਾਂ ਨੂੰ ਇਤਿਹਾਸਕ ਵਿਅਕਤੀ ਮੰਨਦੇ ਹਨ। ਉਨ੍ਹਾਂ ਦੀਆਂ ਤਸਵੀਰਾਂ ਨੂੰ ਵੇਖ ਕੇ ਉਨ੍ਹਾਂ ਦੀਆਂ ਉਚ ਕਰਨੀਆਂ, ਸ੍ਰੇਸ਼ਟ ਆਦਰਸ਼ ਅਤੇ ਅਨੁਪੱਮ ਕਾਰਨਾਮਿਆਂ ਨੂੰ ਯਾਦ ਕਰਦੇ ਹੋਏ ਸਤਿਕਾਰ ਵਜੋਂ ਕਈ ਪਦਾਰਥ ਵੀ ਭੇਟ ਕਰਦੇ ਹਨ। ਜਿਥੋਂ ਤਕ ਤਰੀਥੰਕਰਾਂ ਦੇ ਇਸ ਸਤਿਕਾਰ ਦਾ ਸੰਬੰਧ ਹੈ, ਇਹ ਬੁਤ ਪੂਜਾ ਨਹੀਂ, ਪਰ ਜਦੋਂ ਉਹ ਯਕਸ਼ ਤੇ ਯਕਸ਼ਨੀਆਂ ਆਦਿ ਕਲਪਿਤ ਵਿਅਕਤੀਆਂ ਦੀ ਪੂਜਾ ਕਰਨ ਲਗ ਪੈਂਦੇ ਹਨ ਤਾਂ ਉਹ ਬੁਤ ਪ੍ਰਸਤਾਂ ਦੀ ਸ਼੍ਰੇਣੀ ਵਿਚ ਰਖੇ ਜਾ ਸਕਦੇ ਹਨ।[39]

ਜੈਨ ਧਰਮ ਵਿਚ ਸਿਖ ਆਪਣੇ ਗੁਰੂ ਜਾਂ ਤੀਰਥੰਕਰ ਦੀ ਆਗਿਆ ਪਾਲਣ ਕਰਨ ਲਈ ਹਰ ਵਕਤ ਸਾਵਧਾਨ ਰਹਿੰਦਾ ਹੈ। ਨਿਮਰਤਾ ਉਸ ਦਾ ਸਭ ਤੋਂ ਵਡਾ ਗੁਣ ਹੈ। ਹਰ ਰੋਜ਼ ਗੁਰੂ ਦੇ ਦਰਸ਼ਨ, ਬੰਦਨ, ਸੇਵਾ ਭਗਤੀ ਆਦਿ ਸਿਖ ਲਈ ਆਵਸ਼ਕ ਹਨ। ਜੈਨ ਆਗਮਾਂ ਵਿਚ ਗਣਧਰ ਗੋਤਮ ਆਪਣੇ ਗੁਰੂ ਭਗਵਾਨ ਮਹਾਂਵੀਰ ਨੂੰ ਜਿਸ ਨਿਮਰਤਾ ਨਾਲ ਸੁਆਲ ਪੁਛਿਆ ਕਰਦੇ ਸਨ, ਉਹ ਇਸ ਦਾ ਪ੍ਰਤੱਖ ਪ੍ਰਮਾਣ ਹੈ।

ਸੋ ਅਖੀਰ, ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਜੈਨ ਧਰਮ ਅਨੁਸਾਰ ਮਨੁੱਖ ਲਈ ਸਾਧਾਰਨ ਸਥਿਤੀ ਤੋਂ ਉਠ ਕੇ ਆਲੋਕ ਅਤੇ ਆਕਾਸ਼ ਆਦਿ ਸਥਿਤੀਆਂ ਨੂੰ ਪ੍ਰਾਪਤ ਕਰਦੇ ਹੋਏ ਪਰਮ ਜੀਵਤਾ ਦੀ ਪਦਵੀ ਨੂੰ ਪਹੁੰਚਣ ਲਈ, ਗੁਰੂ ਜਾਂ ਤੀਰਥੰਕਰ ਦੀ ਅਗਵਾਈ ਦੀ ਪਰਮ ਆਵੱਸ਼ਕਤਾ ਹੈ। ਗੁਰੂ ਜਾਂ ਤੀਰਥੰਕਰ ਉਹ ਹੈ ਜਿਸ ਨੇ ਪਰਮ ਜੀਵਤਾ ਪ੍ਰਾਪਤ ਕਰ ਲਈ ਹੈ। ਤੀਰਥੰਕਰ ਪਰਮ ਜੀਵ ਮੰਨੇ ਗਏ ਹਨ। ਇਸ ਲਈ ਜੈਨ ਧਰਮ ਵਿਚ ਗੁਰੂ ਸਿੱਧਾਂਤ ਪਰਮ ਜੀਵਤਾ ਸਿੱਧਾਂਤ ਹੀ ਮੰਨ ਲਿਆ ਗਿਆ ਹੈ।

ਬੁੱਧ ਅਤੇ ਜੈਨ ਧਰਮ ਦੇ ਗੁਰੂ ਸੰਕਲਪ ਸੰਬੰਧੀ ਇਸ ਸੰਖੇਪ ਪਰਿਚਯ ਤੋਂ ਇਹ ਸਿੱਟਾ ਕਢਿਆ ਜਾ ਸਕਦਾ ਹੈ ਕਿ ਵੇਦਾਂ, ਉਪਨਿਸ਼ਦਾਂ, ਅਤੇ ਗੀਤਾ ਆਦਿ ਦੇ ਸਮਿਆਂ ਤੋਂ ਚਲੀ ਆ ਰਹੀ ਗੁਰੂ ਸੰਕਲਪ ਧਾਰਾ ਵਿਚ ਕਾਫੀ ਪਰਿਵਰਤਨ ਹੋਇਆ ਹੈ। ਪਰ ਇਸ ਦੇ ਨਾਲ ਹੀ ਇਨ੍ਹਾਂ ਧਰਮਾ ਦੇ ਗੁਰੂ ਸਿੱਧਾਂਤ ਦੀ ਪੂਰਵਰਤੀ ਗੁਰੂ ਸੰਕਲਪਾਂ ਨਾਲ ਸਾਂਝ ਵੀ ਪ੍ਰਤੀਤ ਹੁੰਦੀ ਹੈ।

ਬੁੱਧ ਧਰਮ ਵਿਚ ਸੰਨਿਆਸ ਮਾਰਗ ਅਤੇ ਭਿਕਸ਼ੂ ਜੀਵਨ ਦੀ ਮਾਨਿਅਤਾ ਉਪਨਿਸ਼ਦਾਂ ਦੀ ਵਿਚਾਰਧਾਰਾ ਦਾ ਹੀ ਅਨੁਸਰਨ ਜਾਪਦਾ ਹੈ। ਉਪਨਿਸ਼ਦਾਂ ਵਿਚ ਗ੍ਰਿਹਸਥ ਆਸ਼ਰਮ ਵਿਚ ਰਹਿ ਕੇ ਮੁਕਤੀ ਨੂੰ ਪ੍ਰਾਪਤ ਕਰਨਾ ਬੜਾ ਕਠਿਨ ਦਸਿਆ ਗਿਆ ਹੈ।[40] ਬੁੱਧ ਦੀ

38. Dayanand Bhargava: Jain Ethics; p. 92.
39. B. Bhattacharya: An Introduction to Buddhist Esotericism, p. 114.
40. ਬ੍ਰਿਹਦਾਮਣਯਕ ਉਪਨਿਸ਼ਦ, 4.4. 6

ਦ੍ਰਿਸ਼ਟੀ ਵਿਚ ਵੀ ਪੂਰਨ ਨਿਰਵਾਣ ਦੀ ਪ੍ਰਾਪਤੀ ਲਈ ਭਿਕਸ਼ੂ ਜੀਵਨ ਨੂੰ ਉਚਿਤ ਮੰਨਿਆ ਗਿਆ ਹੈ। ਤੀਰਥੰਕਰ ਵੀ ਨਿਵਿਰਤੀ ਮਾਰਗ ਦੇ ਹੀ ਉਪਾਸ਼ਕ ਹਨ। ਜੋ ਵੈਦਿਕ ਅਤੇ ਬੋਧਿਕ ਆਦਿ ਧਰਮਾਂ ਦੀ ਗੁਰੂ ਸੰਕਲਪ ਪਰੰਪਰਾ ਵਿਚ ਗ੍ਰਿਹਸਥੀ ਗੁਰੂ ਨੂੰ ਘਟ ਮਹੱਤਤਾ ਦਿਤੀ ਗਈ ਹੈ। ਇਸ ਤੋਂ ਇਲਾਵਾ ਇਨ੍ਹਾਂ ਸਾਰਿਆਂ ਧਰਮਾਂ ਵਿਚ ਗੁਰੂ ਦੇ ਦੇਹ ਧਾਰੀ ਹੋਣ ਦੀ ਮਾਨਿਅਤਾ ਦੀ ਵੀ ਇਕ ਸਾਂਝ ਹੈ।

ਬੁੱਧ ਧਰਮ ਅਤੇ ਜੈਨ ਧਰਮ ਦੇ ਗੁਰੂ ਸੰਕਲਪ ਦਾ ਉਪਨਿਸ਼ਦ ਸਿੱਧਾਂਤਾਂ ਨਾਲੋਂ ਵਡਾ ਫ਼ਰਕ ਇਹ ਹੈ ਕਿ ਬੁੱਧ ਧਰਮ ਨਿਰਾਤਮਵਾਦੀ ਸੀ ਅਤੇ ਪਰਮਾਤਮਾ ਦੀ ਨਿਰੰਕੁਸ਼ ਸੱਤਾ ਵਿਚ ਵਿਸ਼ਵਾਸ਼ ਨਹੀਂ ਸੀ ਰਖਦਾ। ਇਸ ਲਈ ਬੋਧਾਂ, ਅਰਹਤਾਂ, ਬੋਧੀਸੱਤਵਾਂ ਅਤੇ ਤੀਰਥੰਕਰਾਂ ਦਾ ਆਦਰਸ਼ ਗੁਰੂ ਦੇ ਆਦਰਸ਼ਾਂ ਨਾਲੋਂ ਬੁਨਿਆਦੀ ਤੌਰ ਤੇ ਭਿੰਨਤਾ ਰਖਦਾ ਹੈ। ਉਪਨਿਸ਼ਦ ਅਤੇ ਗੀਤਾ ਵਿਚ ਪ੍ਰਤਿਪਾਦਿਤ ਗੁਰੂ, ਜੀਵ ਦਾ ਈਸ਼ਵਰ ਨਾਲ ਮੇਲ ਕਰਾਉਂਦਾ ਹੈ ਪਰ ਬੋਧ ਅਤੇ ਬੋਧੀਸੱਤਵ ਨਿਰਵਾਣ ਦੀ ਪ੍ਰਾਪਤੀ ਲਈ ਅਤੇ ਜੈਨੀ ਤੀਰਥੰਕਰ ਪਰਮ ਜੀਵਤਾ ਦੀ ਪ੍ਰਾਪਤੀ ਲਈ ਨਿਰਦੇਸ਼ਨ ਦਿੰਦੇ ਹਨ। ਨਿਰਵਾਣ, ਪਰਮ ਜੀਵਤਾ ਅਤੇ ਉਪਨਿਸ਼ਦਾਂ ਦੇ ਪਰਮ ਪਦ ਦੇ ਸੰਕਲਪ ਵਿਚ ਵੀ ਕਾਫ਼ੀ ਭਿੰਨਤਾ ਹੈ।

ਬੋਧੀ ਅਤੇ ਜੈਨੀ ਪਥ-ਪ੍ਰਦਰਸ਼ਕ ਨ ਤਾਂ ਪਰਮਾਤਮਾ ਦੇ ਹੀ ਰੂਪ ਹਨ ਤੇ ਨ ਹੀ ਉਸ ਦੇ ਅਵਤਾਰ। ਬੁੱਧ ਨੇ ਵੀ ਨ ਕਦੇ ਆਪਣੇ ਆਪ ਨੂੰ ਗੀਤਾ ਦੇ ਕ੍ਰਿਸ਼ਨ ਵਾਂਗ ਅਵਤਾਰ ਹੀ ਕਿਹਾ ਹੈ ਤੇ ਨ ਹੀ ਆਪ ਗੁਰੂ ਹੋਣ ਦਾ ਦਾਅਵਾ ਹੀ ਕੀਤਾ ਹੈ। ਉਹ ਆਤਮਾ ਅਤੇ ਪਰਮਾਤਮਾ ਦੀ ਚਰਚਾ ਕਰਨ ਤੋਂ ਸਦਾ ਹੀ ਸੰਕੋਚ ਕਰਦੇ ਰਹੇ ਹਨ। ਇਸੇ ਤਰ੍ਹਾਂ ਤੀਰਥੰਕਰ ਇਕ ਸਾਧਾਰਣ ਵਿਅਕਤੀ ਹੀ ਹੁੰਦਾ ਹੈ ਜੋ ਨੈਤਿਕ ਗੁਣਾਂ ਅਤੇ ਤਪੋ ਬਲ ਨਾਲ ਪਰਮ ਜੀਵਤਾ ਨੂੰ ਪ੍ਰਾਪਤ ਕਰਕੇ ਪਥ-ਪ੍ਰਦਰਸ਼ਨ ਕਰਦਾ ਹੈ। ਉਹ ਈਸ਼ਵਰ ਦਾ ਅਵਤਾਰ ਨਹੀਂ ਹੋ ਸਕਦਾ। ਜਿਵੇਂ ਗੀਤਾ ਵਿਚ ਗੁਰੂ ਨੂੰ ਕ੍ਰਿਸ਼ਨ ਦਾ ਅਵਤਾਰ ਵੀ ਮੰਨਿਆ ਗਿਆ ਹੈ ਉਸ ਤਰ੍ਹਾਂ ਤੀਰਥੰਕਰ ਅਤੇ ਬੁੱਧ ਮੁੜ ਮੁੜ ਲੋਕਾਂ ਦੀ ਰਹਿਬਰੀ ਲਈ ਗੁਰੂ ਰੂਪ ਵਿਚ ਅਵਤਾਰ ਨਹੀਂ ਧਾਰਦੇ। ਬੋਧੀਸੱਤਵਾਂ ਵੇਲੇ ਗੀਤਾ ਦੇ ਅਵਤਾਰ ਸਿੱਧਾਂਤ ਤੋਂ ਪ੍ਰਭਾਵਿਤ ਹੋ ਕੇ ਇਸ ਮਾਨਿਅਤਾ ਨੂੰ ਆਵੱਸ਼ ਹੀ ਸ੍ਵੀਕਾਰ ਕਰ ਲਿਆ ਗਿਆ ਹੈ।

ਬੋਧੀਸੱਤਵ ਲਈ ਇਹ ਜ਼ਰੂਰੀ ਨਹੀਂ ਕਿ ਉਹ ਬੁੱਧ ਅਵਸਥਾ ਤਕ ਪੁਜ ਹੀ ਗਿਆ ਹੋਵੇ। ਇਸ ਅਵਸਥਾ ਤਕ ਪੁਜਣ ਦਾ ਇਰਾਦਾ ਰਖ ਕੇ ਪ੍ਰਯਤਨਸ਼ੀਲ ਵਿਅਕਤੀ ਵੀ ਬੋਧੀਸੱਤਵ ਅਖਵਾ ਸਕਦਾ ਹੈ ਪਰ ਉਪਨਿਸ਼ਦਿਕ ਗੁਰੂ ਕੇਵਲ ਬ੍ਰਹਮਨਿਸ਼ਠ ਹੀ ਹੋ ਸਕਦਾ ਹੈ ਅਤੇ ਗੀਤਾ ਅਨੁਸਾਰ ਕੇਵਲ ਭਗਵਾਨ ਦਾ ਅਵਤਾਰ ਹੀ। ਤੀਰਥੰਕਰ ਇਕ ਸਾਧਾਰਣ ਵਿਅਕਤੀ ਹੀ ਹੁੰਦਾ ਹੈ ਜੋ ਆਪਣੇ ਉੱਚ ਅਖਲਾਕ ਨਾਲ ਪਰਮਜੀਵਤਾ ਦੀ ਪਦਵੀ ਪ੍ਰਾਪਤ ਕਰਦਾ ਹੈ ਪਰ ਉਹ ਉਪਨਿਸ਼ਦਿਕ ਗੁਰੂ ਵਾਂਗ ਈਸ਼ਵਰ ਨਾਲ ਤਦਰੂਪ ਨਹੀਂ ਹੁੰਦਾ।

ਬੁੱਧ ਨੇ ਜੀਵਨ ਅਗਵਾਈ ਲਈ ਕਿਸੇ ਵਿਅਕਤੀ ਵਿਸ਼ੇਸ਼ ਦੀ ਲੋੜ ਹੀ ਨਹੀਂ ਸਮਝੀ। ਉਸ ਅਨੁਸਾਰ ਕੇਵਲ ਉਸ ਦੀਆਂ ਸਿਖਿਆਵਾਂ ਹੀ ਨਿਰਵਾਣ ਦੀ ਪ੍ਰਾਪਤੀ ਲਈ ਕਾਫ਼ੀ ਹਨ। ਜੈਨ ਧਰਮ ਵਿਚ ਵੀ ਕੋਈ ਵਿਅਕਤੀ ਪਰਾ-ਮਨੁੱਖ ਹੋਣ ਦਾ ਦਾਅਵਾ ਨਹੀਂ ਕਰ ਸਕਦਾ ਕੇਵਲ ਜੈਨ ਗ੍ਰੰਥਾਂ ਦੀ ਪ੍ਰਮਾਣਿਕਤਾ ਉਤੇ ਵਿਸ਼ਵਾਸ ਅਤੇ ਉਨ੍ਹਾਂ ਦਾ ਨਿਰਦੇਸ਼ਨ ਹੀ ਕਾਫ਼ੀ ਹੈ। ਗੀਤਾ ਵਿਚ ਭਾਵੇਂ ਗੀਤਾ ਦੇ ਮਹਾਤਮ ਨੂੰ ਸ੍ਵੀਕਾਰ ਕੀਤਾ ਗਿਆ ਹੈ ਪਰ

ਸ਼ਿਸ ਲਈ ਸ੍ਰੀ ਕ੍ਰਿਸ਼ਨ ਦੀ ਸ਼ਰਨ ਵਿਚ ਜਾਣ ਦਾ ਦੂਰ ਵਧੇਰੇ ਉੱਚੀ ਸੁਣਾਈ ਦਿੰਦਾ ਹੈ।

ਗੁਰੂ ਗ੍ਰੰਥ ਸਾਹਿਬ ਦਾ ਗੁਰੂ ਸਿੱਧਾਂਤ ਬੁੱਧ ਅਤੇ ਜੈਨੀਆਂ ਦੇ ਸਿੱਧਾਂਤਾਂ ਨਾਲੋਂ ਕਾਫ਼ੀ ਭੇਦ ਰਖਦਾ ਹੈ ਜਿਸ ਦਾ ਭਰਪੂਰ ਤੁਲਨਾਤਮਕ ਅਧਿਐਨ ਅਗਲੇ ਅਧਿਆਏ ਵਿਚ ਪੇਸ਼ ਕੀਤਾ ਜਾਏਗਾ।

## (ਕ) ਸਿਧ, ਤੰਤਰ ਅਤੇ ਨਾਥ ਮਤ ਵਿਚ ਗੁਰੂ ਦਾ ਸੰਕਲਪ

**'ਸਿੱਧ' ਸੰਕਲਪ ਦੀ ਵਿਆਖਿਆ** : ਬੁੱਧ ਮਤ ਦੀ ਮਹਾਯਾਨ ਸੰਪਰਦਾ ਵਿਚੋਂ ਸਿੱਧਾਂ ਅਤੇ ਨਾਥਾਂ ਦੀ ਸੰਪਰਦਾ ਦਾ ਜਨਮ ਹੋਇਆ। ਚੁਰਾਸੀ ਸਿੱਧ ਜਿਸ ਵਜ੍ਰਯਾਨ ਸੰਪਰਦਾ ਦੇ ਅਨੁਯਾਈ ਸਨ, ਉਹ ਕੋਈ ਵਖਰੀ ਸੰਪਰਦਾ ਨਹੀਂ ਸੀ, ਬਲਕਿ ਬੁੱਧ ਧਰਮ ਦੀ ਮਹਾਯਾਨ ਸ਼ਾਖਾ ਦਾ ਹੀ ਵਿਕਸਿਤ ਰੂਪ ਸੀ।[41] ਸਿੱਧਾਂ ਦੀ ਇਹ ਪਰੰਪਰਾ ਭਾਰਤੀ ਅਨੁਸ਼੍ਰੁਤੀਆਂ ਵਿਚ ਬੜੀ ਹੀ ਪ੍ਰਸਿੱਧ ਰਹੀ ਹੈ। ਸਿੱਧ ਸ਼ਬਦ ਉਸ ਵਿਅਕਤੀ ਲਈ ਵਰਤਿਆ ਜਾਂਦਾ ਹੈ ਜਿਹੜਾ ਸਾਧਨਾ ਵਿਚ ਪ੍ਰਬੀਨ, ਅਲੌਕਿਕ ਸਿੱਧੀਆਂ ਨਾਲ ਸੰਪੰਨ, ਚਮਤਕਾਰ ਪੂਰਨ ਅਤੇ ਪ੍ਰਾਕ੍ਰਿਤਕ ਸ਼ਕਤੀਆਂ ਨਾਲ ਯੁਕਤ ਹੁੰਦਾ ਸੀ। ਪਰ ਹਿੰਦੀ ਸਾਹਿਤਯ ਵਿਚ ਸਿੱਧ ਸ਼ਬਦ ਉਨ੍ਹਾਂ ਬੋਧ ਸਿੱਧਾਚਾਰੀਆਂ ਲਈ ਵੀ ਪ੍ਰਯੁਕਤ ਹੋਇਆ ਹੈ ਜਿਹੜੇ ਪੂਰਬੀ ਭਾਰਤ ਵਿਚ ਤਾਂਤ੍ਰਿਕ ਸਾਧਨਾਵਾਂ ਕਰਦੇ ਹੋਏ ਯੁਗ ਨੱਧ ਦੁਆਰਾ ਸਿੱਧੀ ਪ੍ਰਾਪਤ ਕਰਦੇ ਸਨ।[42]

**ਯੁਗ ਨੱਧ ਕੀ ਹੈ :** ਸੰਵ੍ਰਿਤੀ ਅਤੇ ਪਰਮਾਰਥ ਦੀ ਏਕਤਾ, ਕਰੁਣਾ ਅਤੇ ਉਪਾਏ ਦੀ ਏਕਤਾ, ਸ਼ੂਨਿਅਤਾ ਅਤੇ ਕਰੁਣਾ ਦੀ ਏਕਤਾ ਨੂੰ ਯੁਗ ਨੱਧ ਕਿਹਾ ਗਿਆ ਹੈ। ਸ਼ੂਨਿਅਤਾ ਨਾਰੀ ਹੈ ਅਤੇ ਕਰੁਣਾ ਪੁਰਸ਼ ਹੈ, ਦੋਹਾਂ ਦੀ ਅਦ੍ਵੈਤਤਾ ਯੁਗ ਨੱਧ ਹੈ। ਇਹੀ ਧਰਮ ਕਾਇਆ ਹੈ। ਮਹਾਯਾਨੀ ਆਚਾਰੀਆਂ ਨੇ ਬੁੱਧ ਦੀਆਂ ਨਿਰਮਾਣ, ਸੰਭੋਗ ਅਤੇ ਧਰਮ ਆਦਿ ਤ੍ਰਿਕਾਇਆ ਦੇ ਬੋਧ ਸਿੱਧਾਂਤ ਨੂੰ ਅਪਣਾਇਆ ਹੈ। ਪਰ ਸਿੱਧਾਂ ਨੇ ਪ੍ਰਗਿਓਪਾਏ ਸਿੱਧਾਂਤ ਦੀ ਸਥਾਪਨਾ ਲਈ ਇਕ ਚੌਥੀ ਕਾਇਆ ਦੀ ਵੀ ਪ੍ਰਤਿਸ਼ਠਾ ਕੀਤੀ ਹੈ ਜਿਸ ਨੂੰ ਸੁਭਾਵ ਕਾਇਆ, ਵਜ੍ਰ ਕਾਇਆ, ਸਹਜ ਕਾਇਆ ਜਾਂ ਮਹਾਂ ਸੁਖ ਕਾਇਆ ਕਿਹਾ ਜਾਂਦਾ ਹੈ। ਇਹੀ ਸਹਜ ਕਾਇਆ ਹੀ ਯੁਗ ਨੱਧ ਦੀ ਕਾਇਆ ਹੈ। ਇਹ ਸਭ ਕਲੇਸ਼ਾਂ ਅਤੇ ਮਲ ਆਵਰਣ ਤੋਂ ਰਹਿਤ ਸ਼ੁੱਧ ਸਹਜ ਰੂਪ ਹੁੰਦੀ ਹੈ। ਇਸ ਨੂੰ ਹੀ ਨਿਰੰਜਨ ਕਹਿੰਦੇ ਹਨ। ਇਹੀ ਅਵਸਥਾ ਪ੍ਰਗਿਓਪਾਯਤਮਕ ਮਿਥੁਨਪਰਕ ਸਹਜ ਰੂਪ ਸਮਾਧੀ ਦੀ ਅਵਸਥਾ ਹੈ ਜੋ ਸਿੱਧਾਂ ਦਾ ਜੀਵਨ ਲਕਸ਼ ਸੀ।

**ਸਿੱਧ ਸਾਧਨਾ** : ਇਸ ਲਕਸ਼ ਦੀ ਪ੍ਰਾਪਤੀ ਲਈ ਕ੍ਰਿਆ, ਅਭਿਆਸ, ਅਨੁਸ਼ਠਾਨ ਅਤੇ ਕਈ ਗੁਹਜ ਸਾਧਨਾਵਾਂ ਦਾ ਪ੍ਰਚਾਰ ਹੋਇਆ ਹੈ। ਇਹ ਸਾਰਾ ਪ੍ਰਭਾਵ ਉਸ ਵੇਲੇ ਉਠੀ ਇਕ ਤਾਂਤ੍ਰਿਕ ਲਹਿਰ ਦੇ ਕਾਰਨ ਸੀ ਜਿਸ ਨੇ ਨਾ ਕੇਵਲ ਮਹਾਯਾਨ, ਬਲਕਿ ਬੋਧ, ਵੈਸ਼ਣਵ, ਸ਼ੈਵ, ਸ਼ਾਕਤ ਅਤੇ ਜੈਨ ਆਦਿ ਸਭ ਮਤਾਂ ਨੂੰ ਪ੍ਰਭਾਵਿਤ ਕੀਤਾ। ਇਹ ਮਤ ਸ਼ਕਤੀ ਦੀ ਪੂਜਾ ਅਤੇ ਸ਼ਕਤੀ ਨੂੰ ਹੀ ਪਰਮ ਸਤਿ ਮੰਨਣ ਦੇ ਸਿੱਧਾਂਤ ਉਪਰ ਵਿਸ਼ਵਾਸ ਰਖਦਾ ਸੀ। ਸ਼ਾਕਤ ਸਾਧਨਾ ਅੰਤ੍ਰੀਵ ਜੋਤਿ ਸਾਧਨਾ ਹੈ। ਇਸ ਵਿਚ "ਜੋ ਬ੍ਰਹਿਮੰਡੇ ਸੋਈ ਪਿੰਡੇ" ਦੇ

41. ਡਾ. ਧਰਮ ਵੀਰ ਭਾਰਤੀ, ਸਿੱਧ ਸਾਹਿਤਯ, ਪੰਨਾ 99
42. ਧੀਰੇਂਦ੍ਰ ਵਰਮਾ, ਹਿੰਦੀ ਸਾਹਿਤਯ ਕੋਸ਼, ਭਾਗ 1, ਪੰਨਾ 127

ਸਿੱਧਾਂਤ ਉਤੇ ਵਧੇਰੇ ਬਲ ਦਿਤਾ ਗਿਆ ਹੈ ।

ਤੱਤ ਚਿੰਤਨ ਦੀ ਥਾਂ ਸਾਧਨਾ ਪੱਧਤੀ ਦੀ ਪ੍ਰਧਾਨਤਾ, ਕਿਸੇ ਇਕ ਦੇਵਤੇ ਨੂੰ ਮੂਲ ਤੱਤ ਮੰਨਣਾ, ਦੇਵਤਿਆਂ ਦੇ ਪ੍ਰਤੀਕ ਬੀਜ ਅੱਖਰਾਂ ਅਤੇ ਵਰਣਾਂ ਦਾ ਵਿਧਾਨ, ਭੂਤ ਸਿੱਧੀ, ਕੁੰਡਲਿਨੀ ਯੋਗ, ਰਹੱਸਮਈ ਸਾਧਨਾਵਾਂ, ਵਾਮਾਚਾਰ, ਦੀਖਿਆਵਾਂ, ਸਾਧਨਾਵਾਂ ਦੀ ਮਿਥੁਨ ਪਤਕ ਵਿਆਖਿਆ, ਗੁੱਝੇ ਆਚਾਰਾਂ ਦਾ ਵਿਧਾਨ, ਇਸਤ੍ਰੀ ਦਾ ਵਿਸ਼ੇਸ ਮਹੱਤਵ, ਮਰਨ ਉਪਰੰਤ ਮੁਕਤੀ ਜਾਂ ਨਿਰਵਾਣ ਦੀ ਥਾਂ ਜੀਉਂਦੇ ਜੀ ਸਿੱਧੀਆਂ ਦੀ ਪ੍ਰਾਪਤੀ ਦੀ ਲਾਲਸਾ ਆਦਿ ਸਾਰੇ ਹੀ ਤਾਂਤ੍ਰਿਕ ਮਤਾਂ ਦੀਆਂ ਕੁਝ ਸਾਮਾਨਯ ਵਿਸ਼ੇਸ਼ਤਾਈਆਂ ਹਨ । ਪਰ ਵਾਸਤਵਿਕ ਪਰਮਾਰਥ ਬੁੱਧ ਦਾ ਸਹਿਜ ਕਾਇਆਂ ਸਿਧਿੱਤ ਨਿਰੰਜਨ ਰੂਪ ਹੈ ਜਿਸ ਵਿਚ ਕ੍ਰੋੜਾਂ ਵਿਚੋਂ ਕੋਈ ਇਕ ਸਾਧਕ ਹੀ ਲੀਨ ਹੋਣ ਦੀ ਸਫ਼ਲਤਾ ਪ੍ਰਾਪਤ ਕਰਦਾ ਹੈ ।

**ਗੁਰੂ ਦਾ ਮਹੱਤਵ** : ਪਰ ਉਪਰੋਕਤ ਸਹਜ ਅਵਸਥਾ ਗੁਰੂ ਦੁਆਰਾ ਪ੍ਰਾਪਤ ਗਿਆਨ ਬਿਨਾਂ ਅਸੰਭਵ ਹੈ । ਗੁਰੂ ਜਗਤ ਪ੍ਰਵਾਹ ਵਿਚ ਰੁੜ੍ਹ ਰਹੇ ਸਾਧਕ ਨੂੰ ਬਚਾ ਲੈਂਦਾ ਹੈ । ਉਸ ਦੀ ਪ੍ਰਸੰਨਤਾ ਸ਼ਿਸ਼ ਦੇ ਅਗਿਆਨ ਅੰਧਕਾਰ ਨੂੰ ਵਿਨਾਸ਼ ਕਰਨ ਲਈ ਪੂਰਨ ਭਾਂਤ ਸਮਰਥ ਹੈ । ਸਾਧਨਾ ਵਿਚ ਗੁਰੂ ਦੇ ਬਚਨ ਪਤਵਾਰ ਦਾ ਕੰਮ ਕਰਦੇ ਹਨ । ਗੁਰੂ ਦੁਆਰਾ ਦਿਤੇ ਗਏ ਬੋਧ ਨਾਲ ਹੀ ਚਿਤ ਅਤੇ ਪਵਨ ਦਾ ਨਿਰੋਧ ਹੋ ਸਕਦਾ ਹੈ ।[43] ਕਿਉਂਕਿ ਬੋਧਾਂ ਵਿਚ ਸੰਘ ਨੂੰ ਵਧੇਰੇ ਮਹੱਤਤਾ ਪ੍ਰਾਪਤ ਸੀ ਇਸ ਲਈ ਸਿੱਧਾਂ ਵਿਚ ਗੁਰੂ ਭਗਤੀ ਤਾਂਤ੍ਰਿਕ ਹੋਣ ਕਰਕੇ ਸੀ, ਬੋਧ ਹੋਣ ਕਰਕੇ ਨਹੀਂ ਸੀ । ਤਾਂਤ੍ਰਿਕ ਯੋਗ ਤਥਾ ਅਨੁਸ਼ਠਾਨਾਂ ਨੂੰ ਵਿਸ਼ੇਸ਼ ਮਹੱਤਵ ਦਿੰਦੇ ਸਨ । ਇਹ ਯੋਗ ਅਤੇ ਅਨੁਸ਼ਠਾਨ ਬੜੇ ਹੀ ਕਠਿਨ ਹੁੰਦੇ ਸਨ ਇਸ ਲਈ ਅਗਿਆਨੀ ਵਿਅਕਤੀ ਇਨ੍ਹਾਂ ਦੀ ਸਾਧਨਾ ਨਹੀਂ ਸੀ ਕਰ ਸਕਦਾ । ਇਸ ਤੋਂ ਇਲਾਵਾ ਤੰਤਰ ਸਾਧਨਾ ਵਿਚ ਗੁਰੂ ਦੀ ਮਹੱਤਾ ਦਾ ਇਕ ਹੋਰ ਕਾਰਨ ਇਹ ਵੀ ਹੈ ਕਿ ਤੰਤਰ ਸੰਪਰਦਾਵਾਂ ਨਵੀਆਂ ਸੰਪਰਦਾਵਾਂ ਸਨ । ਇਸ ਲਈ ਉਨ੍ਹਾਂ ਦੇ ਪ੍ਰਵਰਤਕਾਂ ਨੇ ਆਪਣੀ ਸਥਿਤੀ ਨੂੰ ਪਕਿਆਂ ਰਖਣ ਅਤੇ ਆਪਣੇ ਵਿਰੋਧੀ ਵੈਦਿਕ ਬ੍ਰਾਹਮਣ ਆਚਾਰੀਆਂ ਨੂੰ ਪਰਾਜਿਤ ਕਰਨ ਲਈ, ਸ਼ਿਸ਼ਾਂ ਨੂੰ ਸੰਗਠਿਤ ਕੀਤਾ ਜਿਸ ਨਾਲ ਗੁਰੂ ਦੇ ਮਹੱਤਵ ਵਿਚ ਵ੍ਰਿਧੀ ਸੁਭਾਵਕ ਸੀ । ਅਨੰਗਵਜ੍ਰ ਗੁਰੂ ਦੀ ਮਹੱਤਾ ਦਾ ਕਾਰਨ ਦਸਦਾ ਹੋਇਆ ਕਹਿੰਦਾ ਹੈ ਕਿ ਗੁਰੂ ਸਾਮਨਾਯ ਹੁੰਦੇ ਹਨ ਅਰਥਾਤ ਵਖ ਵਖ ਆਮਨਾਵਾਂ ਦੇ ਭੇਦਾਂ ਨੂੰ ਉਹ ਜਾਣਦੇ ਹਨ ਅਤੇ ਆਪਣੇ ਆਮਨਾਯ ਵਿਚ ਸ਼ਿਸ਼ ਨੂੰ ਦੀਖਿਆ ਦੇ ਕੇ ਉਸ ਨੂੰ ਨਿਰਵਾਣ ਅਤੇ ਭਵ ਦੋਹਾਂ ਤੋਂ ਮੁਕਤ ਕਰਕੇ ਪ੍ਰਗਿਓਪਾਯਤਮਕ ਸਹਜ ਸੁਖ ਵਿਚ ਪ੍ਰਤਿਸ਼ਠਿਤ ਕਰ ਦਿੰਦੇ ਹਨ ।[44] ਬੋਧੀ ਸਿੱਧ ਆਚਾਰੀਆਂ ਵਿਚ ਪ੍ਰਗਿਓਪਾਇ ਯੁਗ ਨੱਧ ਦੀ ਸਾਧਨਾ ਜਿਸ ਨੂੰ ਗੁਹਜ ਸਾਧਨਾ ਕਿਹਾ ਜਾਂਦਾ ਹੈ ਅਤਿਅੰਤ ਕਠਿਨ ਹੈ । ਇਸ ਵਿਚ ਹਠ ਯੋਗ ਦੁਆਰਾ ਅੰਤਰ ਸੁਆਸ ਦਾ ਨਿਰੋਧ ਅਤੇ ਬਾਹਰ ਮੁਦਰਾ ਨਾਲ ਸਮਾਗਮ ਕਰਕੇ ਚਿਤ ਦਾ ਵਿਸ਼ੋਧਨ ਕੀਤਾ ਜਾਂਦਾ ਹੈ । ਵਖ ਵਖ ਛਿਣਾਂ ਵਿਚ ਵਖ ਵਖ ਮੁਦ੍ਰਾਵਾਂ ਨਾਲ ਯੁਗ ਨੱਧ ਸਥਾਪਿਤ ਕਰਦੇ ਹੋਏ ਬਿੰਦੂ ਨੂੰ ਉਰਧ ਮੁਖੀ ਕਰਕੇ ਵਿਭਿੰਨ ਚਕ੍ਰਾਂ ਵਿਚ ਧਾਰਨ ਕੀਤਾ ਜਾਂਦਾ ਹੈ । ਗੁਰੂ ਦੀ ਸਹਾਇਤਾ ਬਿਨਾ ਇਹ ਸਾਧਨ ਮਾਰਗ ਡਰ ਤੋਂ ਖਾਲੀ ਨਹੀਂ । ਕੋਈ ਸਿੱਧ ਗੁਰੂ ਹੀ ਸਾਧਕ ਦਾ ਪਥ-ਪ੍ਰਦਰਸ਼ਨ ਕਰ ਸਕਦਾ ਹੈ । ਸਾਰੇ ਮਧ ਕਾਲ ਦੀਆਂ ਧਰਮ ਸਾਧਨਾਵਾਂ ਵਿਚ ਗੁਰੂ ਦਾ ਜੋ ਅਧਿਕ ਮਹੱਤਵ ਮੰਨਿਆ

43. ਪ੍ਰਬੋਧ ਚੰਦ੍ਰ ਬਾਗਚੀ : ਦੋਹਾ ਕੋਸ਼, ਪੰਨਾ 30

44. ਪ੍ਰਬੋਧ ਚੰਦ੍ਰ ਬਾਗਚੀ : ਦੋਹਾ ਕੋਸ਼, ਪੰਨਾ 10

ਗਿਆ ਹੈ ਉਹ ਸ਼ਾਇਦ ਤਾਂਤ੍ਰਿਕ ਯੁਗ ਦਾ ਹੀ ਬਚਿਆ ਹੋਇਆ ਪ੍ਰਭਾਵ ਸੀ ਕਿਉਂਕਿ ਜੈਨ, ਬੁੱਧ, ਸ਼ੈਵ, ਸ਼ਾਕਤ, ਵੈਸ਼ਣਵ ਆਦਿ ਸਾਰੀਆਂ ਸੰਪਰਦਾਵਾਂ ਵਿਚ ਜਦ ਗੁੱਝੀਆਂ ਸਾਧਨਾਵਾਂ ਸ਼ਾਮਿਲ ਹੋ ਗਈਆਂ ਤਾਂ ਗੁਰੂ ਦਾ ਮਹੱਤਵ ਬਹੁਤ ਵੱਧ ਗਿਆ ਸੀ। ਡਾ: ਹਜ਼ਾਰੀ ਪ੍ਰਸਾਦਿ ਦ੍ਵਿਵੇਦੀ ਦਾ ਮਤ ਹੈ ਕਿ ਨਾਥ ਪੰਥੀਆਂ, ਯੋਗੀਆਂ, ਸਹਜਯਾਨੀਆਂ ਅਤੇ ਵਜ੍ਰਯਾਨੀਆਂ, ਤਾਂਤ੍ਰਿਕਾਂ ਅਤੇ ਪਰਵਰਤੀ ਸੰਤਾਂ ਵਿਚ ਇਸੇ ਲਈ ਸਤਿਗੁਰੂ ਦੀ ਮਹਿਮਾ ਇੰਨੀ ਅਧਿਕ ਹੈ। ਸਤਿਗੁਰੂ ਤੋਂ ਬਿਨਾਂ ਜਗਤ ਦੇ ਹੋਰ ਵਿਓਪਾਰ ਤਾਂ ਹੋ ਸਕਦੇ ਹਨ ਪਰ ਜਟਿਲ ਸਾਧਨਾ ਪੱਧਤੀ ਨਹੀਂ ਹੋ ਸਕਦੀ ।[45]

ਇਹੀ ਕਾਰਨ ਹੈ ਕਿ ਸਿੱਧਾਂ ਅਤੇ ਤੰਤਰ ਗ੍ਰੰਥਾਂ ਨੇ ਗੁਰੂ ਦੀ ਮਹਿਮਾਂ ਦਾ ਰੱਜ ਕੇ ਗਾਇਣ ਕੀਤਾ ਹੈ। ਤਿਲੋਪਾ ਅਨੁਸਾਰ ਗੁਰੂ ਦੀ ਪ੍ਰਸੰਨਤਾ ਅਗੰਮ ਅਤੇ ਅਗੋਚਰ ਪਰਮ ਤੱਤ ਦੀ ਉਪਲਬਧੀ ਕਰਾਉਣ ਵਿਚ ਪੂਰਨ ਭਾਂਤ ਸਮਰਥ ਹੈ ।[46] ਸਰਹੱਪਾ ਵੀ ਸਤਿਗੁਰੂ ਦੇ ਬਚਨਾ ਨੂੰ ਹੀ ਪਰਮ ਗੁਹਜ ਤੱਤ ਦੀ ਪ੍ਰਾਪਤੀ ਦਾ ਸਾਧਨ ਮੰਨਦਾ ਹੈ ।[47] ਜਿਥੇ ਇੰਦ੍ਰੀਆਂ ਆਪਣਾ ਧਰਮ ਛੱਡ ਕੇ ਪ੍ਰਗਿਓਪਾਏ ਵਿਚ ਲੀਨ ਹੋ ਜਾਂਦੀਆਂ ਹਨ ਉਸ ਸਹਜ ਤਨ ਮਹਾ ਸੁਖ ਕਾਇਆਂ ਦਾ ਭੇਦ ਗੁਰੂ ਰਾਲੋਂ ਪੁਛ ਕੇ ਹੀ ਜਾਣਿਆ ਜਾ ਸਕਦਾ ਹੈ ।[48] ਸ਼ਵਰਪਾ ਅਨੁਸਾਰ ਗੁਰੂ ਦੇ ਬਚਨ ਧਨੁਸ਼ ਹਨ ਜਿਸ ਉਤੇ ਉਹ ਆਪਣੇ ਬੋਧਿਚਿਤ ਰੂਪੀ ਵਾਣ ਦਾ ਸੰਧਾਨ ਕਰਕੇ ਭਵ ਅਤੇ ਨਿਰਵਾਣ ਦੋਹਾਂ ਨੂੰ ਇਕੋ ਵਾਰ ਵਿਚ ਹੀ ਵਿੰਨ ਲੈਂਦਾ ਹੈ ।[49] ਲਈਪਾ ਵੀ ਸਮਸਤ ਗਿਆਨ ਦੀ ਪ੍ਰਾਪਤੀ ਗੁਰੂ ਕੋਲੋਂ ਹੀ ਪ੍ਰਾਪਤ ਹੁੰਦੀ ਦਸਦਾ ਹੈ ।[50] ਕਣਹਪਾ ਵੀ ਗੁਰੂ ਦੇ ਬਜ੍ਰਰੂਪੀ ਕੁਠਾਰ ਨਾਲ ਹੀ ਭਵ ਰੂਪੀ ਬਿਰਖ ਦੀਆਂ ਜੜ੍ਹਾਂ ਪੁਟਨ ਦੀ ਗਲ ਕਰਦਾ ਹੈ ।[51]

**ਤੰਤਰ ਗ੍ਰੰਥਾਂ ਵਿਚ ਗੁਰੂ ਦਾ ਮਹੱਤਵ** :—ਤੰਤਰ ਗ੍ਰੰਥਾਂ ਵਿਚ ਗੁਰੂ ਦੀ ਮਹਿਮਾ ਅਪਰ ਅਪਾਰ ਦਸੀ ਗਈ ਹੈ। [52] ਯੋਗਨੀ ਤੰਤਰ ਅਨੁਸਾਰ ਦੀਖਿਆ ਗੁਰੂ ਨੂੰ ਮਹਾ ਕਾਲ ਆਦਿ ਨਾਥ ਮੰਨਿਆ ਗਿਆ ਹੈ। ਸ਼ੈਵ, ਸ਼ਾਕਤ, ਵੈਸ਼ਣਵ, ਗਾਣਪਤਯ, ਮਹਾ ਸ਼ੈਵ, ਸੌਰ ਆਦਿ ਸਾਰੇ ਮੰਤਰਾਂ ਵਿਚ ਉਹੀ ਆਦਿ ਨਾਥ ਹੀ ਵਕਤਾ ਹੈ। ਮੰਤਰ ਦੀਖਿਆ ਲਈ ਮਹਾ ਕਾਲ ਨੇ ਹੀ ਮਾਨਵ ਰੂਪ ਧਾਰਨ ਕੀਤਾ ਹੋਇਆ ਹੈ । ਇਸ ਤੰਤਰ ਗ੍ਰੰਥ ਅਨੁਸਾਰ ਮਾਨਵ ਗੁਰੂ, ਪਰਮਾਤਮਾ ਦਾ ਹੀ ਰੂਪ ਅਤੇ ਪ੍ਰਤੀਨਿਧ ਹੈ। ਭਾਵੇਂ ਗੁਰੂਆਂ ਦੇ ਭੂਤਾਤਮਿਕ ਸਰੀਰ ਵਖਰੇ ਵਖਰੇ ਹਨ ਪਰ ਉਹ ਸਾਰੇ ਬ੍ਰਹਮ ਦੇ ਹੀ ਰੂਪ ਹਨ। ਗੁਰੂ ਆਪ ਖ਼ੁਦ ਹੀ ਬ੍ਰਹਮ ਹੈ। ਸਿੱਧੀ ਪ੍ਰਾਪਤੀ ਉਪਰੰਤ ਗੁਰੂ ਅਤੇ ਸ਼ਿਸ਼ ਦਾ ਦ੍ਵੈਤ ਭਾਵ ਮਿਟ ਜਾਂਦਾ ਹੈ। ਆਚਾਰਯ ਅਤੇ ਸ਼ਿਸ਼ ਦਾ ਇਕੋ ਹੀ ਗੁਰੂ ਹੁੰਦਾ ਹੈ। ਜਿਸ ਗੁਰੂ ਦਾ ਧਿਆਨ ਮੰਤਰ ਦਾਤਾ ਧਰਦਾ ਹੈ ਉਸੇ ਦੇ ਹੀ ਚਰਨਾਂ ਦਾ ਧਿਆਨ ਸ਼ਿਸ਼ ਨੂੰ ਵੀ ਧਰਨਾ ਪੈਂਦਾ ਹੈ। ਮਨੁੱਖੀ ਗੁਰੂ

45. ਡਾ. ਹਜਾਰੀ ਪ੍ਰਸਾਦਿ ਦ੍ਵਿਵੇਦੀ, ਹਿੰਦੀ ਸਾਹਿਤਯ ਦੀ ਭੂਮਿਕਾ, ਪੰਨਾ 55
46. ਪ੍ਰਬੋਧ ਚੰਦ੍ਰ ਬਾਗਚੀ : ਦੋਹਾ ਕੋਸ਼, ਪੰਨਾ 18
47. ਪ੍ਰਬੋਧ ਚੰਦ੍ਰ ਬਾਗਚੀ : ਦੋਹਾ ਕੋਸ਼, ਪੰਨਾ 9
48. ਉਹੀ ਪੰਨਾ 21 ।
49. ਪ੍ਰਬੋਧ ਚੰਦ੍ਰ ਬਾਗਚੀ । ਚਰਯਾਪਦ, ਪੰਨਾ 133
50. ਪ੍ਰਬੋਧ ਚੰਦ੍ਰ ਬਾਗਚੀ : ਚਰਯਾਪਦ, ਪਨਾ 107
51. ਉਹੀ ਪੰਨਾ 151
52. Arthur Avalon : Principles of Tantra ; p. 530,533-34 & 537-40.

ਦੀ ਮਹਾਨਤਾ ਸ਼ਾਸਤ੍ਰਾਂ ਵਿਚ ਇਸ ਕਰਕੇ ਹੈ ਕਿ ਉਹ ਪਰਮ ਗੁਰੂ ਹੀ ਮਨੁੱਖੀ ਗੁਰੂ ਵਿਚ ਆ ਕੇ ਵਸਦਾ ਹੈ। ਇਸ ਲਈ ਤੰਤਰ ਗ੍ਰੰਥਾਂ ਅਨੁਸਾਰ ਮਨੁੱਖੀ ਸਰੀਰ ਦੀ ਪੂਜਾ ਨਹੀਂ ਕੀਤੀ ਜਾਂਦੀ ਸਗੋਂ ਉਸ ਪਰਮ ਜੋਤ ਦੀ ਹੀ ਪੂਜਾ ਕੀਤੀ ਜਾਂਦੀ ਹੈ ਜੋ ਮਨੁੱਖੀ ਸਰੀਰ ਵਿਚ ਲੋਕ ਕਲਿਆਣ ਲਈ ਆਪਣੇ ਆਪ ਨੂੰ ਸਥਾਪਿਤ ਕਰਦੀ ਹੈ। ਦੂਜੇ ਸ਼ਬਦਾਂ ਵਿਚ ਮਹਾਂ ਕਾਲ ਹੀ ਮੰਤਰ ਦੀਖਿਆ ਲਈ ਮਨੁੱਖੀ ਰੂਪ ਧਾਰਨ ਕਰਦਾ ਹੈ। ਕੁਲਾਰਨ ਤੰਤਰ ਵਿਚ ਗੁਰੂ ਨੂੰ ਬ੍ਰਹਮਾ, ਵਿਸ਼ਨੂ, ਸ਼ਿਵ ਅਤੇ ਇੰਦਰੀਆਤੀਤ ਕਿਹਾ ਗਿਆ ਹੈ। ਗੁਰੂ ਤੰਤਰ ਅਨੁਸਾਰ ਗੁਰੂ ਭਗਤੀ ਅਤੇ ਉਸ ਦਾ ਧਿਆਨ ਚੰਗੇ ਕਰਮਾਂ ਦਾ ਫਲ ਹੈ। ਰੁਦ੍ਰਿਆਮਲ ਤੰਤਰ ਅਨੁਸਾਰ ਗੁਰੂ ਦੀ ਭਗਤੀ ਕਰਨ ਵਾਲਾ ਇੰਦਰ ਦੀ ਪਦਵੀ ਦਾ ਹਕਦਾਰ ਹੁੰਦਾ ਹੈ। ਜੇ ਉਹ ਗੁਰੂ ਨੂੰ ਛੱਡ ਕੇ ਪਰਮਾਤਮਾ ਦਾ ਵੀ ਧਿਆਨ ਕਰੇ ਤਾਂ ਉਹ ਬੱਤਖ ਦੀ ਜੂਨ ਵਿਚ ਪਏਗਾ। ਯੋਗਨੀ ਤੰਤਰ ਵਿਚ ਗੁਰੂ ਦੇ ਗੌਰਵ ਅਤੇ ਮਹੱਤਵ ਦਾ ਵਰਣਨ ਕਰਦੇ ਹੋਏ ਕਿਹਾ ਗਿਆ ਹੈ ਕਿ ਗੁਰੂ ਕੈਲਾਸ਼ ਉਤੇ ਰਹਿੰਦਾ ਹੈ। ਉਸ ਦਾ ਘਰ ਚਿੰਤਾਮਨੀ ਹੈ। ਉਸ ਦੇ ਘਰ ਦਾ ਬਿਰਖ ਕਲਪ ਬਿਰਖ ਹੈ, ਉਸ ਦੇ ਘਰ ਦੀਆਂ ਨਾਲੀਆਂ ਦਾ ਪਾਣੀ ਗੰਗਾ ਦਾ ਪਾਣੀ ਹੈ। ਉਸ ਦੇ ਸੇਵਕ ਭੈਰਵ ਤੇ ਭੈਰਵੀਆ ਹਨ। ਇਸ ਲਈ ਅਜਿਹੇ ਮਹਾਨ ਗੁਰੂ ਦੀ ਇਕ ਵਾਰ ਪ੍ਰਕਰਮਾ ਦਾ ਮਹਾਤਮ ਸਾਰੇ ਦੀਪਾਂ ਸਮੇਤ ਧਰਤੀ ਦੀ ਪ੍ਰਕਰਮਾ ਤੋਂ ਵੀ ਵਧ ਹੈ। ਵਿਸ਼ਵਸਾਰ ਤੰਤਰ ਗ੍ਰੰਥ ਅਨੁਸਾਰ ਗੁਰੂ ਦਾ ਸਬਦ ਹੀ ਮੰਤਰ ਹੈ। ਉਸ ਦੀ ਬਖਸ਼ਿਸ਼ ਤੋਂ ਸਿਧੀਆਂ ਪ੍ਰਾਪਤ ਹੁੰਦੀਆਂ ਹਨ, ਉਸ ਦੀ ਜ਼ਬਾਨ ਤੋਂ ਨਿਕਲਿਆ ਮੰਤਰ ਬ੍ਰਹਮ ਦਾ ਹੀ ਰੂਪ ਹੈ। ਕੁਲਾਗਮਤ ਤੰਤਰ ਦਾ ਇਹ ਵਿਸ਼ਵਾਸ ਹੈ ਕਿ ਕੇਵਲ ਆਤਮਵੇਤਾ ਗੁਰੂ ਹੀ ਸਿਖ ਨੂੰ ਆਤਮ-ਵਿਦਿਆ ਦੀ ਸਿਖਿਆ ਦੇ ਸਕਦਾ ਹੈ। ਤਾਮਸੀ ਗੁਰੂ ਦੀ ਸਿਖਿਆ, ਸਿਖ ਨੂੰ ਵੀ ਤਾਮਸੀ ਹੀ ਬਣਾਉਂਦੀ ਹੈ। ਮਹਾਂ ਨਿਰਵਾਣ ਤੰਤਰ ਵਿਚ ਸ਼ਾਕਤ, ਸੈਵ, ਵੈਸ਼ਣਵ ਅਤੇ ਗਾਣਪਤਯ ਗੁਰੂਆਂ ਤੋਂ ਦੀਖਿਆ ਲੈਣ ਦੇ ਵਿਧਾਨ ਦੀ ਚਰਚਾ ਕਰਦੇ ਹੋਏ ਕੌਲ ਗੁਰੂ ਨੂੰ ਹਰ ਤਰ੍ਹਾਂ ਦੇ ਮੰਤਰ ਦੀ ਦੀਖਿਆ ਲਈ ਉਤਮ ਗੁਰੂ ਮੰਨਿਆ ਗਿਆ ਹੈ।

ਉਪਰੋਕਤ ਸੰਖੇਪ ਅਧਿਐਨ ਉਪਰੰਤ ਇਹ ਸਿੱਟਾ ਨਿਕਲਦਾ ਹੈ ਕਿ ਮਨੁੱਖੀ ਸਰੀਰ ਵਿਚ ਕੇਵਲ ਸਿੱਧ ਗੁਰੂ ਹੀ ਸਾਧਕ ਦਾ ਪੱਥ-ਪ੍ਰਦਰਸ਼ਨ ਕਰ ਸਕਦਾ ਹੈ ਅਤੇ ਤਾਂਤ੍ਰਿਕ, ਪਹੁੰਚਿਆ ਹੋਇਆ ਸਿੱਧ ਗੁਰੂ ਉਸੇ ਨੂੰ ਹੀ ਮੰਨਦੇ ਹਨ ਜਿਸ ਨੇ ਯੁਗ ਨੱਧ ਦੀ ਅਵਸਥਾ ਪ੍ਰਾਪਤ ਕਰ ਲਈ ਹੋਵੇ।

**ਨਾਥ ਸੰਪਰਦਾ :** ਕੁੱਝ ਵਿਦਵਾਨ ਗੋਰਖ ਨਾਥ ਦੀ ਸੰਪਰਦਾ ਨੂੰ ਵਜ੍ਰਯਾਨ ਦੀ ਸ਼ੈਵ ਸ਼ਾਖਾ ਤੋਂ ਉਤਪੰਨ ਹੋਈ ਮੰਨਦੇ ਹਨ। ਡਾ: ਬੜਥਵਾਲ ਅਨੁਸਾਰ ਵਜ੍ਰ ਨਾਥੀ ਸੰਪਰਦਾ ਦੀ ਉਤਪਤੀ ਬੁਧ ਪਰੰਪਰਾ ਵਿਚੋਂ ਹੀ ਹੋਈ ਸੀ। ਉਨ੍ਹਾਂ ਵਿਚ ਨਾਥ ਸ਼ਬਦ ਗੁਰੂ ਲਈ (ਲਾਮਾ ਦਾ ਸੰਸਕ੍ਰਿਤ ਪਰਯਾਯ) ਵਰਤਿਆ ਜਾਂਦਾ ਸੀ ਕਿਉਂਕਿ ਗੁਰੂ ਬੱਜਰ ਕਾਇਆਧਾਰੀ, ਅਜਰ ਅਤੇ ਅਮਰ ਮੰਨੇ ਜਾਂਦੇ ਸਨ। ਪਰ ਗੋਰਖ ਨਾਥ, ਨਾਥ ਸੰਪਰਦਾ ਦੇ ਪ੍ਰਵਰਤਕ ਨਹੀਂ ਸਨ ਬਲਕਿ ਉਸ ਦੇ ਸਬਲ ਪ੍ਰਚਾਰਕ, ਆਚਾਰਯ ਅਤੇ ਸੰਗਠਨ ਕਰਤਾ ਸਨ। ਇਹ ਨਾਥ ਅਤੇ ਕਨਪਟੀ ਸਾਧਨਾਵਾਂ ਦੀ ਪਰੰਪਰਾ ਅਤਿਅੰਤ ਪ੍ਰਾਚੀਨ ਹੈ ਅਤੇ ਕਿਸੇ ਨ ਕਿਸੇ ਰੂਪ ਵਿਚ ਪਾਸ਼ੁਪਤ ਲਾਕੁਲੀਸ਼ ਮਤ ਨਾਲ ਇਸ ਦਾ ਘਨਿਸ਼ਠ ਸੰਬੰਧ ਜੋੜਿਆ ਜਾ ਸਕਦਾ

ਹੈ।[53] ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ ਦਾ ਕਥਨ ਹੈ ਕਿ ਗੋਰਖ ਨਾਥ ਨੇ ਯੋਗ ਮਤ ਨੂੰ ਇਕ ਵਿਅਵਸਥਿਤ ਰੂਪ ਦਿਤਾ। ਉਨ੍ਹਾਂ ਨੇ ਸ਼ੈਵ ਪ੍ਰਤਿਯਾਭਿਗਯਾ ਦਰਸਨ ਦੇ ਸਿੱਧਾਂਤਾਂ ਦੇ ਆਧਾਰ ਤੇ ਕਾਇਆ ਯੋਗ ਦੇ ਵਖ ਵਖ ਸਾਧਨਾਂ ਨੂੰ ਵਿਅਵਸਥਿਤ ਕੀਤਾ। ਆਤਮ ਅਨੁਭੂਤੀ ਅਤੇ ਸ਼ੈਵ ਪਰੰਪਰਾ ਦੇ ਮੇਲ ਨਾਲ ਚਕ੍ਰਾਂ ਦੀ ਸੰਖਿਆ ਵੀ ਨੀਯਤ ਕੀਤੀ ਅਤੇ ਭਜ੍ਰਯਾਨੀ ਸਾਧਨਾ ਦੀ ਪ੍ਰਚਲਿਤ ਪਾਰਿਭਾਸ਼ਿਕ ਸ਼ਬਦਾਵਲੀ ਦੇ ਅਰਥਾਂ ਨੂੰ ਪਰਮਾਰਥਿਕ ਰੂਪ ਦਿਤਾ।[54] ਨਾਥ ਪੰਥ ਦੇ ਆਦਿ ਪ੍ਰਵਰਤਕ ਆਦਿ ਨਾਥ ਮੰਨੇ ਜਾਂਦੇ ਹਨ। ਮਤਸਯੇਂਦ੍ਰ ਨਾਥ ਇਨ੍ਹਾਂ ਦੇ ਸ਼ਿਸ਼ ਸਨ। ਮਤਸਯੇਂਦ੍ਰ ਨਾਥ ਦੇ ਕਈ ਸ਼ਿਸ਼ਾਂ ਵਿਚੋਂ ਪ੍ਰਧਾਨ ਸ਼ਿਸ਼, ਗੋਰਖਨਾਥ ਸਨ। ਇਨ੍ਹਾਂ ਦੀ ਪਰੰਪਰਾ ਇਸ ਤਰ੍ਹਾਂ ਮੰਨੀ ਜਾਂਦੀ ਹੈ—ਆਦਿ ਨਾਥ, ਮਤਸਯੇਂਦ੍ਰ ਨਾਥ, ਗੋਰਕਸ਼ (ਗੋਰਖ) ਨਾਥ, ਗਾਹਿਨੀ (ਗੈਨੀ) ਨਾਥ, ਨਿਵ੍ਰਿਤੀ ਨਾਥ, ਗਿਆਨ ਨਾਥ ਆਦਿ।

**'ਨਾਥ' ਸ਼ਬਦ ਦੀ ਵਿਆਖਿਆ :** "ਨਾਥ" ਸ਼ਬਦ ਦਾ ਪ੍ਰਯੋਗ ਰਖਿਅਕ ਜਾਂ ਸ਼ਰਨ-ਦਾਤਾ ਦੇ ਅਰਥਾਂ ਵਿਚ "ਅਥਰਵੇਦ" ਅਤੇ "ਤੈਤਿਰੀਯ ਬ੍ਰਾਹਮਣ" ਵਿਚ ਮਿਲਦਾ ਹੈ। "ਮਹਾਭਾਰਤ" ਵਿਚ "ਸੁਆਮੀ" ਜਾਂ "ਪਤੀ" ਦੇ ਅਰਥਾਂ ਵਿਚ ਇਸ ਦਾ ਪ੍ਰਯੋਗ ਹੋਇਆ ਹੈ। ਬੋਧੀਚਾਰੀਆਂ ਵਿਚ "ਬੁੱਧ" ਲਈ ਇਸ ਦੀ ਵਰਤੋਂ ਹੋਈ ਹੈ। ਜੈਨੀਆਂ ਅਤੇ ਵੈਸ਼ਣਵਾਂ ਵਿਚ ਇਹ ਸ਼ਬਦ ਸਭ ਤੋਂ ਵਡੇ ਦੇਵਤਾ ਦੇ ਅਰਥਾਂ ਵਿਚ ਇਸਤੇਮਾਲ ਕੀਤਾ ਗਿਆ ਹੈ। ਪਰਵਰਤੀ ਕਾਲ ਵਿਚ ਜਦ ਸ਼ੈਵ ਮਤ ਦਾ ਵਿਕਾਸ ਨਾਥ ਸੰਪਰਦਾ ਦੇ ਰੂਪ ਵਿਚ ਹੋਇਆ ਤਾਂ "ਨਾਥ" ਸ਼ਬਦ "ਸ਼ਿਵ" ਦੇ ਅਰਥਾਂ ਵਿਚ ਪ੍ਰਚਲਿਤ ਹੋ ਗਿਆ। ਮਤਸਯੇਂਦ੍ਰ ਨਾਥ ਦੇ ਸਿੱਖ ਗੋਰਖ ਨਾਥ ਇਸ ਮਤ ਦੇ ਸਭ ਤੋਂ ਵਡੇ ਪ੍ਰਚਾਰਕ ਹਨ। ਉਨ੍ਹਾਂ ਦਾ ਇਹ ਬਾਰਹ ਪੰਥੀ ਮਾਰਗ ਨਾਥ ਸੰਪਰਦਾ ਨਾਲ ਪ੍ਰਸਿੱਧ ਹੋਇਆ। ਇਹ ਮਤ ਬਾਰਾਂ ਸ਼ਾਖਾਵਾਂ ਵਿਚ ਵੰਡਿਆ ਗਿਆ ਇਸ ਲਈ ਇਨ੍ਹਾਂ ਨੂੰ "ਬਾਰਹ ਪੰਥੀ ਯੋਗੀ" ਵੀ ਕਿਹਾ ਜਾਂਦਾ ਹੈ।

**'ਯੋਗੀ' ਸ਼ਬਦ ਦੀ ਵਿਆਖਿਆ :** ਯੋਗੀ ਉਸ ਨੂੰ ਕਿਹਾ ਜਾਂਦਾ ਹੈ ਜਿਹੜਾ ਯੋਗ ਕਮਾਵੇ। ਪਰ ਯੋਗ ਕੀ ਹੈ? ਭਾਰਤੀ ਧਰਮ ਗ੍ਰੰਥਾਂ ਵਿਚ ਯੋਗ ਸ਼ਬਦ ਦਾ ਪ੍ਰਯੋਗ ਕਈ ਅਰਥਾਂ ਵਿਚ ਹੋਇਆ ਹੈ। ਯੋਗ ਦਾ ਆਮ ਭਾਵ ਸੰਬੰਧ ਹੈ। ਦਰਸ਼ਨ ਵਿਚ ਯੋਗ ਆਮ ਤੌਰ ਤੇ ਆਤਮਾ ਅਤੇ ਪਰਮਾਤਮਾ ਦੇ ਸੰਬੰਧ ਨੂੰ ਕਹਿੰਦੇ ਹਨ। ਇਸ ਸੰਬੰਧ ਦੇ ਪ੍ਰਾਪਤ ਕਰਨ ਦੇ ਉਪਾ ਨੂੰ ਵੀ ਯੋਗ ਕਿਹਾ ਜਾਂਦਾ ਹੈ। ਇਸ ਅਰਥ ਵਿਚ ਯੋਗ ਸ਼ਬਦ ਮਾਰਗ ਜਾਂ ਪ੍ਰਣਾਲੀ ਦਾ ਸਮਾਨਾਰਥੀ ਹੈ ਜਿਵੇਂ ਭਗਤੀ ਯੋਗ, ਗਿਆਨ ਯੋਗ ਅਤੇ ਕਰਮ ਯੋਗ ਆਦਿ। ਚਿੱਤ ਦੀਆ ਬਿਰਤੀਆਂ ਦੇ ਨਿਰੋਧ ਨੂੰ ਵੀ ਯੋਗ ਕਿਹਾ ਜਾਂਦਾ ਹੈ। ਪਤੰਜਲੀ ਨੇ ਸਭ ਤੋਂ ਪਹਿਲਾਂ ਯੋਗ ਸੂਤਰ ਵਿਚ ਯੋਗ ਨੂੰ ਪਰਿਭਾਸ਼ਿਤ ਕਰਦੇ ਹੋਏ ਇਹੀ ਕਿਹਾ ਸੀ ਕਿ :

"ਯੋਗਸ਼ਚਿੱਤ ਵ੍ਰਿੱਤਿ ਨਿਰੋਧਹ"

ਪਤੰਜਲੀ ਦੇ ਯੋਗ ਨੂੰ ਰਾਜ ਯੋਗ ਵੀ ਕਿਹਾ ਜਾਂਦਾ ਹੈ ਜਿਸ ਦਾ ਮੂਲ ਤੰਤਰ ਗ੍ਰੰਥਾਂ ਵਿਚ ਹੈ। ਕੁਝ ਲੋਕ ਯੋਗ ਨੂੰ ਵੇਦ ਮੂਲਕ ਤੇ ਕੁਝ ਇਸ ਨੂੰ ਜੈਨ ਆਗਮਾਂ ਤੋਂ ਨਿਕਲਿਆ ਹੋਇਆ ਮੰਨਦੇ ਹਨ। ਕਿਸੇ ਨੇ ਇਸ ਦਾ ਸੰਬੰਧ ਬੁੱਧ ਦਰਸਨ ਨਾਲ ਜੋੜਿਆ ਹੈ ਤੇ ਕਿਸੇ ਨੇ ਇਸ ਨੂੰ ਪ੍ਰਾਚੀਨ ਕਾਲ ਤੋਂ ਹੀ ਚਲਿਆ ਆਉਂਦਾ ਮੰਨਿਆ ਹੈ। ਇਸ ਦੀਆਂ ਪ੍ਰਮੁੱਖ ਦੋ ਧਾਰਾਵਾਂ ਹਨ—ਰਾਜ ਯੋਗ ਅਤੇ ਹਠ ਯੋਗ। ਹਠ ਯੋਗ ਦਾ ਸੰਬੰਧ ਕਾਇਆ ਕਲਪ ਨਾਲ

---

53. ਡਾ: ਧਰਮਵੀਰ ਭਾਰਤੀ : ਸਿੱਧ ਸਾਹਿਤਯ, ਪੰਨਾ 323
54. ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ : ਨਾਥ ਸੰਪਰਦਾ, ਪੰਨਾ 108

ਹੈ ਤੇ ਰਾਜ ਯੋਗ ਦਾ ਸ਼ਕਤੀ ਨਾਲ। ਹਿੰਦੀ ਦਿਆਂ ਸੰਤਾਂ ਨੇ ਰਾਜ ਯੋਗ ਪ੍ਰਾਪਤ ਸਮਾਧੀ ਨੂੰ ਸਹਜ ਸਮਾਧੀ ਕਿਹਾ ਹੈ ਤੇ ਹਠ ਯੋਗ ਤੋਂ ਪ੍ਰਾਪਤ ਸਮਾਧੀ ਨੂੰ ਹਠ ਸਮਾਧੀ। ਗੋਰਖ ਪੰਥੀ ਯੋਗੀ ਹਠ ਯੋਗੀ ਸਮਝੇ ਜਾਂਦੇ ਹਨ ਅਤੇ ਸੰਤਾਂ ਅਤੇ ਅਦ੍ਵੈਤਵਾਦੀਆਂ ਨੂੰ ਰਾਜ ਯੋਗੀ ਕਿਹਾ ਜਾਂਦਾ ਹੈ।[55]

ਗੋਰਖ ਨਾਥ ਦੇ ਇਸ ਹਠ ਯੋਗ ਨੂੰ ਕੁੰਡਲਿਨੀ ਯੋਗ ਵੀ ਕਿਹਾ ਜਾਂਦਾ ਹੈ ਕੁੰਡਲਿਨੀ ਸਾਰੇ ਵਿਸ਼ਵ ਵਿਚ ਵਿਆਪਕ ਇਕ ਪਰਾ ਸ਼ਕਤੀ ਦਾ ਨਾਂ ਹੈ। ਇਹ ਸ਼ਕਤੀ ਵਿਅਸ਼ਟੀ ਰੂਪ ਵਿਚ ਮਨੁੱਖੀ ਸਰੀਰ ਵਿਚ ਵੀ ਵਿਦਮਾਨ ਰਹਿੰਦੀ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਕੁੰਡਲਿਨੀ ਮੂਲਾਧਾਰ ਚਕ੍ਰ ਵਿਚ ਕੁੰਡਲਿਨੀ ਮਾਰੀ ਬੈਠੀ ਹੈ। ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਿਆਹਾਰ, ਧਾਰਨਾ, ਧਿਆਨ ਅਤੇ ਸਮਾਧੀ ਆਦਿ ਕਈ ਕਰੜੀਆਂ ਸਾਧਨਾਵਾਂ ਨਾਲ ਜਦੋਂ ਸਾਧਕ ਇਸ ਕੁੰਡਲਿਨੀ ਨੂੰ ਜਾਗ੍ਰਿਤ ਕਰਦਾ ਹੈ ਤਾਂ ਇਹ ਮੇਰੂਦੰਡ ਦੇ ਮੱਧ ਵਿਚ ਸਥਿਤ ਸੁਸ਼ਮਨਾ ਨਾੜੀ ਦੇ ਰਸਤਿਓਂ ਉਪਰ ਉਠਦੀ ਹੈ ਅਤੇ ਕਮਲ ਦੇ ਅਕਾਰ ਦੇ ਸੁਆਧਿਸ਼ਠਾਨ, ਮਣੀਪੁਰ, ਅਨਾਹਤ, ਵਿਸ਼ੁਧਾਖਿਯ, ਆਗਿਆ ਆਦਿ ਚਕ੍ਰਾਂ ਦਾ ਭੇਦਨ ਕਰਦੀ ਹੋਈ ਮਸਤਕ ਵਿਚ ਸਥਿਤ ਸੂਨਯ ਚਕ੍ਰ ਜਿਸ ਨੂੰ ਸਹਸਰ ਚਕ੍ਰ ਵੀ ਕਿਹਾ ਜਾਂਦਾ ਹੈ, ਵਿਚ ਮਿਲਤ ਹੁੰਦੀ ਹੈ। ਇਸ ਮਿਲਨ ਨੂੰ ਸਾਮਰਸਯ ਕਹਿੰਦੇ ਹਨ।[56]

ਕੁੰਡਲਿਨੀ ਦੇ ਉਪਰ ਜਾਣ ਨਾਲ ਸਫੋਟ ਪੈਦਾ ਹੁੰਦਾ ਹੈ ਜਿਸ ਨੂੰ ਨਾਦ ਕਿਹਾ ਜਾਂਦਾ ਹੈ। ਇਸ ਨਾਦ ਤੋਂ ਇਕ ਪ੍ਰਕਾਸ਼ ਪੈਦਾ ਹੁੰਦਾ ਹੈ ਜਿਸ ਦਾ ਵਿਅਕਤ ਰੂਪ ਮਹਾਂਬਿੰਦੂ ਹੈ। ਇਹ ਨਾਦ ਅਤੇ ਬਿੰਦੂ ਅਸਲ ਵਿਚ ਸਾਰੇ ਬ੍ਰਹਿਮੰਡ ਵਿਚ ਵਿਆਪਕ ਹਨ। ਅਨਾਹਤ ਨਾਦ ਜਾਂ ਅਨਹਦ ਨਾਦ ਵਿਅਸਟੀ ਵਿਚ ਇਸ ਵਿਆਪਕ ਨਾਦ ਦਾ ਹੀ ਵਿਅਕਤ ਰੂਪ ਹੈ ਅਰਥਾਤ ਜਿਹੜਾ ਨਾਦ ਅਨਾਹਤ ਭਾਵ ਨਾਲ ਸਾਰੇ ਵਿਸ਼ਵ ਵਿਚ ਵਿਆਪਕ ਹੈ ਉਸੇ ਦਾ ਪ੍ਰਕਾਸ਼ ਜਦ ਵਿਅਕਤੀ ਵਿਚ ਹੁੰਦਾ ਹੈ ਤਾਂ ਉਸ ਨੂੰ ਨਾਦ ਅਤੇ ਬਿੰਦੂ ਕਿਹਾ ਜਾਂਦਾ ਹੈ। ਆਮ ਹਾਲਤ ਵਿਚ ਸੁਸ਼ਮਨਾ ਨਾੜੀ ਦਾ ਰਸਤਾ ਬੰਦ ਹੋਣ ਕਾਰਨ ਜੀਵ ਦੀ ਬਿਰਤੀ ਬਾਹਰਮੁਖੀ ਹੁੰਦੀ ਹੈ ਇਸੇ ਕਾਰਨ ਹੀ ਸਾਰੇ ਬ੍ਰਹਿਮੰਡ ਵਿਚ ਨਿਰੰਤਰ ਧੁਵਨਿਤ ਹੋ ਰਹੇ ਅਖੰਡ ਨਾਦ ਨੂੰ ਜੀਵ ਸੁਣ ਨਹੀਂ ਸਕਦਾ ਪਰ ਕ੍ਰਿਆ ਵਿਸ਼ੇਸ਼ ਨਾਲ ਜਦ ਕੁੰਡਲਿਨੀ ਸ਼ਕਤੀ ਜਾਗ੍ਰਿਤ ਹੋ ਜਾਂਦੀ ਹੈ ਤੇ ਸੁਸ਼ਮਨਾ ਦਾ ਰਸਤਾ ਖੁਲ੍ਹ ਜਾਂਦਾ ਹੈ ਤਾਂ ਪ੍ਰਾਣ ਸੂਨਯ ਪੱਥ ਵਿਚੋਂ ਉਸ ਅਨਾਹਤ ਨਾਦ ਨੂੰ ਸੁਨਣ ਲਗਦਾ ਹੈ। ਇਹ ਸਫੋਟ ਅਖੰਡ ਸੱਤਾ ਰੂਪ ਬ੍ਰਹਮ-ਤੱਤ ਦਾ ਵਾਚਕ ਹੈ। ਸਫੋਟ ਨੂੰ ਸ਼ਬਦ-ਬ੍ਰਹਮ ਅਤੇ ਸੱਤਾ ਨੂੰ ਬ੍ਰਹਮ ਕਿਹਾ ਜਾਂਦਾ ਹੈ। ਇਸ ਤਰ੍ਹਾਂ ਵਾਚਯ (ਬ੍ਰਹਮ-ਸੱਤਾ) ਨੂੰ ਪ੍ਰਕਾਸ਼ਿਤ ਕਰਨ ਵਾਲਾ ਵਾਚਕ ਸ਼ਬਦ ਵੀ (ਸਫੋਟ ਜਾਂ ਨਾਦ) ਬ੍ਰਹਮ ਹੀ ਹੈ।[57] ਅਜਿਹੀ ਸਥਿਤੀ ਵਿਚ ਮਨ ਸ਼ੁਧ ਹੋ ਕੇ ਸਥਿਰ ਹੋ ਜਾਂਦਾ ਹੈ ਅਤੇ ਇਕ ਅਲੌਕਿਕ ਅਨੁਭਵ ਕਰਦਾ ਹੈ। ਯੋਗੀ ਇਸ ਅਵਸਥਾ ਨੂੰ 'ਲਯ' "ਮਨੋਂਮਨੀ" ਜਾਂ "ਸਹਜ" ਅਵਸਥਾ ਕਹਿੰਦੇ ਹਨ। ਇਹੀ ਯੋਗੀਆਂ ਦੀ ਸਹਜ ਸਮਾਧੀ ਹੈ। ਇਸ ਵਿਚ ਯੋਗੀ ਕਈ ਪ੍ਰਕਾਰ ਦੀਆਂ ਸਿੱਧੀਆਂ ਨੂੰ ਵੀ ਪ੍ਰਾਪਤ ਕਰਦਾ ਹੈ। ਪਰ ਇਸ ਲਕਸ਼ ਦੀ ਸਿੱਧੀ ਲਈ ਉਪਰੋਕਤ ਸਾਧਨਾਵਾਂ ਦਾ ਮਾਰਗ ਅਤਿਅੰਤ ਕਠਿਨ ਹੈ। ਕੇਵਲ ਇਨ੍ਹਾਂ

55. ਧੀਰੇਂਦ੍ਰ ਵਰਮਾ, ਹਿੰਦੀ ਸਾਹਿਤਯ ਕੋਸ਼, ਪੰਨਾ 666
56. ਡਾ: ਹਜ਼ਾਰੀ ਪ੍ਰਸਾਦ ਦ੍ਵਿਵੇਦੀ : ਸਹਜ-ਸਾਧਨਾ, ਪੰਨਾ 36
57. ਡਾ: ਹਜਾਰੀ ਪ੍ਰਸਾਦ ਦ੍ਵਿਵੇਦੀ : ਹਿੰਦੀ ਸਾਹਿਤਯ ਕੀ ਭੂਮਿਕਾ, ਪੰਨਾ 55

ਸੰਬੰਧੀ ਅਧਿਐਨ, ਮਨਨ, ਚਿੰਤਨ ਅਤੇ ਨਿਧਿਆਸਨ ਹੀ ਕਾਫ਼ੀ ਨਹੀਂ ਸਗੋਂ ਇਨ੍ਹਾਂ ਨੂੰ ਕਰਕੇ ਵਿਖਾਉਣ ਦੀ ਵੀ ਲੋੜ ਹੈ ਤਾਂ ਹੀ ਸਾਧਕ ਅਮਲੀ ਪੱਧਰ ਤੋਂ ਇਨ੍ਹਾਂ ਦੇ ਗੁੱਝੇ ਰਹੱਸਾਂ ਨੂੰ ਸਮਝ ਸਕਦਾ ਹੈ। ਸੋ ਸਾਧਨਾਂ ਦੇ ਖੇਤਰ ਵਿਚ ਸਫਲਤਾ ਦੀ ਪ੍ਰਾਪਤੀ ਲਈ ਗੁਰੂ ਦੀ ਅਤਿਅੰਤ ਆਵਸ਼ਕਤਾ ਹੈ। ਡਾ: ਪੀਤਾਂਬਰ ਦਤ ਬੜਥਵਾਲ ਅਨੁਸਾਰ ਗੁਰੂ ਸਾਰੇ ਗੁੱਝੇ ਭੇਦ ਸਮਝਾ ਦਿੰਦਾ ਹੈ ਤੇ ਉਸ ਦੇ ਸ਼ਬਦ ਦੀ ਕਿਰਪਾ ਨਾਲ ਨਾਦ ਜਾਗ੍ਰਿਤ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰੂ ਸਥੂਲ ਸ਼ਬਦ ਤੋਂ ਸੂਖਮ ਸ਼ਬਦ ਦਾ ਪਰਿਚਯ ਕਰਾਉਂਦਾ ਹੈ। ਗੁਰੂ ਦੇ ਨਿਰਦੇਸ਼ਨ ਅਤੇ ਕਿਰਪਾ ਬਿਨਾਂ ਇਹ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ।[58]

ਸੋ ਉਪਰੋਕਤ ਵਿਚਾਰ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਨਾਥ ਮਤ ਵਿਚ ਗੁਰੂ ਦਾ ਮਹਾਤਮ ਅਸੀਮ ਹੈ ਅਤੇ ਸੱਚਾ ਨਾਥ ਜਾਂ ਗੁਰੂ ਉਹ ਹੈ ਜਿਸ ਨੇ ਸ਼ਿਵ ਰੂਪ ਪ੍ਰਾਪਤ ਕਰ ਲਿਆ ਹੋਵੇ। ਗੋਰਖ ਸ਼ਿਵ ਦੇ ਅਵਤਾਰ ਮੰਨੇ ਜਾਂਦੇ ਹਨ। ਸ਼ਿਵ ਯੋਗੀ ਹੈ, ਉਹੀ ਆਦਿ ਗੁਰੂ ਹੈ। ਇਸ ਲਈ ਨਾਥ ਪੰਥੀ ਸਿੱਧ ਅਤੇ ਪਰਮ ਤੱਤ ਵਿਚ ਕੋਈ ਭੇਦ ਸ੍ਵੀਕਾਰ ਨਹੀਂ ਕਰਦੇ।

## (ਖ) ਸੂਫ਼ੀ ਸੰਪਰਦਾ

**ਧਾਰਮਿਕ ਸਥਿਤੀ :** ਭਾਰਤ ਵਿਚ ਮੁਸਲਮਾਨਾਂ ਦੇ ਆਉਣ ਨਾਲ ਹੀ ਸੂਫੀ ਸਾਧਕਾਂ ਦਾ ਵੀ ਆਗਮਨ ਪ੍ਰਾਰੰਭ ਹੋ ਗਿਆ ਸੀ। ਇਨ੍ਹਾਂ ਦੀ ਸੰਪਰਦਾ ਇਸਲਾਮ ਦਾ ਹੀ ਇਕ ਅੰਗ ਸੀ ਅਤੇ ਇਸੇ ਲਈ ਉਸ ਉਤੇ ਕੁਰਾਨ ਸ਼ਰੀਫ਼ ਅਤੇ ਹਜ਼ਰਤ ਮੁਹੰਮਦ ਦੇ ਜੀਵਨ ਦਾ ਡੂੰਘਾ ਪ੍ਰਭਾਵ ਸੀ। ਪਰ ਇਸ ਸੰਪਰਦਾ ਦੇ ਪ੍ਰਮੁੱਖ ਪ੍ਰਚਾਰਕਾਂ ਨੇ ਆਪਣੇ ਦ੍ਰਿਸ਼ਟੀਕੋਨ ਨੂੰ ਵਧੇਰੇ ਵਿਆਪਕ ਬਨਾਉਣ ਦੀ ਖ਼ਾਤਿਰ ਉਸ ਵਿਚ ਈਸਾਈ, ਨਵ-ਅਫ਼ਲਾਤੂਨੀ, ਬੋਧ ਅਤੇ ਹਿੰਦੂ ਮਾਨਿਅਤਾਵਾਂ ਦਾ ਵੀ ਸਮਾਵੇਸ਼ ਕਰ ਲਿਆ। ਮੁਸਲਮਾਨੀ ਧਰਮ ਦੀ ਵਿਸ਼ੇਸ਼ਤਾ ਉਸ ਦਾ ਇਕ ਈਸ਼ਵਰਵਾਦ ਸੀ ਪਰ ਸੂਫ਼ੀਆਂ ਨੇ ਪਰਮਾਤਮਾ ਨੂੰ ਇਕੇਸ਼ਵਰ ਦੇ ਰੂਪ ਵਿਚ ਨਹੀਂ ਬਲਕਿ ਵਿਸ਼ਿਸ਼ਟ ਅਦ੍ਵੈਤਵਾਦੀ ਵੇਦਾਂਤੀਆਂ ਦੀ ਤਰ੍ਹਾਂ ਮੰਨਿਆ। ਇਸ ਦੇ ਨਾਲ ਹੀ ਸੂਫੀਆਂ ਨੇ ਭਾਰਤ ਵਿਚ ਆ ਕੇ ਭਾਰਤੀ ਵਿਚਾਰਧਾਰਾ ਉਤੇ ਵੀ ਆਪਣਾ ਪ੍ਰਭਾਵ ਪਾਇਆ। ਉਨ੍ਹਾਂ ਨੇ ਨਵੀਨ ਧਾਰਮਿਕ ਅੰਦੋਲਨਾ ਨੂੰ ਅਨੁਪ੍ਰਾਣਿਤ ਕੀਤਾ ਤੇ ਭਾਰਤੀ ਸਮਾਜ ਦੇ ਨਵ ਵਿਕਸਿਤ ਰੂਪ ਅਤੇ ਲੋਕ ਭਾਸ਼ਾ ਅਤੇ ਸਾਹਿਤ ਦੇ ਨਿਰਮਾਣ ਵਿਚ ਵੀ ਆਪਣਾ ਸਹਿਯੋਗ ਪ੍ਰਦਾਨ ਕੀਤਾ। ਡਾ: ਹਜ਼ਾਰੀ ਪ੍ਰਸਾਦ ਦੇ ਸ਼ਬਦਾਂ ਵਿਚ ਇਹ ਸੂਫ਼ੀ ਪਹੁੰਚੇ ਹੋਏ ਪ੍ਰੇਮੀ ਸਨ। ਇਨ੍ਹਾਂ ਨੇ ਪ੍ਰੇਮ ਦੇ ਜਿਸ ਇਕਾਂਤਿਕ ਰੂਪ ਦਾ ਚਿਤਰਣ ਕੀਤਾ ਹੈ ਉਹ ਭਾਰਤੀ ਸਾਹਿਤ ਵਿਚ ਇਕ ਨਵੀਂ ਚੀਜ਼ ਸੀ। ਬਿਰਹਾ ਦਾ ਵਰਣਨ ਕਰਨ ਵਿਚ ਉਨ੍ਹਾਂ ਨੇ ਕਮਾਲ ਕਰ ਵਿਖਾਈ ਹੈ।[59] ਇਸ ਪ੍ਰੇਮ ਦੇ ਦੋ ਰੂਪ ਪ੍ਰਸਿਧ ਹਨ—ਇਸ਼ਕ ਹਕੀਕੀ ਅਤੇ ਇਸ਼ਕ ਮਿਜਾਜ਼ੀ। ਇਸ਼ਕ ਮਿਜਾਜ਼ੀ ਅਰਥਾਤ ਗੁਰੂ ਜਾਂ ਮੁਰਸ਼ਦ ਨਾਲ ਪ੍ਰੇਮ ਤੋਂ ਹੀ ਸਾਧਕ ਇਸ਼ਕ ਹਕੀਕੀ ਅਰਥਾਤ ਪਰਮਾਤਮਾ ਦੇ ਪਿਆਰ ਵਿਚ ਲੀਨ ਹੁੰਦਾ ਹੈ।

ਸੂਫ਼ੀ ਫ਼ਕੀਰਾਂ ਅਤੇ ਭਾਰਤੀ ਸਾਧਕਾਂ ਦੇ ਸੁਮੇਲ ਨਾਲ ਗੁਰੂ-ਭਗਤੀ ਸੰਬੰਧੀ ਭਾਵਨਾਵਾਂ ਵਿਚ ਵੀ ਪਰਿਵਰਤਨ ਆਇਆ। ਭਾਰਤੀ ਵਿਚਾਰਧਾਰਾ ਅਨੁਸਾਰ ਕਿਸੇ ਗੁਰੂ ਦੇ ਪ੍ਰਤਿ ਕੀਤੀ ਜਾਣ ਵਾਲੀ ਭਗਤੀ ਆਮ ਤੌਰ ਤੇ ਸਿਖ ਦੀ ਸੇਵਾ ਦੇ ਪਖੋਂ ਹੀ ਵੇਖੀ ਜਾਂਦੀ

58. ਡਾ: ਪੀਤਾਂਬਰਦੱਤ ਬੜਥਵਾਲ : ਗੋਰਖਬਾਨੀ, ਪੰਨਾ 8
59. ਹਿੰਦੀ ਸਾਹਿਤ੍ਯ ਕੀ ਭੂਮਿਕਾ, ਪੰਨਾ 49

ਸੀ। ਉਹ ਕਦੇ ਕਦੇ ਗੁਰੂ ਨੂੰ ਆਪਣੇ ਪਿਤਾ ਤੋਂ ਵੀ ਵਧ ਕੇ ਸਮਝਿਆ ਕਰਦਾ ਸੀ ਅਤੇ ਦਾਰਸ਼ਨਿਕ ਉਪਦੇਸ਼ਾਂ ਦਾ ਪ੍ਰਦਾਤਾ ਗੁਰੂ "ਯਥਾ ਦੇਵੇ ਤਥਾ ਗੁਰੌ" ਅਨੁਸਾਰ ਦੇਵਤਿਆਂ ਦੇ ਬਰਾਬਰ ਵੀ ਸਮਝ ਲਿਆ ਜਾਂਦਾ ਸੀ। ਸ਼ਿਸ਼ ਜਾਂ ਸਾਧਕ ਅਜਿਹੇ ਗੁਰ ਅੱਗੇ ਆਪਣੇ ਆਪ ਨੂੰ ਸਮਰਪਿਤ ਕਰ ਦਿੰਦਾ ਸੀ ਅਤੇ ਉਸ ਦੀ ਸੇਵਾ ਦੁਆਰਾ ਉਸ ਕੋਲੋਂ ਰਹੱਸਾਂ ਦਾ ਗਿਆਨ ਪ੍ਰਾਪਤ ਕਰਦਾ ਸੀ ਪਰ ਸੂਫੀਆਂ ਦੀ ਧਾਰਨਾ ਅਨੁਸਾਰ ਹਰ ਇਕ ਧਰਮ ਉਪਦੇਸ਼ਕ ਪੀਰ ਵਿਚ, ਮਾਨਵ ਤੱਤ ਦੇ ਨਾਲ ਨਾਲ ਦੇਵ ਤੱਤ ਵੀ ਵਿਦਵਾਨ ਰਹਿੰਦਾ ਸੀ। ਉਸ ਦਾ ਹਰ ਇਕ ਮੁਰੀਦ ਉਸ ਕੋਲੋਂ ਅਧਿਆਤਮਿਕ ਪ੍ਰੇਰਣਾ ਪ੍ਰਾਪਤ ਕਰਦਾ ਹੋਇਆ ਉਸ ਨਾਲ ਇਕ ਅਨੁਵੰਸ਼ਿਕ ਸੰਬੰਧ ਸਥਾਪਿਤ ਕਰ ਲੈਂਦਾ ਸੀ। ਆਚਾਰਯ ਪਰਸ਼ੂ ਰਾਮ ਚਤੁਰਵਦੀ ਅਨੁਸਾਰ ਸੂਫੀਆਂ ਦੀ ਇਸ ਮਾਨਿਅਤਾ ਦਾ ਭਾਰਤੀ ਗੁਰੂਵਾਦ ਉਤੇ ਪੂਰਾ ਪ੍ਰਭਾਵ ਪਿਆ। ਸ਼ੰਕਰਾਦ੍ਵੈਵਾਦ ਦੇ ਅਨੁਯਾਈਆਂ ਨੇ ਸੁਆਮੀ ਸ਼ੰਕਰਾਚਾਰੀਆ ਨੂੰ ਖੁਦ ਸ਼ਿਵ ਦਾ ਰੂਪ ਮੰਨ ਲਿਆ ਅਤੇ ਵਿਸ਼ਸ਼ਟਾਦ੍ਵੈਤ ਦੇ ਆਚਾਰੀਆਂ ਤਥਾ ਅਲਵਾਰਾਂ ਦੀਆ ਮੂਰਤੀਆ ਦੀ ਪੂਜਾ ਵੀ ਵਿਸ਼ਨੂੰ ਦੀ ਤਰ੍ਹਾਂ ਸੰਪ੍ਰਦਾਇਕ ਮੰਦਰਾਂ ਵਿਚ ਹੋਣ ਲਗੀ। ਇਸ ਤੋਂ ਇਲਾਵਾ ਇਨ੍ਹਾਂ ਦੋਹਾਂ ਸੰਪਰਦਾਵਾਂ ਦੇ ਪ੍ਰਧਾਨ ਮੱਠਾਂ ਵਿਚ ਵੀ ਸ਼ੰਕਰਾਚਾਰਯ ਅਤੇ ਰਾਮਾਨੁਜਾਚਾਰਯ ਦੀਆਂ ਪਰੰਪਰਾਵਾਂ ਵੀ ਸਥਾਪਿਤ ਕੀਤੀਆਂ ਗਈਆਂ ਜੋ ਅਜ ਤਕ ਕਾਇਮ ਹਨ।[60] ਇਸ ਤੋਂ ਇਲਾਵਾ ਭਾਰਤੀ ਗੁਰੂਵਾਦ ਦੇ ਪ੍ਰਭਾਵ ਨੂੰ ਸੂਫੀ ਮਤ ਨੇ ਵੀ ਕਬੂਲ ਕੀਤਾ। ਇਸ ਦਾ ਪ੍ਰਮਾਣ ਇਹ ਹੈ ਕਿ ਗੁਰੂ ਦੀ ਭਗਤੀ ਦਾ ਸਰੂਪ ਜਿਹੋ ਜਿਹਾ ਭਾਰਤ ਵਿਚ ਹੈ ਉਹੋ ਜਿਹਾ ਸੰਸਾਰ ਵਿਚ ਹੋਰ ਕਿਤੇ ਨਹੀਂ ਮਿਲਦਾ ਅਤੇ ਦੂਜਾ, ਭਾਰਤੀ ਗੁਰੂਵਾਦ ਅਤੇ ਸੂਫੀ ਮੁਰਸ਼ਦਵਾਦ ਵਿਚ ਭਾਵਨਾ ਸੰਬੰਧੀ ਵੀ ਬਹੁਤ ਅਨੁਕੂਲਤਾ ਹੈ। ਗੁਰੂ ਦੀ ਭਗਤੀ ਦਾ ਇਹ ਰੂਪ ਪੱਛਮੀ ਭਾਵ ਭੂਮੀ ਵਿਚ ਨਹੀਂ ਪਨਮ ਸਕਿਆ। ਵਾਸਤਵ ਵਿਚ ਗੁਰੂ ਦਾ ਸਰੂਪ ਸੂਫੀਆਂ ਤੋਂ ਪਹਿਲਾਂ ਇਸਲਾਮ ਧਰਮ ਜਾਂ ਇਸਲਾਮ ਤੋਂ ਪਹਿਲਾਂ ਅਰਬ ਦੇਸ਼ਾਂ ਵਿਚ ਕਿਤੇ ਨਹੀਂ ਮਿਲਦਾ।[61] ਈਸਾਈ ਮਤ ਦੀ ਕੈਥੋਲਿਕ ਸ਼ਾਖਾ ਦਾ ਪੋਪ ਵੀ ਗੁਰੂ ਪੱਧਤੀ ਦੇ ਮਧਯੁਗੀਨ ਸੰਬੰਧ ਨਾਲ ਸਮੀਪਤਾ ਨਹੀਂ ਰਖਦਾ।

ਸੂਫੀ ਸਾਧਨਾ ਵਿਚ ਗੁਰੂ ਅਥਵਾ ਪਥ ਪ੍ਰਦਰਸ਼ਕ ਲਈ ਵਲੀ, ਔਲੀਆ, ਮੁਰਸ਼ਦ ਪੀਰ, ਨਬੀ ਅਤੇ ਪੈਗ਼ੰਬਰ ਜਾਂ ਰਸੂਲ ਆਦਿ ਸ਼ਬਦ ਵਰਤੇ ਗਏ ਹਨ। ਮੂਲ ਇਸਲਾਮ ਧਰਮ ਦੇ ਪ੍ਰੇਮੀ ਸੂਫੀ ਆਮ ਤੌਰ ਤੇ ਧਰਮ ਪ੍ਰਵਰਤਕਾ (ਨਬੀਆਂ ਅਤੇ ਪੈਗ਼ੰਬਰਾਂ) ਅਤੇ ਸਾਧੂਆਂ (ਪੀਰ, ਔਲੀਆ) ਵਿਚ ਭੇਦ ਸਮਝਦੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਧਰਮ ਪ੍ਰਵਰਤਕ (ਅਰਥਾਤ ਨੂਹ, ਇਬਰਾਹੀਮ, ਇਸਮਾਈਲ, ਆਈਜ਼ਕ, ਜੈਕਵ, ਜੋਬ, ਈਸਾ, ਮੂਸਾ, ਸੁਲੇਮਾਨ ਦਾਊਦ, ਆਰਨ ਅਤੇ ਮੁਹੰਮਦ) ਹੀ ਸਭ ਤੋਂ ਆਖਰੀ ਅਤੇ ਸ੍ਰੇਸ਼ਠ ਹੁੰਦੇ ਹਨ। ਉਨ੍ਹਾਂ ਦਾ ਇਹ ਵੀ ਵਿਚਾਰ ਸੀ ਕਿ ਧਰਮ ਪ੍ਰਵਰਤਕਾਂ ਅਰਥਾਤ ਨਬੀਆਂ ਦਾ ਈਸ਼ਵਰ ਨਾਲ ਨਿਤ ਦਾ ਸੰਬੰਧ ਵੀ ਹੁੰਦਾ ਹੈ ਜੋ ਕਿਸੇ ਹੋਰ ਨੂੰ ਉਪਲਬਧ ਨਹੀਂ ਹੋ ਸਕਦਾ ਭਾਵੇਂ ਉਹ ਆਤਮਿਕ ਤੋਰ ਤੇ ਕਿੰਨਾ ਵੀ ਉਚਾ ਕਿਉਂ ਨ ਹੋ ਗਿਆ ਹੋਵੇ। ਪਰ ਵਿਗਿਆਨਵਾਦੀ ਸੂਫ਼ੀ ਇਸ ਗਲ ਵਿਚ ਆਸਥਾ ਨਹੀਂ ਰਖਦੇ। ਉਨ੍ਹਾਂ ਦਾ ਵਿਚਾਰ ਹੈ ਕਿ ਹਰ ਮਨੁੱਖ ਈਸ਼ਵਰ ਦੇ ਸੰਪਰਕ ਵਿਚ ਆ ਕੇ ਉਸ ਦਾ ਸਾਖਿਆਤ ਕਰ ਸਕਦਾ ਹੈ। ਨਬੀ ਦੀ ਮਧਿਅਸਥਤਾ ਜ਼ਰੂਰੀ ਨਹੀਂ ਅਤੇ

60. ਭਾਰਤੀ ਸਾਹਿਤਯ ਕੀ ਸਾਂਸਕ੍ਰਿਤਿਕ ਰੇਖਾਏਂ, ਪੰਨਾ 163-64।

61. ਡਾ: ਰਾਮ ਪੂਜਨ ਤਿਵਾਰੀ: ਸੂਫੀਮਤ—ਸਾਧਨਾ ਔਰ ਸਾਹਿਤਯ, ਪੰਨਾ 383।

ਨਾ ਹੀ ਕਿਸੇ ਹੋਰ ਮਾਧਿਅਮ ਦੀ ਤਾਕਤ ਉਤੇ ਆਸ ਰਖ ਕੇ ਅਧਿਆਤਮ ਸਾਧਨਾ ਵਿਚ ਜੁਟਨਾ ਹੀ ਚਾਹੀਦਾ ਹੈ। ਪੀਰ ਜਾਂ ਸਤਿਗੁਰੂ ਪ੍ਰਤਿ ਪੂਰਨ ਸ਼ਰਧਾ ਰਖਦੇ ਹੋਏ ਉਸ ਕੋਲੋਂ ਰਾਹ ਪੁਛਣਾ ਅਤੇ ਅਧਿਆਤਮਿਕ ਜੀਵਨ ਲਈ ਉਸ ਦਾ ਆਦਰਸ਼ ਗ੍ਰਹਿਣ ਕਰਨਾ ਆਵੱਸ਼ਕ ਮੰਨਿਆ ਜਾ ਸਕਦਾ ਹੈ।[62]

**'ਪੀਰ' ਅਤੇ 'ਮੁਰਸ਼ਦ' ਸ਼ਬਦਾਂ ਦੀ ਵਿਆਖਿਆ :**—ਪੀਰ ਦਾ ਮਤਲਬ ਹੈ ਵਡਾ ਜਾਂ ਬਜ਼ੁਰਗ। ਸੂਫੀ ਸਿਸਟਮ ਵਿਚ ਇਸ ਨੂੰ ਮੁਰਸ਼ਦ ਕਿਹਾ ਜਾਂਦਾ ਹੈ। ਇਨਾਂ ਅਰਥਾਂ ਤੋਂ ਇਲਾਵਾ ਪੀਰ ਜਾਂ ਮੁਰਸ਼ਦ ਤੋਂ ਭਾਵ ਅਧਿਆਤਮਿਕ ਨਿਰਦੇਸ਼ਕ ਵੀ ਲਿਆ ਗਿਆ ਹੈ।[63] ਇਹ ਮੁਰਸ਼ਦ ਆਮ ਤੌਰ ਤੇ ਆਪਣਾ ਸੰਬੰਧ ਨਬੀ ਨਾਲ ਜੋੜਦਾ ਹੈ ਅਤੇ ਮੁਰੀਦਾਂ ਨੂੰ ਆਤਮਿਕ ਰਸਤਾ ਵਿਖਾਉਣ ਦਾ ਅਧਿਕਾਰ ਰਖਦਾ ਹੈ। ਇਕ ਪੀਰ ਜਾਂ ਮੁਰਸ਼ਦ ਲਈ ਇਹ ਬੜਾ ਜ਼ਰੂਰੀ ਹੈ ਕਿ ਉਹ ਰਹੱਸਵਾਦੀ ਜੀਵਨ ਦੀਆਂ ਸਭ ਅਵਸਥਾਵਾਂ ਦਾ ਅਮਲੀ ਅਤੇ ਸਿੱਧਾਂਤਿਕ ਤੌਰ ਤੇ ਗਿਆਤਾ ਹੋਵੇ।[64] ਜਦੋਂ ਇਹ ਮੁਰਸ਼ਦ ਆਪਣੀ ਅੰਤਰ ਦ੍ਰਿਸ਼ਟੀ ਨਾਲ ਮੁਰੀਦ ਦੀ ਆਤਮਿਕ ਪ੍ਰਾਪਤੀ ਦੇ ਮਿਆਰ ਨੂੰ ਜਾਣ ਲੈਂਦਾ ਹੈ ਤਾਂ ਉਸ ਦੇ ਸਿਰ ਤੇ ਹੱਥ ਰਖ ਕੇ ਉਸ ਨੂੰ ਖਿਰਕਾ ਬਖਸ਼ਦਾ ਹੋਇਆ ਹੋਰ ਸੂਫੀਆਂ ਵਿਚ ਮਿਲਾ ਲੈਂਦਾ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਮੁਰੀਦ ਕੇਵਲ ਉਸੇ ਹੀ ਪੀਰ ਕੋਲੋਂ ਸਰੋਪੇ ਜਾਂ ਪਦ ਸੰਭਾਲਣ ਦੇ ਰੂਪ ਵਿਚ ਬਖਸ਼ਿਸ਼ ਪ੍ਰਾਪਤ ਕਰਦਾ ਹੈ, ਜਿਹੜਾ ਉਸ ਨੂੰ ਦੀਖਿਆ ਦਿੰਦਾ ਹੈ। ਇਹ ਦਾਤ ਉਸ ਨੂੰ ਕਿਸੇ ਹੋਰ ਪੀਰ ਕੋਲੋਂ ਵੀ ਮਿਲ ਸਕਦੀ ਹੈ। ਦੀਖਿਆ ਵਾਲੇ ਪੀਰ ਨੂੰ ਪੀਰ-ਏ-ਸੁਭਾਤ ਕਿਹਾ ਜਾਂਦਾ ਹੈ। ਦਰਵੇਸ਼ਾਂ ਦੇ ਸੰਘ ਨੂੰ ਜਨਮ ਦੇਣ ਵਾਲੇ ਬਾਨੀ ਨੂੰ ਵੀ ਪੀਰ ਦਾ ਖਿਤਾਬ ਪ੍ਰਾਪਤ ਹੈ।

ਸੂਫੀਆਂ ਦੇ ਮੁਰਸ਼ਦ ਪ੍ਰਤਿ ਇਸ਼ਕ ਨੂੰ ਇਸ਼ਕ ਮਿਜਾਜ਼ੀ ਕਿਹਾ ਜਾਂਦਾ ਹੈ। ਇਸੇ ਇਸ਼ਕ ਮਿਜਾਜ਼ੀ ਤੋਂ ਹੀ ਉਹ ਪਿਆਰ ਦੇ ਹਵਨ ਕੁੰਡ ਵਿਚ ਆਪਣੇ ਆਪ ਨੂੰ ਝੋਕਦੇ ਹੋਏ ਇਸ਼ਕ ਹਕੀਕੀ ਤਕ ਪੁਜਦੇ ਹਨ। ਸੂਫੀ ਸਾਧਕ ਨੂੰ ਆਪਣੇ ਮੁਰਸ਼ਦ (ਗੁਰੂ) ਅਗੇ ਪੂਰਨ ਰੂਪ ਨਾਲ ਸਮਰਪਿਤ ਕਰਨਾ ਪੈਂਦਾ ਹੈ। ਉਹ ਆਪਣੇ ਮੁਰਸ਼ਦ ਦੀ ਆਗਿਆ ਦਾ ਪਾਲਣ ਕਰਨ ਲਈ ਸਹੁੰ ਚੁਕਦਾ ਹੈ ਅਤੇ ਆਪਣੇ ਆਪ ਨੂੰ ਉਸ ਦਾ ਮੁਰੀਦ ਸ੍ਵੀਕਾਰ ਕਰਦਾ ਹੈ। ਮੁਰੀਦ ਨੂੰ ਆਪਣੇ ਮੁਰਸ਼ਦ ਦਾ ਅਨੁਕਰਣ ਅੰਧ ਵਿਸ਼ਵਾਸ ਨਾਲ ਕਰਨਾ ਪੈਂਦਾ ਹੈ। ਉਹ ਉਸ ਦੇ ਸਰੂਪ ਨੂੰ ਨਿਰੰਤਰ ਧਿਆਨ ਵਿਚ ਰਖਦਾ ਹੈ ਅਤੇ ਉਸ ਦੇ ਪ੍ਰਭਾਵ ਦਾ ਆਪਣੇ ਉਪਰ ਇਸ ਪ੍ਰਕਾਰ ਅਨੁਭਵ ਕਰਦਾ ਹੈ ਕਿ ਜਿਵੇਂ ਉਸ ਨੇ ਆਪਣੇ ਆਪ ਨੂੰ ਉਸ ਵਿਚ ਲੀਨ ਕਰ ਲਿਆ ਹੋਵੇ। ਇਸ ਤਰ੍ਹਾਂ ਮੁਰੀਦ ਪਹਿਲਾਂ ਸ਼ੇਖ ਜਾਂ ਮੁਰਸ਼ਦ ਅਗੇ ਆਤਮ ਸਮਰਪਨ ਕਰਦਾ ਹੈ। ਫਿਰ ਸ਼ੇਖ ਉਸ ਨੂੰ ਪੀਰ ਦੇ ਸਪੁਰਦ ਕਰ ਦਿੰਦਾ ਹੈ ਅਤੇ ਪੀਰ ਦੁਆਰਾ ਉਹ ਰਸੂਲ ਅਥਵਾ ਨਬੀ ਦੇ ਪ੍ਰਭਾਵ ਨਾਲ ਅਗੇ ਵਧਦਾ ਹੋਇਆ ਅਲਾਹ ਦੇ ਹਜ਼ੂਰ ਪੁਜ ਜਾਂਦਾ ਹੈ।[65]

---

62. ਪਰਸ ਰਾਮ ਚਤੁਰਵੇਦੀ : ਭਾਰਤੀ ਸਾਹਿਤ੍ਯ ਕੀ ਸਾਂਸਕ੍ਰਿਤਿਕ ਰੇਖਾਏਂ, ਪੰਨਾ 144

63. "Murshid is a title given to the spiritual director of any religious order" (A Dictionery of Islam; p. 608).

64. Encyclopedia of Islam; p. 1069.

65. J. P. Brown : The Darvishes, Oxford, 1868, p. 298.

**ਰਸੂਲ ਜਾਂ ਨਬੀ ਸੰਕਲਪ ਦੀ ਵਿਆਖਿਆ** :—ਰਸੂਲ ਜਾਂ ਨਬੀ ਦੇ ਸੰਕਲਪਾਂ ਦੀ ਕੀ ਵਿਆਖਿਆ ਹੈ ? ਇਸ ਸੰਬੰਧੀ ਵੀ ਇਥੇ ਥੋੜੀ ਕੁ ਸੰਖੇਪ ਰੂਪ ਵਿਚ ਵਿਚਾਰ ਕਰ ਲੈਣੀ ਅਪ੍ਰਸੰਗਿਕ ਨਹੀਂ ਹੋਵੇਗੀ । ਨਬੀ ਅਰਬੀ ਦਾ ਸ਼ਬਦ ਹੈ ਜਿਸ ਦਾ ਬਹੁ-ਵਚਨ ਅੰਬੀਆ ਹੈ । ਰਸੂਲ ਵੀ ਅਰਬੀ ਦਾ ਹੀ ਸ਼ਬਦ ਹੈ ਜਿਸ ਦਾ ਬਹੁਵਚਨ 'ਰੁਸੂਲ' ਅਤੇ 'ਮੁਰਸਲਾ' ਹੈ । ਫ਼ਾਰਸੀ ਵਿਚ ਇਨਾਂ ਸਾਰੇ ਸ਼ਬਦਾਂ ਨੂੰ 'ਪੈਗੰਬਰ' ਸ਼ਬਦ ਦੇ ਰੂਪ ਵਿਚ ਅਨੁਵਾਦਿਤ ਕੀਤਾ ਗਿਆ ਹੈ[66] ਅਰਬੀ ਦੇ ਇਕ ਕੋਸ਼ ਅਨੁਸਾਰ ਇਹ 'ਨਾਬਾ' ਸ਼ਬਦ ਤੋਂ ਲਿਆ ਗਿਆ ਹੈ ਜਿਸ ਦਾ ਮਤਲਬ ਹੈ ਉੱਚਾ ਕੀਤਾ ਹੋਇਆ'[67] ਇਸ ਤੋਂ ਇਲਾਵਾ ਇਸ ਸ਼ਬਦ ਦੇ ਸੰਕਲਪ ਨੂੰ ਪਰਮਾਤਮਾ ਅਤੇ ਕਿਸੇ ਵਿਵੇਕੀ ਪੁਰਸ਼ ਦੇ ਵਿਚਾਲੇ ਰਬ ਬਾਰੇ ਸੂਚਨਾ ਪ੍ਰਦਾਨ ਕਰਨ ਵਾਲੇ ਸਫ਼ੀਰ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ । ਉਸ ਮਨੁੱਖ ਨੂੰ ਵੀ ਨਬੀ ਕਿਹਾ ਗਿਆ ਹੈ ਜਿਸ ਨੂੰ ਪਰਮਾਤਮਾ ਆਪਣੀ ਨਿਰੰਕਸ਼ ਏਕਤਾ ਸੰਬੰਧੀ ਸੂਚਨਾ ਦਿੰਦਾ ਹੋਇਆ ਭਵਿੱਖ ਦੇ ਰਹੱਸਾਂ ਨੂੰ ਅਭਿਵਿਅਕਤ ਕਰਦਾ ਹੈ ਅਤੇ ਉਸ ਨੂੰ ਨਬੀ ਹੋਣ ਦਾ ਅਹਿਸਾਸ ਵੀ ਕਰਾਉਂਦਾ ਹੈ ।[68]

**ਨਬੀ ਅਤੇ ਰਸੂਲ ਵਿਚ ਸਮਾਨਤਾ ਅਤੇ ਅੰਤਰ** :—ਕੁਰਾਨ ਵਿਚ ਨਬੀ ਅਤੇ ਰਸੂਲ ਦੋਵੇਂ ਸ਼ਬਦ ਕਈ ਵਾਰੀ ਇਕੋ ਹੀ ਵਿਅਕਤੀ ਲਈ ਵਰਤੇ ਗਏ ਹਨ । ਇਸ ਦਾ ਕਾਰਨ ਇਹ ਮਾਲੂਮ ਹੁੰਦਾ ਹੈ ਕਿ ਪੈਗ਼ੰਬਰ ਜਾਂ ਨਬੀ ਦੀਆਂ ਦੋ ਪ੍ਰਮੁੱਖ ਯੋਗਤਾਵਾਂ (Faculties) ਹੁੰਦੀਆਂ ਹਨ । ਉਹ ਪਰਮਾਤਮਾ ਤੋਂ ਸੂਚਨਾ ਪ੍ਰਾਪਤ ਵੀ ਕਰਦਾ ਹੈ ਤੇ ਉਸ ਨੂੰ ਮਾਨੁੱਖਤਾ ਤਕ ਪਹੁੰਚਾਉਣ ਦਾ ਵੀ ਕੰਮ ਕਰਦਾ ਹੈ । ਪਹਿਲੇ ਕਾਰਜ ਵਿਚ ਉਹ ਨਬੀ ਹੁੰਦਾ ਹੈ ਅਤੇ ਦੂਜੇ ਕਾਰਜ ਵਿਚ ਉਹ ਰਸੂਲ ਅਖਵਾਉਂਦਾ ਹੈ ।[69] ਦੋਹਾਂ ਸੰਕਲਪਾਂ ਵਿਚ ਇਕ ਫ਼ਰਕ ਇਹ ਵੀ ਹੈ ਕਿ ਸ਼ਾਬਦਿਕ ਅਰਥਾਂ ਦੀ ਦ੍ਰਿਸ਼ਟੀ ਤੋਂ 'ਰਸੂਲ' ਦਾ ਖੇਤਰ ਕੁਝ ਵਧੇਰੇ ਮਹੱਤਵਪੂਰਨ ਅਤੇ ਵਿਸ਼ਾਲ ਹੁੰਦਾ ਹੈ, ਕਿਉਂਕਿ ਫ਼ਰਿਸ਼ਤੇ ਵੀ ਦਿਬ ਸੰਦੇਸ਼ ਨੂੰ ਮਾਨੁੱਖਤਾ ਤਕ ਪਹੁੰਚਾਉਣ ਵਾਲੇ ਹੋਣ ਕਾਰਨ ਰਸੂਲ ਜਾਂ ਪੈਗ਼ੰਬਰ ਹੀ ਅਖਵਾਉਂਦੇ ਹਨ।[70] ਪਰ ਇਹ ਫ਼ਰਿਸ਼ਤੇ ਰਸੂਲ ਹੁੰਦੇ ਹੋਏ ਨਬੀ ਨਹੀਂ ਅਖਵਾ ਸਕਦੇ ਕਿਉਂਕਿ ਨਬੀ ਅਤੇ ਰਸੂਲ ਵਿਚ ਇਕ ਵਡਾ ਫ਼ਰਕ ਇਹ ਵੀ ਹੈ ਕਿ ਨਬੀ ਕੇਵਲ ਦੈਵੀ ਪੈਗਾਮ ਨੂੰ ਲਿਆਉਣ ਵਾਲਾ ਹੀ ਨਹੀਂ ਹੁੰਦਾ ਸਗੋਂ ਉਹ ਇਸ ਪੈਗ਼ਾਮ ਨੂੰ ਆਪਣੀ ਅਮਲੀ ਜ਼ਿੰਦਗੀ ਵਿਚ ਘਟਾਉਂਦਾ ਹੋਇਆ ਇਸ ਦੀ ਵਿਆਖਿਆ ਕਰਕੇ ਵੀ ਵਖਾਉਂਦਾ ਹੈ । ਇਸ ਤਰਾਂ ਉਹ ਅਮਲੀ ਪੱਧਰ ਤੇ ਇਕ ਨਮੂਨਾ ਬਣ ਕੇ ਲੋਕਾਂ ਦੇ ਜੀਵਨ ਵਿਚ ਅਸਚਰਜ ਜਨਕ ਪਲਟਾ ਲਿਆਉਣ ਵਿਚ ਵੀ ਸਫਲ ਹੁੰਦਾ ਹੈ ਜਦ ਕਿ ਫ਼ਰਿਸ਼ਤੇ ਦੇ ਰੂਪ ਵਿਚ ਰਸੂਲ ਕੇਵਲ ਫ਼ਰਿਸ਼ਤਾ ਹੀ ਹੈ ਉਹ ਮਨੁੱਖੀ ਪੱਧਰ ਤੇ ਆ ਕੇ ਲੋਕ ਸੇਵਾ ਵਿਚ ਹਿੱਸਾ ਨਹੀਂ ਪਾ ਸਕਦਾ । ਇਹੀ ਕਾਰਨ ਹੈ ਕਿ ਕੁਰਾਨ ਵਿਚ ਇਸ ਗਲ ਤੇ ਜ਼ੋਰ ਦਿੱਤਾ ਗਿਆ ਹੈ ਕਿ ਮਨੁੱਖਤਾ ਦੇ ਸੁਧਾਰ ਲਈ ਨਬੀ ਕੇਵਲ ਮਨੁੱਖ ਹੀ ਹੋਣਾ ਚਾਹੀਦਾ ਹੈ, ਫ਼ਰਿਸ਼ਤਾ ਨਹੀਂ ।[71] ਫ਼ਰਿਸ਼ਤੇ ਦਾ ਕੰਮ ਕੇਵਲ ਇਕ

66. Thomas Patric Hughes : A Dictionery of Islam ; p. 475.
67. Ibid.
68. Maulana Muhammed Ali ; The Religion of Islam, p. 219.
69. Maulana Muhammed Ali ; The Religion of Islam, p. 219.
70. ਕੁਰਾਨ : 35.1.
71. ਕੁਰਾਨ : 17.95 ਅਤੇ 21.7

ਪੂਰਨ ਮਨੁੱਖ ਅਰਥਾਤ ਨਬੀ ਤਕ ਦੈਵੀ ਸੰਦੇਸ਼ ਨੂੰ ਪਹੁੰਚਾਉਣਾ ਹੀ ਹੁੰਦਾ ਹੈ। ਇਸੇ ਆਧਾਰ ਤੇ ਹੀ ਇਸਲਾਮ ਵਿਚ ਅਵਤਾਰਵਾਦ ਦੇ ਸਿੱਧਾਂਤ ਨੂੰ ਅਸ੍ਵੀਕਾਰ ਕੀਤਾ ਗਿਆ ਹੈ ਕਿਉਂਕਿ ਖ਼ੁਦਾ ਖ਼ੁਦਾ ਹੋਣ ਕਰਕੇ ਧਰਤੀ ਦੇ ਬੰਦਿਆਂ ਲਈ ਨਮੂਨਾ ਨਹੀਂ ਬਣ ਸਕਦਾ ਭਾਵੇਂ ਉਹ ਹਡ ਚੰਮ ਦੇ ਕਲਬੂਤ ਵਿਚ ਧਰਤੀ ਤੇ ਪ੍ਰਗਟ ਵੀ ਕਿਉਂ ਨਾ ਹੋ ਜਾਵੇ। ਇਸ ਤੋਂ ਇਲਾਵਾ ਨਬੀ ਉਹ ਲੋਕ ਹੁੰਦੇ ਹਨ ਜਿਨ੍ਹਾਂ ਨੂੰ ਪਰਮਾਤਮਾ ਬਤੌਰ ਪ੍ਰਚਾਰਕ ਦੇ ਆਪਣੀ ਆਪਣੀ ਉਮਤ ਕੋਲ ਭੇਜਦਾ ਹੈ ਪਰ ਉਹ ਰਸੂਲ ਵਾਂਗ ਆਪਣੀ ਉਮਤ ਦੇ ਸਰਦਾਰ ਨਹੀਂ ਹੁੰਦੇ।[72] ਐਫ ਰਹਿਮਾਨ ਦੇ ਸ਼ਬਦਾਂ ਵਿਚ ਨਬੀ ਉਹ ਵਿਅਕਤੀ ਹੁੰਦਾ ਹੈ ਜਿਹੜਾ ਮਾਨਵਤਾ ਲਈ ਧਾਰਮਿਕ ਤਥਾ ਸਾਮਾਜਿਕ ਦੋਹਾਂ ਹੀ ਪੱਖਾਂ ਤੋਂ ਕੋਈ ਮਿਸ਼ਨ ਲੈ ਕੇ ਮਾਨਵ ਸੇਵਾ ਦੇ ਕਾਰਜ ਖੇਤਰ ਵਿਚ ਪ੍ਰਵੇਸ਼ ਕਰਦਾ ਹੈ। ਉਹ ਨ ਕੇਵਲ ਵਿਚਾਰਵਾਨ ਕਾਨੂੰਨ ਦਾਤਾ ਤੇ ਰਹੱਸਵਾਦੀ ਹੀ ਹੁੰਦਾ ਹੈ, ਸਗੋਂ ਆਪਣੇ ਨਿਸਚਿਤ ਉਦੇਸ਼ ਨਾਲ ਕੌਮਾਂ ਦੇ ਇਤਿਹਾਸ ਨੂੰ ਵੀ ਬਦਲ ਦਿੰਦਾ ਹੈ।[73]

ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਸਲਾਮ ਵਿਚ ਸਵਾਏ ਫ਼ਰਿਸ਼ਤਿਆਂ ਦੇ ਰੂਪ ਵਿਚ ਦੈਵੀ ਰੂਹਾਂ ਦੇ, ਰਸੂਲ ਅਤੇ ਨਬੀ ਦੋਹਾਂ ਦੇ ਗੁਣਾਂ ਵਿਚ ਪਰਸਪਰ ਭਾਰੀ ਸਾਂਝ ਹੋਣ ਕਾਰਨ ਕੋਈ ਵੀ ਵਿਅਕਤੀ ਇਕੋ ਸਮੇਂ ਦੋਹਾਂ ਹੀ ਸੰਕਲਪਾਂ ਦੇ ਗੁਣਾਂ ਦਾ ਧਾਰਨੀ ਹੋ ਸਕਦਾ ਹੈ ਪਰ ਫ਼ਰਿਸ਼ਤੇ ਕੇਵਲ ਰਸੂਲ ਹੀ ਹੋ ਸਕਦੇ ਹਨ ਨਬੀ ਨਹੀਂ।

ਇਨ੍ਹਾਂ ਨਬੀਆਂ ਦਾ ਸੰਸਾਰ ਵਿਚ ਆਉਣਾ ਪਰਮਾਤਮਾ ਦਾ ਮਾਨਵਤਾ ਲਈ ਇਕ ਵਿਸ਼ੇਸ਼ ਉਪਹਾਰ ਹੈ। ਕੁਰਾਨ ਵਿਚ ਸਾਰੇ ਨਬੀਆਂ ਨੂੰ ਇਕੋ ਰੂਪ ਹੀ ਸਮਝਿਆ ਗਿਆ ਹੈ[74] ਅਤੇ ਇਨ੍ਹਾਂ ਵਿਚ ਵਿਸ਼ਵਾਸ਼ ਨ ਰਖਣ ਵਾਲੇ ਨੂੰ ਕਾਫ਼ਿਰ ਕਿਹਾ ਗਿਆ ਹੈ।[75] ਪਰ ਮੁਹੰਮਦ ਸਾਹਿਬ ਦੀ ਸਾਰਵਲੌਕਿਕ ਸ਼ਖ਼ਸੀਅਤ ਦੀ ਮਾਨਿਅਤਾ ਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ।[76]

ਪੀਰਾਂ ਤੋਂ ਇਲਾਵਾ ਸੂਫ਼ੀ ਸਾਧਕ ਔਲੀਆ (ਵਲੀ ਜਾਂ ਫ਼ਕੀਰ ਲੋਕ) ਦੀ ਵੀ ਉਪਾਸਨਾ ਕਰਦਾ ਹੈ ਅਤੇ ਉਨ੍ਹਾਂ ਦੀਆਂ ਮਜ਼ਾਰਾਂ ਦੀ ਜ਼ਿਆਰਤ ਕਰਕੇ ਉਨ੍ਹਾਂ ਕੋਲੋਂ ਵਰਦਾਨ ਪ੍ਰਾਪਤ ਕਰਨ ਦੀ ਅਭਿਲਾਸ਼ਾ ਕਰਦਾ ਹੈ। ਇਹ ਵਲੀ ਅਥਵਾ ਔਲੀਆ ਕੌਣ ਲੋਕ ਹਨ? ਇਨ੍ਹਾਂ ਸੰਬੰਧੀ ਇਥੇ ਸੰਖੇਪ ਵਿਚਾਰ ਕਰਨੀ ਲਾਜ਼ਮੀ ਪ੍ਰਤੀਤ ਹੁੰਦੀ ਹੈ ਤਾਂ ਜੋ ਸੂਫ਼ੀ ਸੰਪਰਦਾ ਵਿਚ ਪੱਥ-ਪ੍ਰਦਰਸ਼ਕ ਦੇ ਵਖ ਵਖ ਰੂਪਾਂ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕੇ।

**ਵਲੀ ਅਤੇ ਔਲੀਆ ਸੰਕਲਪ ਦੀ ਵਿਆਖਿਆ** :—ਵਲੀ ਦਾ ਬਹੁ ਵਚਨ ਔਲੀਆ ਹੈ। ਇਹ ਸ਼ਬਦ ਅਰਬੀ ਦੇ ਧਾਤੂ 'ਵਾਲਾ' ਤੋਂ ਲਿਆ ਗਿਆ ਹੈ ਜਿਸ ਦਾ ਮਤਲਬ ਹੈ ਨੇੜੇ ਹੋਣਾ, ਹੁਕਮਰਾਨੀ ਕਰਨੀ ਜਾਂ ਬਚਾਣਾ। ਆਮ ਅਰਥਾਂ ਵਿਚ ਵਲੀ ਦਾ ਮਤਲਬ ਬਚਾਉਣ

---

72. ਐਨਸਾਈਕਲੋਪੀਡੀਆ ਆਫ਼ ਇਸਲਾਮ, ਪੰਨਾ 1127.
73. "It is an integral function of the Prophet's office that, he...should come forth to his people or to humanity at large with a religio social mission, and should legislate. The prophet, is thus, not a mere 'thinker' or a 'mystic' but an actor moulding actual history on a definite pattern."
(F. Rahman : Prophecy in Islam; p. 52)
74. ਕੁਰਾਨ : 2.285
75. ਕੁਰਾਨ : 4, 150,151
76. ਕੁਰਾਨ : 7.158

ਵਾਲਾ, ਸਾਥੀ, ਤੇ ਦੋਸਤ ਹੈ। ਤੁਰਕੀ ਵਿਚ ਕਿਸੇ ਨਜ਼ਦੀਕੀ ਰਿਸ਼ਤੇਦਾਰ ਲਈ ਵਲੀ ਸ਼ਬਦ ਪ੍ਰਯੋਗ ਕੀਤਾ ਜਾਂਦਾ ਹੈ। ਇਸ ਦੇ ਅਰਥ 'ਸੰਤ' ਸ਼ਬਦ ਦੇ ਅਰਥਾਂ ਦੇ ਵੀ ਅਨੁਸਾਰੀ ਹਨ। ਕੁਰਾਨ ਵਿਚ 'ਵਲੀ' ਸ਼ਬਦ ਕਈ ਅਰਥਾਂ ਵਿਚ ਪ੍ਰਯੋਗ ਕੀਤਾ ਗਿਆ ਹੈ। ਪਰਮਾਤਮਾ ਦੇ ਮਿੱਤਰ[77] ਤੋਂ ਇਲਾਵਾ ਇਸ ਦਾ ਪ੍ਰਯੋਗ ਪਰਮਾਤਮਾ[78] ਲਈ ਵੀ ਹੋਇਆ ਹੈ। ਇਹ ਪਦਵੀ ਨਬੀ ਨੂੰ ਵੀ ਦਿੱਤੀ ਗਈ ਹੈ ਅਤੇ ਮੁਸਲਮਾਨਾਂ ਦੀ ਪ੍ਰਾਰਥਨਾ ਵਿਚ ਰਬ ਦੇ ਇਕ ਨਾਂ ਦੇ ਤੌਰ ਤੇ ਵੀ ਇਸ ਦਾ ਇਸਤੇਮਾਲ ਹੋਇਆ ਹੈ।[79]

ਵਲੀ ਸ਼ਬਦ 'ਆਰਿਫ਼ਬਿਲਾਹ' ਦਾ ਸਮਾਨਾਰਥੀ ਸ਼ਬਦ ਹੈ ਜਿਸ ਦਾ ਭਾਵ ਹੈ ਉਹ ਵਿਅਕਤੀ ਜਿਹੜਾ ਆਰਿਫ਼ਾਨਾ ਗਿਆਨ ਦਾ ਖੋਜੀ ਅਤੇ ਗਿਆਤਾ ਹੁੰਦਾ ਹੈ ਅਰਥਾਤ ਉਹ ਨਾ ਕੇਵਲ ਵਿਕਾਰਾ ਤੋਂ ਹੀ ਮੁਕਤ ਹੁੰਦਾ ਹੈ ਬਲਕਿ ਪਰਮਾਤਮਾ ਤਕ ਉਸਦੀ ਰਸਾਈ ਵੀ ਹੁੰਦੀ ਹੈ। ਇਸ ਤੋਂ ਇਲਾਵਾ ਵਲੀ ਇਕ ਕਰਾਮਾਤੀ ਫ਼ਕੀਰ ਵੀ ਹੁੰਦਾ ਹੈ। ਅੱਖ ਦੇ ਫ਼ੋਰ ਵਿਚ ਇਕ ਥਾਂ ਤੋਂ ਦੂਜੀ ਥਾਂ ਤੇ ਪਹੁੰਚ ਜਾਣਾ, ਰੂਪ ਵਟਾਉਣਾ, ਕਈ ਜ਼ਬਾਨਾ ਰਾਹੀਂ ਬੋਲਣਾ, ਮੁਰਦਿਆਂ ਨੂੰ ਜ਼ਿੰਦਾ ਕਰ ਦੇਣਾ, ਕਿਸੇ ਦੇ ਦਿਲ ਦੇ ਭਾਵਾਂ ਨੂੰ ਬੁੱਝ ਲੈਣਾ, ਭਵਿੱਖ ਬਾਣੀ ਕਰਨੀ, ਆਪਣੇ ਆਪ ਨੂੰ ਧਰਤੀ ਤੋਂ ਉੱਚਾ ਚੁਕ ਲੈਣਾ, ਦੂਰੀ ਤੇ ਪਈ ਕਿਸੇ ਚੀਜ਼ ਨੂੰ ਬੁਲਾ ਲੈਣਾ, ਸੁਕਿਆਂ ਨੂੰ ਹਰੇ ਕਰ ਦੇਣਾ, ਹੜ੍ਹਾਂ ਨੂੰ ਰੋਕ ਲੈਣਾ, ਚਸ਼ਮਿਆਂ ਤੇ ਵਰਖਾ ਨੂੰ ਜ਼ਬਤ ਵਿਚ ਕਰਨਾ, ਬੀਮਾਰੀਆਂ ਨੂੰ ਠੀਕ ਕਰ ਦੇਣਾ, ਵਿਓਪਾਰ ਵਿਚ ਸਫਲਤਾ ਬਖਸ਼ਣੀ, ਭਟਕੇ ਹੋਏ ਰਾਹੀਗੀਰਾਂ ਨੂੰ ਸਿੱਧੇ ਰਸਤੇ ਪਾਉਣਾ, ਆਦਿ ਕਰਾਮਾਤਾਂ ਉਸ ਦੀਆਂ ਗ਼ੈਬੀ ਸ਼ਕਤੀਆਂ ਦੇ ਚਮਤਕਾਰ ਹਨ। ਇਹ ਵਿਚਾਰ ਭਾਰਤੀ ਸੰਤਾਂ ਦੀਆਂ ਕਰਾਮਾਤੀ ਸ਼ਕਤੀਆਂ ਨਾਲ ਮਿਲਦਾ ਜੁਲਦਾ ਹੈ। ਪਰ ਇਸਲਾਮ ਵਿਚ ਇਨ੍ਹਾਂ ਤਾਕਤਾਂ ਨੂੰ ਪਰਮਾਤਮਾ ਵਲੋਂ ਵਿਸ਼ੇਸ਼ ਰੱਬੀ ਹਰਿਮਤਾਂ ਸਮਝਿਆ ਜਾਂਦਾ ਹੈ ਨਾ ਕਿ ਆਪਣੇ ਸ੍ਵੈ-ਯਤਨਾਂ ਦਾ ਸਿੱਟਾ। ਮੋਅਤਜ਼ਿਲੀ ਮੁਸਲਮਾਨ ਇਨ੍ਹਾਂ ਕਰਮਾਤਾਂ ਦੇ ਸਿੱਧਾਂਤ ਦੇ ਵਿਰੋਧੀ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਹਰ ਉਹ ਦੀਨਦਾਰ, ਸਿਦਕੀ ਅਤੇ ਨਿਸ਼ਠਾਵਾਨ ਮੁਸਲਮਾਨ ਜਿਹੜਾ ਖੁਦਾ ਦਾ ਵਫ਼ਾਦਾਰ ਅਤੇ ਵਿਸ਼ਵਾਸਪਾਤਰ ਬਣਕੇ ਉਸ ਦੀ ਰਜ਼ਾ ਅਨੁਕੂਲ ਚਲਦਾ ਹੈ, ਉਸ ਦਾ ਜਿਗਰੀ ਦੋਸਤ ਅਥਵਾ ਵਲੀ ਕਿਹਾ ਜਾ ਸਕਦਾ ਹੈ।

ਇਸਲਾਮਿਕ ਮਾਨਿਅਤਾਵਾ ਅਨੁਸਾਰ ਵਲੀਆਂ ਜਾਂ ਸੰਤਾਂ ਦੀ ਇਕ ਆਪਣੀ ਹੀ ਹਕੂਮਤ ਹੁੰਦੀ ਹੈ ਉਸ ਵਿਚ ਖਿਜਰ, ਅਬਦਾਲ, ਅਬਰਾਰ, ਅਵਤਾਦ, ਨੁਕਬਾ, ਕੁਤਬ ਅਤੇ ਗੌਂਸ ਆਦਿ ਵਖ ਵਖ ਪੱਧਤੀਆਂ ਦੇ ਸੁਆਮੀ, ਸੰਤ ਹੁੰਦੇ ਹਨ ਜੋ ਅਦਿਖ ਰੂਪ ਵਿਚ ਹੀ ਵਿਦਮਾਨ ਰਹਿੰਦੇ ਹਨ। ਭਾਵੇਂ ਸੰਤ-ਪੂਜਾ ਇਸਲਾਮ ਵਿਚ ਕੁਰਾਨਿਕ ਨਹੀਂ ਪਰ ਫਿਰ ਵੀ ਤੁਰਕਸਤਾਨ, ਪਰਸ਼ੀਆ, ਏਸ਼ੀਆ ਮਾਈਨਰ, ਬਗਦਾਦ, ਅਰਬ, ਮਿਸਰ, ਉਤਰੀ ਅਫ਼ਰੀਕਾ, ਟਿਊਨਸ, ਅਲਜੀਰੀਆ ਅਤੇ ਮਾਰਾਕੋ ਆਦਿ ਮੁਸਲਿਮ ਦੇਸ਼ਾਂ ਵਿਚ ਇਨ੍ਹਾਂ ਦੀ ਮਾਨਿਅਤਾ ਬਹੁਤ ਜ਼ਿਆਦਾ ਹੈ।

ਉਪਰੋਕਤ ਅਧਿਐਨ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਸੂਫ਼ੀ ਮਤ ਵਿਚ ਮੁਰਸ਼ਦ ਦਾ ਇਨ੍ਹਾਂ ਮਹਾਤਮ ਹੈ ਕਿ ਉਸ ਤੋਂ ਬਿਨਾਂ ਸੂਫ਼ੀ ਸਾਧਨਾ ਦੀ ਕਲਪਨਾ ਵੀ ਨਹੀਂ ਕੀਤੀ

77. ਕੁਰਾਨ : 10.63
78. ਕੁਰਾਨ : 2.258
79. Encyclopedia of Islam; Vol. IV, p. 109

ਜਾ ਸਕਦੀ । ਮੁਰਸ਼ਦ ਦੀ ਸਹਾਇਤਾ ਲਏ ਬਿਨਾਂ ਅਧਿਆਤਮ ਮਾਰਗ ਤੇ ਚਲਣ ਵਾਲਾ ਢੋਂਗੀ ਸਮਝਿਆ ਜਾਂਦਾ ਹੈ ।[80] ਮੁਰਸ਼ਦ ਆਪਣੇ ਬਲ ਨਾਲ ਹੀ ਤਵੱਜਹ ਦੀ ਪ੍ਰਕ੍ਰਿਆ ਰਾਹੀਂ ਮੁਰੀਦ ਵਿਚ ਅਧਿਆਤਮਿਕ ਸ਼ਕਤੀ ਦਾ ਪਰਵੇਸ਼ ਕਰ ਦਿੰਦਾ ਹੈ । ਉਸ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਦੁਸ਼ਮਨ ਮਿੱਤਰ ਅਤੇ ਪਰਾਏ ਆਪਣੇ ਬਣ ਜਾਂਦੇ ਹਨ ।[81] ਉਹ ਮੁਰੀਦ ਦੀ ਗਤੀ ਵਿਧੀ ਨੂੰ ਚੰਗੀ ਤਰ੍ਹਾਂ ਜਾਣਦਾ ਹੈ ।[82] ਮੁਰੀਦ ਭਾਵੇਂ ਆਤਮਿਕ ਤੌਰ ਤੇ ਕਿੰਨਾ ਵਡਾ ਕਿਉਂ ਨ ਹੋ ਜਾਏ ਪਰ ਉਹ ਮੁਰਸ਼ਦ ਦੀ ਬਰਾਬਰੀ ਨਹੀਂ ਕਰ ਸਕਦਾ ।

## (ਗ) ਸੰਤ ਸਾਹਿਤ ਵਿਚ ਗੁਰੂ ਦਾ ਸੰਕਲਪ

**ਸੰਤ ਸ਼ਬਦ ਦੀ ਵਿਆਖਿਆ** :—ਸੰਤ ਸਾਹਿਤ ਦੇ ਪ੍ਰਸਿੱਧ ਵਿਦਵਾਨ ਸ੍ਰੀ ਵਿਓਗੀ ਹਰੀ ਦਾ ਵਿਚਾਰ ਹੈ ਕਿ ਜਿਨ੍ਹਾਂ ਲੋਕਾਂ ਨੇ ਸਤਿ ਦਾ ਨਿਰੰਤਰ ਚਿੰਤਨ ਕੀਤਾ ਹੈ, ਸਤਿ ਨੂੰ ਬਾਣੀ ਵਿਚ ਉਤਾਰਿਆ ਹੈ, ਮਨ, ਬਚਨ ਅਤੇ ਕਰਮ ਨਾਲ ਉਸ ਦਾ ਆਚਰਣ ਕੀਤਾ ਹੈ ਅਤੇ ਆਚਰਣ ਤੋਂ ਬਾਅਦ ਪ੍ਰਾਪਤ ਹੋਏ ਰਸਾਸੁਆਦਨ ਨੂੰ ਸਾਰੇ ਵਿਸ਼ਵ ਵਿਚ ਵੰਡਣ ਲਈ ਜਿਨ੍ਹਾਂ ਦ ਦਿਲਾਂ ਵਿਚ ਵਿਆਕੁਲਤਾ ਪੈਦਾ ਹੋ ਗਈ, ਵਾਸਤਵ ਵਿਚ ਉਹੀ ਸੰਤ ਹਨ ।[83] ਆਧੁਨਿਕ ਯੁਗ ਦੇ ਸੰਤ ਆਚਾਰਯ ਵਿਨੋਭਾ ਦੇ ਸ਼ਬਦਾਂ ਵਿਚ ਸੰਤ ਉਹੀ ਹੋ ਸਕਦਾ ਹੈ ਜਿਸ ਦਾ ਹਿਰਦਾ ਸ਼ੁਧ, ਨਿਰਮਲ, ਭਗਤੀ ਪਰਾਇਣ ਅਤੇ ਸਤ-ਨਿਸ਼ਠ ਹੈ ।[84] ਡਾ. ਵਾਸੁਦੇਵ ਸ਼ਰਨ ਅਗ੍ਰਵਾਲ ਦੇ ਵਿਚਾਰ ਵਿਚ ਸੰਤ ਉਹ ਹੈ ਜਿਹੜਾ ਧਰਤੀ ਉਤੇ ਨਿਵਾਸ ਕਰਦਾ ਹੋਇਆ ਦਿਬ ਲੋਕ ਦੇ ਸੰਦੇਸ਼ ਨੂੰ ਪ੍ਰਿਥਵੀ ਤੇ ਲਿਆਉਣ ਦੀ ਸਮਰਥਾ ਰਖਦਾ ਹੈ; ਜੋ ਪੰਛੀ ਦੀ ਤਰ੍ਹਾਂ ਆਕਾਸ਼ ਵਿਚ ਉਡ ਕੇ ਫਿਰ ਸੰਸਾਰ ਰੂਪੀ ਪੇੜ ਉਤੇ ਆ ਕੇ ਵਿਸਰਾਮ ਕਰਦਾ ਹੈ; ਜੋ ਵਿਅਸ਼ਟੀ ਦੇ ਕੇਂਦਰ ਵਿਚੋਂ ਉਚਾ ਉਠ ਕੇ ਸਮਸ਼ਟੀ-ਜੀਵਨ ਪ੍ਰਤਿ ਆਸਥਾਵਾਨ ਹੁੰਦਾ ਹੈ ਅਤੇ ਜੋ ਸੁਆਰਥ ਨੂੰ ਤਿਆਗ ਕੇ ਸਾਮੂਹਿਕ ਹਿਤ ਦੀਆਂ ਗੱਲਾਂ ਸੋਚਦਾ ਹੈ ।[85] ਆਚਾਰਯ ਪਰਸੂ ਰਾਮ ਚਤੁਰਵੇਦੀ ਅਨੁਸਾਰ ਸੰਤ ਸ਼ਬਦ ਨੂੰ ਅਸੀਂ ਉਸ ਵਿਅਕਤੀ ਵਿਸ਼ੇਸ਼ ਦਾ ਬੋਧਕ ਕਹਾਂਗੇ ਜਿਸ ਨੇ ਸਤਿ ਰੂਪੀ ਪਰਮ ਤੱਤ ਦਾ ਅਨੁਭਵ ਕਰ ਲਿਆ ਹੈ ਅਤੇ ਜੋ ਆਪਣੇ ਸਾਧਾਰਣ ਵਿਅਕਤਿਤ੍ਵ ਤੋਂ ਉਠ ਕੇ ਉਸ ਨਾਲ ਤਦਰੂਪ ਹੋ ਗਿਆ ਹੈ ਅਥਵਾ ਉਸਦੀ ਉਪਲਬਧੀ ਦੇ ਫਲਸਰੂਪ ਅਖੰਡ ਸਤਿ ਵਿਚ ਪੂਰਨ ਰੂਪ ਨਾਲ ਪ੍ਰਤਿਸ਼ਠਿਤ ਹੋ ਗਿਆ ਹੈ ।[86]

ਚਤੁਰਵੇਦੀ ਜੀ ਦਾ ਇਹ ਵੀ ਵਿਚਾਰ ਹੈ ਕਿ 'ਸੰਤ' ਸ਼ਬਦ ਮੂਲ ਰੂਪ ਵਿਚ ਸੰਸਕ੍ਰਿਤ ਸ਼ਬਦ 'ਸਨ' ਦਾ ਬਹੁਵਚਨ ਹੈ। 'ਸਨ' ਸ਼ਬਦ ਵੀ 'ਅਸ' (ਹੋਣਾ) ਧਾਤੂ ਤੋਂ ਬਣੇ ਹੋਏ

---

80. ਕਸ਼ਫ਼ਲ ਮਹਿਜੂਬ, ਪੰਨਾ 17
81. ਉਹੀ ਪੰਨਾ 57
82. ਉਹੀ ਪੰਨਾ 128-29
83. ਭੂਮੀ ਕ੍ਰਾਂਤੀ (ਸਪਤਾਹਿਕ) ਇੰਦੋਰ (25 ਦਸੰਬਰ, 1961, ਪੰਨਾ 1) ਵਿਚ ਪ੍ਰਕਾਸ਼ਿਤ ਵਿਓਗੀ ਹਰੀ ਦਾ ਲੇਖ "ਸੰਤੋਂ ਕੀ ਪਰੰਪਰਾ" ।
84. ਉਹੀ (30 ਦਸੰਬਰ, 1960, ਪੰਨਾ 1) ਵਿਚ ਪ੍ਰਕਾਸ਼ਿਤ ਵੈਜਨਾਥ ਮਹੋਦਯ ਦਾ ਲੇਖ "ਬਾਬਾ ਫਿਰ ਇੰਦੋਰ ਮੇਂ"
85. ਸਾਹਿਤ ਸੰਦੇਸ਼ ਦਾ ਸੰਤ ਸਾਹਿਤ ਵਿਸ਼ੇਸ਼ ਅੰਕ—ਡਾ: ਵਾਸੁਦੇਵ ਸ਼ਰਨ ਅਗ੍ਰਵਾਲ ਦਾ ਲੇਖ "ਸੰਤ", ਪੰਨਾ 5
86. ਸੰਤ ਸਾਹਿਤ੍ਯ ਕੀ ਭੂਮਿਕਾ, ਪੰਨਾ 62

'ਸਤ' ਦਾ ਪੁਲਿੰਗ ਰੂਪ ਹੈ। ਜਿਸ ਦਾ ਅਰਥ ਕੇਵਲ 'ਹੋਣ ਵਾਲਾ' ਜਾਂ 'ਰਹਿਣ ਵਾਲਾ' ਹੋ ਸਕਦਾ ਹੈ। ਇਸ ਤਰ੍ਹਾਂ ਸੰਤ ਸ਼ਬਦ ਦਾ ਮੌਲਿਕ ਅਰਥ ਸ਼ੁਧ ਹੋਂਦ ਦਾ ਹੀ ਬੋਧਕ ਹੈ ਅਤੇ ਇਸੇ ਲਈ ਇਸ ਦਾ ਪ੍ਰਯੋਗ ਵੀ ਉਸ ਨਿਤ ਵਸਤੂ ਜਾਂ ਪਰਮ ਤੱਤ ਲਈ ਹੀ ਹੁੰਦਾ ਹੈ ਜਿਸ ਦਾ ਨਾਸ਼ ਕਦੇ ਨਹੀਂ ਹੋ ਸਕਦਾ ਅਤੇ ਜੋ ਸਦਾ ਇਕ ਰਸ ਅਤੇ ਅਵਿਕ੍ਰਿਤ ਰੂਪ ਵਿਚ ਵਿਦਮਾਨ ਰਿਹਾ ਕਰਦਾ ਹੈ।[87] ਗੀਤਾ ਵਿਚ ਵੀ 'ਸਤ' ਸ਼ਬਦ ਉਪਰੋਕਤ ਅਰਥ ਵਿਚ ਹੀ ਪ੍ਰਯੁਕਤ ਮਿਲਦਾ ਹੈ।[88] ਭਾਗਵਤਕਾਰ ਅਨੁਸਾਰ ਪਵਿੱਤਰ ਆਤਮਾਂ ਅਤੇ ਤੀਰਥਾਂ ਨੂੰ ਵੀ ਪਵਿੱਤਰ ਕਰ ਦੇਣ ਵਾਲੀ ਪਵਿੱਤਰ ਆਤਮਾਂ ਸੰਤ ਹੁੰਦੀ ਹੈ।[89] ਸ੍ਰੀਮਦ ਭਾਗਵਤ ਗੀਤਾ ਵਿਚ ਇਸ ਦਾ ਪ੍ਰਯੋਗ ਸਦਭਾਵ ਅਤੇ ਸਾਧੂ ਭਾਵ ਦੇ ਅਰਥ ਵਿਚ ਹੋਇਆ ਹੈ।[90]

ਰਾਮਾਨੰਦ ਅਤੇ ਕਬੀਰ ਦੇ ਵਿਚਾਰ ਅਨੁਸਾਰ ਅਧਿਆਤਮਿਕ ਦ੍ਰਿਸ਼ਟੀ ਤੋਂ ਸੰਤ ਇਕ ਪੂਰਨ ਅਤੇ ਆਦਰਸ਼ਕ ਵਿਅਕਤੀ ਹੁੰਦਾ ਹੈ। ਕਬੀਰ ਅਨੁਸਾਰ ਸੰਤ ਉਹ ਹੈ ਜਿਸ ਦਾ ਪੰਜਾਂ ਹੀ ਇੰਦਰੀਆਂ ਉਤੇ ਅਧਿਕਾਰ ਪ੍ਰਾਪਤ ਹੋ ਚੁਕਿਆ ਹੈ।[91] ਮਾਇਆ ਉਸ ਦੀ ਦਾਸੀ ਹੁੰਦੀ ਹੈ। ਇਕ ਥਾਂ ਤੇ ਤਾਂ ਉਹ ਸੰਤਾਂ ਨੂੰ ਰਾਮ ਨਾਲ ਸਮਾਨਤਾ ਵੀ ਪ੍ਰਦਾਨ ਕਰਦੇ ਹਨ।[92] ਸੁੰਦਰ ਦਾਸ ਬ੍ਰਹਮ ਦੇ ਨਿਰਗੁਣ ਅਤੇ ਸਰਗੁਣ ਸਰੂਪ ਵਿਚੋਂ ਸੰਤ ਨੂੰ ਬ੍ਰਹਮ ਦਾ ਸਰਗੁਣ ਸਰੂਪ ਮੰਨਦੇ ਹਨ। ਦੂਜੇ ਸ਼ਬਦਾਂ ਵਿਚ ਉਸ ਅਨੁਸਾਰ ਸਰਗੁਣ ਦਾ ਅਰਥ ਹੀ ਬ੍ਰਹਮ ਦਾ ਸੰਤ ਰੂਪ ਵਿਚ ਅਵਤਾਰ ਹੈ।[93] ਪਲਟੂ ਸਾਹਿਬ, ਤੁਲਸੀ ਦਾਸ, ਸਹਿਜੋਬਾਈ, ਦਿਆਬਾਈ, ਦਰਿਆ ਸਾਹਿਬ, ਦਾਦੂ ਦਿਆਲ ਆਦਿ ਸੰਤ ਕਵੀਆਂ ਅਨੁਸਾਰ, ਸੰਤ ਵਿਵੇਕੀ, ਦਿਆਵਾਨ, ਖਿਮਾਸ਼ੀਲ, ਤਿਆਗੀ, ਵਿਸ਼ਵਬੰਧੂ ਅਤੇ ਸਭ ਵਿਕਾਰਾਂ ਤੋਂ ਮੁਕਤ ਵਿਅਕਤੀ ਹੁੰਦਾ ਹੈ। ਸੰਤ ਸਾਹਿਤ ਅਨੁਸਾਰ ਸੰਤ, ਗੁਰੂ ਅਤੇ ਹਰੀ ਵਿਚ ਕੋਈ ਭੇਦ ਨਹੀਂ। ਪੂਰਨ ਸੰਤ ਦੇ ਲੱਛਣ ਦਸਦੇ ਹੋਏ ਗੁਰੂ ਅਰਜਨ ਗੁਰੂ ਗ੍ਰੰਥ ਸਾਹਿਬ ਵਿਚ ਲਿਖਦੇ ਹਨ ਕਿ :

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨਿ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥[94]

ਸੋ 'ਸੰਤ' ਸ਼ਬਦ ਅਜਿਹੇ ਵਿਅਕਤੀ ਲਈ ਪ੍ਰਯੁਕਤ ਹੁੰਦਾ ਰਿਹਾ ਹੈ ਜੋ ਚਿਰਤਨ ਸਤ ਦੀ ਅਨੁਭੂਤੀ ਕਰ ਚੁਕਿਆ ਹੈ ਅਥਵਾ ਜਿਸ ਨੂੰ ਦਿਬ ਜੋਤੀ ਦੇ ਦਰਸ਼ਨ ਉਪਲਬਧ ਹੋ ਗਏ ਹਨ।[95]

---

87. ਉਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 4
88. ਗੀਤਾ 17.23
89. ਭਾਗਵਤ 1.19.8
90. ਸ੍ਰੀਮਦ ਭਾਗਵਤ ਗੀਤਾ, ਪੰਨਾ 17-26
91. ਕਬੀਰ ਗ੍ਰੰਥਾਵਲੀ, ਪੰਨਾ 81
92. ਕਬੀਰ ਗ੍ਰੰਥਾਵਲੀ, ਪੰਨਾ 273
93. ਦੋਵਰੂਪ ਬ੍ਰਹਮ ਕੇ ਜਾਨੈ। ਨਿਰਗੁਣ ਅਰੁ ਸਗੁਨ ਪਿਛਾਨੈ ॥
ਨਿਰਗੁਣ ਨਿਜ ਰੂਪ ਨਿਆਰਾ। ਪੁਨਿ ਸਗੁਨ ਸੰਤ ਅਵਤਾਰਾ ॥ (ਸੁੰਦਰ ਸਾਰ)
94. (ੳ) ਵਾਰ ਗਉੜੀ, 5, ਮ: 5, 319
95. ਡਾ: ਬਾਬੂ ਰਾਵ ਜੋਸ਼ੀ : ਸੰਤ ਕਾਵਿਯ ਮੇਂ ਪਰੋਕਸ਼ ਸਤਾ ਕਾ ਸ੍ਵਰੂਪ, ਪੰਨਾ 2

ਸੰਤ ਸੰਕਲਪ ਦੀ ਉਪਰੋਕਤ ਵਿਆਖਿਆ ਤੋਂ ਵਿਦਿਤ ਹੁੰਦਾ ਹੈ ਕਿ ਸੰਤ ਸਾਹਿਤ ਉਪਰੋਕਤ ਦੈਵੀ ਗੁਣਾਂ ਨਾਲ ਸੰਪੰਨ ਪੂਰਨ ਸੰਤ ਦਾ ਵਿਅਕਤਿਤ੍ਵ ਹੀ ਗੁਰੂ ਦੀ ਪਦਵੀ ਪ੍ਰ ਕਰਦਾ ਹੋਇਆ ਲੋਕ ਕਲਿਆਣ ਲਈ ਜੀਵਨ ਅਗਵਾਈ ਕਰਦਾ ਹੈ।

**ਗੁਰੂ ਦੀ ਆਵਸ਼ਕਤਾ, ਲੱਛਣ ਅਤੇ ਮਹਾਤਮ** :—ਭਾਰਤੀ ਗੁਰੂ ਪਰੰਪਰਾ ਵਿਚ ਭ ਗੁਰੂ ਦਾ ਇਹ ਸਰੂਪ ਵਜ੍ਰਯਾਨੀਆ ਦੇ ਹੱਥਾਂ ਵਿਚ ਆ ਕੇ ਕਲੂਸ਼ਿਤ ਵੀ ਹੋ ਗਿਆ ਸੀ ਪਰ ਨੇ ਕੇਵਲ ਉਸ ਦੇ ਪਵਿੱਤਰ ਸਰੂਪ ਦਾ ਹੀ ਅਵਿਲੋਕਨ ਕਰਕੇ ਉਸ ਨੂੰ ਗ੍ਰਹਿਣ ਕੀਤਾ ਹੈ ਅਧਿਆਤਮਿਕ ਜੀਵਨ ਦੀ ਪੂਰਨਤਾ ਲਈ ਸੰਤਾਂ ਨੇ ਸਤ ਪੁਰਸ਼ (ਨਿਰਾਕਾਰ ਈਸ਼ਵਰ) ਉਪਾਸਨਾ, ਨਾਮ ਸਿਮਰਨ, ਅਨਹਦ ਨਾਦ ਅਵਸਥਾ ਦੀ ਪ੍ਰਾਪਤੀ, ਭਗਤੀ, ਬਿਰਹਾ, ਵਿਸ਼ਵਾਸ, ਸਤਸੰਗ, ਕੀਰਤਨ, ਸੇਵਾ, ਸਹਜ, ਉਦਾਰਤਾ, ਸੁਸ਼ੀਲਤਾ, ਖਿਮਾ, ਸੰਤੋਖ, ਧੀ ਦੀਨਤਾ, ਵਿਵੇਕ, ਗੁਰੂ ਭਗਤੀ ਆਦਿ ਸਾਧਨਾ ਅਤੇ ਦੈਵੀ ਗੁਣਾਂ ਦੇ ਕਈ ਪੱਖਾਂ ਉਤੇ ਪ੍ਰ ਪਾਉਂਦੇ ਹੋਏ ਉਨ੍ਹਾਂ ਨੂੰ ਅਮਲੀ ਜੀਵਨ ਵਿਚ ਘਟਾਉਣ ਦੀ ਪ੍ਰੇਰਣਾ ਦਿੱਤੀ। ਇਨ੍ਹਾਂ ਤੋਂ ਵਿਲ ਕੁਸੰਗ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਕਪਟ, ਆਸ਼ਾ, ਤ੍ਰਿਸ਼ਨਾ, ਅਪਵਿਤਰਤਾ, ਮਾਇ ਕਨਿਕ, ਕਾਮਿਨੀ, ਨਿੰਦਾ, ਮਾਸ ਆਹਾਰ, ਨਸ਼ਾ ਅਤੇ ਤੀਰਥ, ਬੁਤ ਪੂਜਾ ਆਦਿ ਕਈ ਰ ਦਾ ਤਿਆਗ ਕਰਨ ਲਈ ਵੀ ਉਤਸਾਹਿਤ ਕੀਤਾ ਹੈ। ਇਨ੍ਹਾਂ ਸਭ ਵਿਧੀ ਨਿਸ਼ੇਧ ਆਚਾਰ ਦਾ ਵਾਸਤਵਿਕ ਗਿਆਨ ਗੁਰੂ ਦੇ ਕਿਰਪਾ ਪੂਰਨ ਮਾਰਗ–ਦਰਸ਼ਨ ਬਿਨਾਂ ਅਸੰਭਵ ਹੈ। ਹੀ ਸਾਧਕ ਵਿਚ ਅਧਿਆਤਮਿਕ ਉੱਤੇਜਨਾ ਜਗਾ ਕੇ ਪਰਮਾਤਮਾ ਵਲ ਅਗ੍ਰਸਰ ਕਰਦਾ ਇਹੀ ਕਾਰਨ ਹੈ ਕਿ ਮਧ ਕਾਲੀਨ ਸੰਤ ਸਾਹਿਤ ਵਿਚ ਗੁਰੂ ਦਾ ਮਹੱਤਵ ਅਤਿ ਅ ਪ੍ਰਦਰਸ਼ਿਤ ਹੋਇਆ ਹੈ।

ਸੰਤ ਸਾਹਿਤ ਅਨੁਸਾਰ ਸਤਿਗੁਰੂ ਉਹੀ ਹੋ ਸਕਦਾ ਹੈ ਜਿਹੜਾ ਸਦਾ ਹੀ ਰਾਮ ਰਸ ਲੀਨ, ਪੂਜਾ ਕਰਾਉਣ ਦੀ ਭਾਵਨਾ ਤੋਂ ਮੁਕਤ, ਆਡੰਬਰ ਰਹਿਤ, ਆਤਮਾ ਪਰਮਾਤਮਾ ਏਕਤਾ ਦਾ ਅਨੁਭਵੀ, ਅਗਿਆਨ ਵਿਨਾਸ਼ਕ, ਮੋਹ ਮਾਇਆ ਆਦਿ ਵਿਕਾਰਾਂ, ਅਤੇ ਹਰੱਖ ਤੋਂ ਨਿਰਲੇਪ, ਸਤਸੰਗ ਅਤੇ ਪਰਮਾਤਮ ਸਾਖਿਆਤਕਾਰ ਵਿਚ ਲੀਨ, ਸੱਚਾ ਮਿੱਤਰ, ਪ ਪਾਵਨ, ਉਦਾਰ ਚਿਤ, ਚਰਿਤ੍ਰ ਨਿਰਮਾਤਾ, ਈਸ਼ਵਰ ਤੋਂ ਵੀ ਉੱਚੀ ਪ੍ਰਤਿਸ਼ਠਾ ਦਾ ਸੁਆਮੀ ਨਿਰਭਓ, ਨਿਰਵੈਰ ਤੇ ਸਮਦਰਸੀ ਮਹਾਪੁਰਸ਼ ਹੋਵੇ।[97] ਅਜਿਹੇ ਗੁਰੂ ਦੀ ਮਹਿਮਾ ਦਾ ਗਾਇ ਕਰਦੇ ਹੋਏ ਇਕ ਜਗ੍ਹਾ ਸੰਤ ਕਬੀਰ ਲਿਖਦੇ ਹਨ ਕਿ :

> ਧਰਤੀ ਸਭ ਕਾਗਦ ਕਰੂੰ ਲੇਖਿਨ ਸਭ ਬਨ ਰਾਏ ॥
> ਸਾਤਿ ਸਮੁੰਦ ਕੀ ਮਸ ਕਰੂੰ ਗੁਰੂ ਗੁਣ ਲਿਖਾ ਨਾ ਜਾਏ ॥[98]

ਕੇਵਲ ਸਤਿਗੁਰੂ ਦੇ ਮਿਲਾਪ ਤੋਂ ਹੀ ਅੰਮ੍ਰਿਤ ਰੂਪ ਈਸ਼ਵਰ ਦੀ ਪ੍ਰਾਪਤੀ ਸੰਭਵ ਹੋ ਸਕਦੀ ਨਿਗੁਰਾ ਮਨੁੱਖ ਇਸ ਦਾਤ ਤੋਂ ਵਾਂਝਿਆ ਰਹਿੰਦਾ ਹੈ।[99] ਸੰਤ ਤੁਲਸੀ ਦਾਸ ਦੇ ਵਿਚਾਰ ਕਿ ਗੁਰੂ ਮਨੁੱਖ ਦੇ ਰੂਪ ਵਿਚ ਖੁਦ ਕਰੁਣਾਕਾਰ ਭਗਵਾਨ ਹੈ। ਉਸ ਦਾ ਉਪਦੇਸ਼ ਅਗਿਆਨ ਅੰਧਕਾਰ ਨੂੰ ਦੂਰ ਕਰਨ ਲਈ ਕਈ ਸੂਰਜਾਂ ਦੇ ਸਮਾਨ ਹੈ। ਸੰਸਾਰ ਦੇ ਦੁਖਾਂ ਤੋਂ ਮੁਕਤ ਹੋ

96. ਡਾ. ਰਾਮ ਨਾਰਾਇਣ ਪਾਂਡੇਯ : ਭਾਰਤੀ ਕਾਵਯ ਮੇਂ ਰਹੱਸਯਵਾਦ, ਪੰਨਾ 163
97. ਕਬੀਰ ਗ੍ਰੰਥਾਵਲੀ, ਪੰਨਾ 1, 2, 3
98. ਸੰਤ ਬਾਣੀ ਸੰਗ੍ਰਹਿ : ਭਾਗ 1, ਪੰਨਾ 2
99. ਉਹੀ ਭਾਗ 1, ਪੰਨਾ 69

ਲਈ ਉਸ ਦੀ ਚਰਨ-ਧੂੜੀ ਸੰਜੀਵਨੀ ਬੂਟੀ ਹੈ। ਇਸ ਧੂੜੀ ਵਿਚੋਂ ਸੁੰਦਰਤਾ, ਕਲਿਆਣ ਅਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੇ ਪੈਰਾਂ ਦੇ ਨਹੁਆਂ ਦੀ ਪ੍ਰਕਾਸ਼ਮਈ ਜੋਤਿ ਨਾਲ ਹਿਰਦੇ ਵਿਚ ਦਿਬ ਦ੍ਰਿਸ਼ਟੀ ਪੈਦਾ ਹੋ ਜਾਂਦੀ ਹੈ। ਹਿਰਦੇ ਦੇ ਨੇਤਰ ਖੁਲ੍ਹਣੇ, ਸਭ ਕਲੇਸ਼ਾਂ ਦਾ ਮਿਟਣਾ, ਸਾਰੇ ਰਹੱਸਾਂ ਦਾ ਵਿੱਦਤ ਹੋਣਾ, ਈਸ਼ਵਰ ਦੇ ਵਿਅਕਤ ਅਤੇ ਅਵਿਅਕਤ ਚਰਿਤ੍ਰ ਦਾ ਗਿਆਨ ਹੋਣਾ, ਗੁਰੂ ਚਰਨਾਂ ਦੀ ਧੂੜ ਦਾ ਹੀ ਸਦਕਾ ਹੈ।[100] ਸੂਰ ਦਾਸ ਅਨੁਸਾਰ ਭਗਤੀ ਦੀ ਸਫਲਤਾ ਲਈ ਗੁਰੂ ਦੀ ਆਵਸ਼ਕਤਾ ਅਨਿਵਾਰਯ ਹੈ। ਗੁਰੂ ਦੀ ਭਗਤੀ ਹਰੀ ਭਗਤੀ ਦਾ ਇਕ ਪ੍ਰਧਾਨ ਲਕਸ਼ ਹੈ। ਗੁਰੂ ਹੀ ਜਿਗਿਆਸੂ ਨੂੰ ਆਤਮ ਗਿਆਨ ਦਾ ਬੋਧ ਕਰਾਉਂਦਾ ਹੈ।[101] ਸੰਤ ਸੁੰਦਰ ਦਾਸ ਵੀ ਕਬੀਰ ਅਤੇ ਤੁਲਸੀ ਵਾਂਗ ਹੀ ਗੁਰੂ ਦੀ ਮਹਿਮਾਂ ਨੂੰ ਪਰਮਾਤਮਾ ਨਾਲੋਂ ਵੀ ਵਧ ਸਿੱਧ ਕਰਦੇ ਹਨ।[102] ਦੂਲਨ ਦਾਸ ਗੁਰੂ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਮੰਨਦੇ ਹੋਏ ਉਸ ਨੂੰ ਅਗਮ ਅਤੇ ਅਗਾਧ ਕਹਿੰਦੇ ਹਨ।[103] ਚਰਨ ਦਾਸ ਅਨੁਸਾਰ ਗੁਰੂ ਦੀ ਕੀਤੀ ਚਾਰ ਪਲ ਸੇਵਾ ਪਰਮਾਤਮਾ ਦੀ ਸੌ ਬਰਸਾਂ ਦੀ ਸੇਵਾ ਨਾਲੋਂ ਵਧੇਰੇ ਉਤਮ ਅਤੇ ਫਲਦਾਇਕ ਹੈ।[104] ਦਇਆਬਾਈ ਦਾ ਵਿਚਾਰ ਹੈ ਕਿ ਗੁਰੂ ਸਾਰਿਆਂ ਦੇਵਤਿਆਂ ਤੋਂ ਵੀ ਵਡਾ ਦੇਵਤਾ ਮਹਾਦੇਵ ਹੈ। ਉਹ ਕਰੁਣਾ ਸਾਗਰ, ਕਿਰਪਾਨਿਧ ਬ੍ਰਹਮ ਰੂਪ ਭਗਵਾਨ ਹੀ ਹੈ।[105] ਮਹਾਂਪ੍ਰਭੂ ਚੈਤਨਯ ਦੇ ਮਤ ਅਨੁਸਾਰ ਪਰਮਾਤਮਾ ਤਿੰਨਾਂ ਤਰੀਕਿਆਂ ਨਾਲ ਆਪਣੇ ਆਪ ਨੂੰ ਵਿਅਕਤ ਕਰਦਾ ਹੈ—ਸਿੱਧਾ ਮਨੁੱਖੀ ਆਤਮਾ ਵਿਚ, ਗੁਰੂ ਰਾਹੀਂ ਅਤੇ ਧਾਰਮਿਕ ਪੁਸਤਕਾਂ ਰਾਹੀਂ। ਪਹਿਲੇ ਤਰੀਕੇ ਵਿਚ ਭਗਵਾਨ ਕ੍ਰਿਸ਼ਨ ਆਪ ਹੀ ਭਗਤ ਆਤਮਾ ਵਿਚ ਪ੍ਰਗਟ ਹੁੰਦੇ ਹਨ। ਦੂਜੇ ਤਰੀਕੇ ਵਿਚ ਸ਼ਰੀਰੀ ਗੁਰੂ ਦੀ ਪਰੰਪਰਾ ਨੂੰ ਸ੍ਵੀਕਾਰ ਕੀਤਾ ਗਿਆ ਹੈ ਪਰ ਗੁਰੂ ਉਹੀ ਹੋ ਸਕਦਾ ਹੈ ਜਿਹੜਾ ਕ੍ਰਿਸ਼ਨ ਦੇ ਰਹੱਸ ਨੂੰ ਚੰਗੀ ਤਰ੍ਹਾਂ ਜਾਣਦਾ ਹੋਵੇ। ਵਾਸਤਵ ਵਿਚ ਉਨ੍ਹਾਂ ਦੀ ਧਾਰਨਾ ਅਨੁਸਾਰ ਗੁਰੂ ਸ੍ਰੀ ਕ੍ਰਿਸ਼ਨ ਦਾ ਹੀ ਆਤਮ ਸੁਰੂਪ ਹੈ।[106] ਰਾਮਾਨੁਜ ਸੰਪਰਦਾ ਅਨੁਸਾਰ ਬ੍ਰਹਮ ਰੂਪ ਗੁਰੂ ਜਾਂ ਆਚਾਰਯ ਪਰਮਾਤਮਾ ਦੀ ਹੀ ਅਭਿਵਿਅਕਤੀ ਹੈ।[107] ਸੰਤ ਗਿਆਨ ਦੇਵ, ਪਰਮਾਤਮਾ, ਗੁਰੂ ਅਤੇ ਭਗਤ ਦੇ ਮਿਲਾਪ ਨੂੰ ਦਰਿਆਵਾਂ ਦੇ ਸੰਗਮ ਨਾਲ ਉਪਮਾ ਦਿੰਦੇ ਹਨ।[108] ਵਲਭ ਸੰਪਰਦਾ ਵਿਚ ਵੀ ਪਰਮਾਤਮਾ ਦੀ ਗੁਰੂ ਸ਼ਕਤੀ ਦਾ ਨਿਰੂਪਣ ਕੀਤਾ ਗਿਆ ਹੈ। ਭਾਰਤੀ ਗੁਰੂ ਵਾਦ ਸੰਬੰਧੀ ਵਿਚਾਰ ਪੇਸ਼ ਕਰਦੇ ਹੋਏ ਮਹਾਤਮਾ ਗਾਂਧੀ ਇਕ ਥਾਂ ਲਿਖਦੇ ਹਨ ਕਿ ਪੂਰਨ ਗਿਆਨੀ ਪੁਰਸ਼ ਹੀ ਗੁਰੂ ਅਖਵਾਉਣ ਦਾ ਹੱਕ ਰਖ ਸਕਦਾ ਹੈ।[109]

---

100. ਤੁਲਸੀ ਰਾਮਾਇਣ : ਬਾਲ ਕਾਂਡ, ਪ੍ਰਥਮ ਸੋਪਾਨ।
101. ਡਾ: ਵ੍ਰਜੇਸ਼ਵਰ ਵਰਮਾ : ਸੂਰ ਦਾਸ (ਜੀਵਨੀ ਔਰ ਕਾਵਯ ਕਾ ਅਧਯਯਨ)।
102. ਸੰਤ ਬਾਣੀ ਸੰਗ੍ਰਹਿ, ਭਾਗ 2, ਪੰਨਾ 107
103. ਸੰਤ ਬਾਣੀ ਸੰਗ੍ਰਹਿ, ਭਾਗ 1, ਪੰਨਾ 183
104. ਉਹੀ ਭਾਗ 1, ਪੰਨਾ 143
105. ਉਹੀ ਭਾਗ 2, ਪੰਨਾ 195
106. M. T. Kennedy : The Chaitanya Movement; Oxford (1925), p. 102 f.
107. J. N. Farquhar : The Crown of Hinduism; p. 399.
108. F. E. Keay : Kabir and His Followers; p. 115.
109. M. K. Gandhi : The Story of My Experiments with Truth : p. 211,

ਸੰਤ ਸਾਹਿਤ ਦੇ ਇਸ ਸੰਖੇਪ ਵਿਵੇਚਨ ਤੋਂ ਬਾਅਦ ਇਹ ਕਿਹਾ ਜਾ ਸਕਦਾ ਹੈ ਕਿ ਕਬੀਰ ਅਤੇ ਹੋਰ ਪਰਵਰਤੀ ਸੰਤਾਂ ਨੇ ਗੁਰੂ ਦੇ ਮਹੱਤਵ ਨੂੰ ਪੂਰਨ ਰੂਪ ਵਿਚ ਸ੍ਵੀਕਾਰ ਕੀਤਾ ਹੈ। ਭਾਵੇਂ ਗੁਰੂ ਦੀ ਮਹਿਮਾ ਦਾ ਗਾਇਣ ਜੋ ਸਿੱਧਾਂ, ਨਾਥਾਂ, ਬਜ੍ਰਯਾਨੀਆਂ ਅਤੇ ਤਾਂਤ੍ਰਿਕਾਂ ਵਿਚ ਮੌਜੂਦ ਸੀ ਉਹੀ ਸੰਤ-ਸਾਹਿਤ ਵਿਚ ਵੀ ਵਿਦਮਾਨ ਹੈ ਪਰ ਸੰਤਾਂ ਦਾ ਗੁਰੂ ਨ ਤਾਂ ਤਾਂਤ੍ਰਿਕ ਗੁਰੂ ਹੈ ਅਤੇ ਨ ਹੀ ਬਜ੍ਰਯਾਨੀ। ਉਹ ਤਾਂ ਇਕ ਅਜਿਹਾ ਗੁਰੂ ਹੈ ਜਿਹੜਾ ਸਬਦ-ਸੁਰਤ ਯੋਗ ਅਤੇ ਭਗਤੀ ਯੋਗ ਦੋਹਾਂ ਦੇ ਸਮੱਨਵਿਤ ਰੂਪ ਦਾ ਹੀ ਉਪਦੇਸ਼ ਦਿੰਦਾ ਹੈ। ਇਸ ਤੋਂ ਇਲਾਵਾ ਸੰਤ ਸਾਹਿਤ ਵਿਚ ਭਗਤੀ ਅਤੇ ਯੋਗ ਦਾ ਸਮੱਨਵੈ ਹੋਣ ਕਾਰਨ ਭਾਵੇਂ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਦੇ ਮਹੱਤਵ ਦੀ ਪਰੰਪਰਾ ਸੰਤਾਂ ਨੇ ਬਜ੍ਰਯਾਨੀਆਂ ਕੋਲੋਂ ਨਹੀਂ ਲਈ, ਪਰ ਫਿਰ ਵੀ ਗੁਰੂ ਅਤੇ ਉਸ ਦੇ ਬਚਨਾਂ ਲਈ ਵਰਤੇ ਗਏ, ਦੂਤੀ, ਬਜ੍ਰਕੁਠਾਰ ਬਾਣ, ਵਿਚੋਲਾ ਆਦਿ ਸ਼ਬਦ ਸਿੱਧ ਪਰੰਪਰਾ ਤੋਂ ਹੀ ਲਏ ਗਏ ਜਾਪਦੇ ਹਨ। ਇਸ ਦੇ ਨਾਲ ਹੀ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਾਰੇ ਹੀ ਸੰਤ ਇਸ ਧਾਰਨਾ ਨਾਲ ਸਹਿਮਤ ਹਨ ਕਿ ਭਾਵੇਂ ਗੁਰੂ ਪਰਮਾਤਮਾ ਦਾ ਹੀ ਰੂਪ ਹੁੰਦਾ ਹੈ ਪਰ ਉਹ ਅਨੇਕ ਗੁਣਾਂ ਨਾਲ ਸੰਪੰਨ ਸ਼ਰੀਰ ਧਾਰੀ ਹੀ ਹੁੰਦਾ ਹੈ ਅਸ਼ਰੀਰੀ ਨਹੀਂ। ਇਸ ਲਈ ਸੰਤ ਮਤ ਅਨੁਸਾਰ ਅਨੁਭਵੀ ਅਧਿਆਤਮਿਕ ਪੁਰਸ਼ ਨੂੰ ਹੀ ਗੁਰੂ ਮੰਨ ਕੇ ਉਸ ਦਾ ਦਰਜਾ ਸਭ ਤੋਂ ਉਚਾ ਮੰਨਣਾ ਚਾਹੀਦਾ ਹੈ। ਗੁਰੂ ਅਤੇ ਗੋਬਿੰਦ ਇਕੋ ਹੀ ਹਨ ਭੇਦ ਕੇਵਲ ਆਕਾਰ ਮਾਤਰ ਹੀ ਹੈ।

ਸੰਤ ਸਾਹਿਤ ਵਿਚ ਇਹ ਸਰੀਰ ਧਾਰੀ ਗੁਰੂ ਦੀ ਮਾਨਿਅਤਾ ਸਮੁੱਚੀ ਭਾਰਤੀ ਪਰੰਪਰਾ ਦੇ ਅਨੁਕੂਲ ਹੈ। ਵੇਦਾਂ, ਉਪਨਿਸਦਾਂ, ਗੀਤਾ, ਸਿੱਧ ਅਤੇ ਨਾਥ ਸਾਹਿਤ, ਆਦਿ ਸਾਰੇ ਭਾਰਤੀ ਧਾਰਮਿਕ ਸਾਹਿਤ ਵਿਚ ਸਰੀਰ ਧਾਰੀ ਗੁਰ ਦੀ ਮਾਨਿਅਤਾ ਨੂੰ ਸ੍ਵੀਕਾਰ ਕੀਤਾ ਗਿਆ ਹੈ। ਭਾਵੇਂ ਇਸ ਵਿਚੋਂ ਗੁਰੂ ਬਚਨਾਂ ਦੇ ਮਹਾਤਮ ਦਾ ਵੀ ਵਰਨਣ ਉਪਲਬਧ ਹੁੰਦਾ ਹੈ, ਪਰ ਗੁਰੂ ਸ਼ਬਦ ਨੂੰ ਗੁਰੂ ਸੁਰੂਪ ਵਿਚ ਸਵੀਕ੍ਰਿਤ ਕਰਨ ਦੀ ਪਰਪਾਟੀ ਸਿਵਾਏ ਸਿੱਧਾਂ ਨਾਥਾਂ ਦੇ ਹੋਰ ਕਿਤੇ ਵੀ ਪੂਰਨ ਰੂਪ ਨਾਲ ਵਿਦਮਾਨ ਪ੍ਰਤੀਤ ਨਹੀਂ ਹੁੰਦੀ। ਸੰਤਾਂ ਨੇ ਵੀ ਗੁਰੂ-ਸ਼ਬਦ ਦੇ ਸਿੱਧਾਂਤ ਉਤੇ ਬਹੁਤਾ ਬਲ ਨਹੀਂ ਦਿਤਾ। ਗੁਰੂ ਗ੍ਰੰਥ ਦੀ ਇਹ ਇਕ ਵਿਕੋਲਿਤਰੀ ਵਿਸ਼ੇਸ਼ਤਾ ਹੈ ਕਿ ਇਸ ਵਿਚ ਸਰੀਰ ਧਾਰੀ ਗੁਰੂ ਦਾ ਪ੍ਰਦਰਸ਼ਨ ਕਰਦੇ ਹੋਏ ਵੀ ਸ਼ਬਦ ਗੁਰੂ ਨੂੰ ਵਧੇਰੇ ਮਾਨਿਅਤਾ ਪ੍ਰਦਾਨ ਕੀਤੀ ਗਈ ਹੈ ਜਿਸ ਦਾ ਅਧਿਐਨ ਅਗਲੇ ਅਧਿਆਏ ਵਿਚ ਵਿਸਤਾਰ ਸਹਿਤ ਕੀਤਾ ਜਾਏਗਾ।

ਸੋ ਸਮੁਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਭਾਰਤੀ ਧਾਰਮਿਕ ਸਾਹਿਤ ਵਿਚ ਗੁਰੂ ਸੰਕਲਪ ਦੀ ਇਕ ਵਿਰਾਟ ਪਰੰਪਰਾ ਉਪਲਬਧ ਹੁੰਦੀ ਹੈ। ਵੈਦਿਕ ਕਾਲ ਵਿਚ ਦੇਵਤੇ, ਰਿਸ਼ੀ ਮੁਨੀ ਅਤੇ ਪਰੋਹਿਤ ਗੁਰੂ ਰੂਪ ਵਿਚ ਲੋਕਾਂ ਦੀ ਨਿਸ਼ਠਾ ਦਾ ਕੇਂਦਰ ਰਹੇ ਹਨ। ਉਪਨਿਸ਼ਦ ਕਾਲ ਵਿਚ ਬ੍ਰਹਮ ਨਿਸ਼ਠ ਗੁਰੂ, ਬੋਧਾਂ ਵਿਚ ਮਹਾਤਮਾ ਬੁੱਧ, ਅਰਹਤ ਅਤੇ ਬੋਧੀਸੱਤਵ, ਜੈਨੀਆਂ ਵਿਚ ਤੀਰਥੰਕਰ, ਗੀਤਾ ਅਨੁਸਾਰ ਅਵਤਾਰ ਰੂਪ ਵਿਚ ਸ੍ਰੀ ਕ੍ਰਿਸ਼ਨ, ਸਿੱਧਾਂ, ਨਾਥਾਂ ਅਤੇ ਯੋਗੀਆਂ ਵਿਚ ਸਰੀਰ ਧਾਰੀ ਯੋਗ ਸ਼ਾਸਤ੍ਰਾਂ ਦੇ ਗਿਆਤਾ ਅਤੇ ਸੰਤਾਂ ਵਿਚ ਅਨੁਭਵੀ ਅਧਿਆਤਮਿਕ ਪੁਰਸ਼ ਗੁਰੂ ਰੂਪ ਵਿਚ ਅਗਵਾਈ ਕਰਦੇ ਰਹੇ ਹਨ। ਮੁਸਲਮਾਨ ਸੂਫ਼ੀਆਂ ਫ਼ਕੀਰਾਂ ਵਿਚ ਨਬੀ, ਰਸੂਲ ਅਤੇ ਵਲੀ ਔਲੀਆ ਆਦਿ ਗੁਰੂ ਰੂਪ ਵਿਚ ਸ੍ਵੀਕ੍ਰਿਤ ਹੋਏ ਹਨ। •

## (ਘ) ਸਿਖ ਧਰਮ

ਸਿਖ ਧਰਮ ਦੇ ਬਾਨੀ ਗੁਰੂ ਨਾਨਕ ਅਤੇ ਉਨ੍ਹਾਂ ਦੇ ਉਤਰਾਅਧਿਕਾਰੀ ਗੁਰੂ ਵੀ ਉਪਰੋਕਤ ਸੰਤ ਪਰੰਪਰਾ ਦੇ ਅੰਤਰਗਤ ਹੀ ਆਉਂਦੇ ਹਨ ਪਰ ਸਮੇਂ ਅਤੇ ਪਰਿਵਰਤਿਤ ਪਰਿਸਥਿਤੀਆਂ ਦੇ ਕਾਰਨ ਉਨ੍ਹਾਂ ਦੀ ਵਿਚਾਰਧਾਰਾ ਵਿਚ ਸੰਤ ਪਰੰਪਰਾ ਨਾਲੋਂ ਕੁਝ ਅੰਤਰ ਵੀ ਵਿਦਮਾਨ ਹੁੰਦਾ ਹੈ। ਗੁਰੂ ਸੰਕਲਪ ਦੇ ਪ੍ਰਸੰਗ ਵਿਚ ਡਾ: ਹਰਿਭਜਨ ਸਿੰਘ ਦਾ ਵਿਚਾਰ ਹੈ ਕਿ ਨਾਨਕ ਮਾਰਗ ਨ ਤਾਂ ਕਠਿਨ ਸਾਧਨਾ ਦਾ ਮਾਰਗ ਹੈ ਅਤੇ ਨ ਹੀ ਇਸ ਵਿਚ ਬ੍ਰਾਹਮਣ ਵਿਰੋਧ ਦਾ ਸੁਰ ਇਤਨਾ ਪ੍ਰਬਲ ਅਤੇ ਤੀਬਰ ਹੈ ਜਿਤਨਾ ਸੰਤ ਮਾਰਗ ਵਿਚ । ਤਾਂ ਵੀ ਨਾਨਕ ਮਾਰਗ ਵਿਚ ਗੁਰੂ ਦੇ ਮਹੱਤਵ ਨੂੰ ਸ੍ਵੀਕਾਰ ਕੀਤਾ ਗਿਆ ਹੈ। ਇਸ ਦਾ ਮੁੱਖ ਕਾਰਨ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ 'ਗੁਰੂ' ਉਸ ਨਵੀਨ ਚੇਤਨਾ ਦਾ ਪ੍ਰਤੀਕ ਬਣ ਚੁਕਿਆ ਸੀ ਜਿਸ ਕਰਕੇ ਧਰਮ ਦੇ ਦਰਵਾਜ਼ੇ ਹੇਠਲੀਆਂ ਜਾਤੀਆਂ ਲਈ ਖੁਲ੍ਹ ਸਕੇ ਸਨ। 'ਗੁਰੂ' ਵਰਣ ਧਰਮ ਉਤੇ ਆਸ਼ਰਿਤ ਧਾਰਮਿਕ ਸੰਕੀਰਣਤਾ ਦੇ ਵਿਰੁਧ ਵਿਦਰੋਹ ਦਾ ਪ੍ਰਤੀਕ ਬਣ ਚੁਕਿਆ ਸੀ। ਇਸ ਲਈ ਗੁਰੂ ਨਾਨਕ ਦੁਆਰਾ ਇਸ ਦਾ ਅਪਣਾਇਆ ਜਾਣਾ ਬਹੁਤ ਸੁਭਾਵਿਕ ਹੀ ਸੀ।[110] ਡਾ: ਰਤਨ ਸਿੰਘ ਜੱਗੀ ਦੇ ਵਿਚਾਰ ਵਿਚ 'ਗੁਰੂ' ਸਿਖ ਸੰਪਰਦਾਇ ਦੀ ਧਾਰਮਿਕ ਵਿਵਸਥਾ ਦਾ ਮੇਰੁਦੰਡ ਹੈ। ਸਿਖ ਮਤ ਦੀ ਸਿੱਧਾਂਤਗਤ ਵਿਵਸਥਾ ਦਾ ਇਹ ਇਤਨਾ ਮਹੱਤ੍ਵ-ਪੂਰਣ ਅੰਗ ਹੈ ਕਿ ਇਸ ਤੋਂ ਬਿਨਾਂ ਸਿੱਖ ਮਤ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।[111] ਇਸੇ ਲਈ ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦੇ ਸਰੂਪ, ਲੱਛਣ, ਸਮਰਥਾ ਅਤੇ ਉਸ ਦੀ ਮਹਿਮਾ ਦਾ ਵਿਰਾਟ ਪ੍ਰਦਰਸ਼ਨ ਉਪਲਬਧ ਹੁੰਦਾ ਹੈ ਜਿਸ ਦਾ ਵਿਸਤ੍ਰਿਤ ਅਧਿਐਨ ਅਗਲੇ ਕਾਂਡ ਵਿਚ ਪ੍ਰਸਤੁਤ ਕੀਤਾ ਜਾਏਗਾ।

110. ਗੁਰਮੁਖੀ ਲਿਪੀ ਮੇਂ ਹਿੰਦੀ ਕਾਵ੍ਯ, ਪੰਨਾ 84

111. [illegible]

ਅਧਿਆਏ—2

# ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸੰਕਲਪ

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥

(ਆਸਾ, 1, 12)

ਪਿਛਲੇ ਅਧਿਆਏ ਵਿਚ ਭਾਰਤੀ ਗੁਰੂ ਸੰਕਲਪ ਪਰੰਪਰਾ ਦਾ ਅਧਿਐਨ ਪੇਸ਼ ਕੀਤਾ ਗਿਆ ਸੀ। ਇਸ ਅਧਿਆਏ ਦਾ ਮਨੋਰਥ ਉਪਰੋਕਤ ਗੁਰੂ ਪਰੰਪਰਾ ਦੀ ਪਿੱਠ-ਭੂਮੀ ਵਿਚ ਗੁਰੂ ਗਰੰਥ ਵਿਚ ਉਲਿਖਤ ਗੁਰੂ ਸੰਕਲਪ ਦਾ ਵਿਸਤ੍ਰਿਤ ਅਧਿਐਨ ਪੇਸ਼ ਕਰਨਾ ਹੈ। ਗੁਰੂ ਗਰੰਥ ਸਾਹਿਬ ਵਿਚ ਗੁਰੂ ਦੇ ਤਿੰਨ ਪ੍ਰਮੁੱਖ ਰੂਪ ਵਿਅਕਤ ਕੀਤੇ ਗਏ ਹਨ।

(ੳ) ਗੁਰੂ ਦਾ ਪਰਮਾਤਮ ਰੂਪ।
(ਅ) ਗੁਰੂ ਦਾ ਮਨੁੱਖੀ ਰੂਪ।
(ੲ) ਗੁਰੂ ਦਾ ਸ਼ਬਦ ਰੂਪ।

## (ੳ) ਗੁਰੂ ਦਾ ਪਰਮਾਤਮ ਰੂਪ

ਗੁਰੂ ਗਰੰਥ ਬਾਣੀ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਗੁਰੂ ਨਾਨਕ ਦੇ ਪਰਵਰਤੀ ਗੁਰੂਆਂ ਅਤੇ ਸਮੁੱਚੇ ਗੁਰਮਤਿ ਸਾਹਿਤ ਦਾ ਮੂਲਾਧਾਰ ਗੁਰੂ ਨਾਨਕ ਦੀ ਵਿਚਾਰਧਾਰਾ ਹੈ। ਸਿਖ ਮਤ ਦੀ ਜਿਹੜੀ ਸਿੱਧਾਂਤਕ ਰੂਪ ਰੇਖਾ ਗੁਰੂ ਨਾਨਕ ਦੀ ਬਾਣੀ ਵਿਚ ਸਥਿਰ ਹੋਈ ਹੈ ਪਰਵਰਤੀ ਗੁਰੂਆਂ ਨੇ ਉਸ ਦੀ ਅਟਲ ਨਿਸ਼ਠਾ ਨਾਲ ਪਾਲਨਾ ਕੀਤੀ ਹੈ। ਇਸ ਲਈ ਗੁਰੂ ਦਾ ਜੋ ਸਰੂਪ ਗੁਰੂ ਨਾਨਕ ਦੀ ਬਾਣੀ ਵਿਚ ਪ੍ਰਤਿਪਾਦਿਤ ਹੋਇਆ ਹੈ, ਉਹੀ ਪ੍ਰਮਾਣਿਕ ਅਤੇ ਪ੍ਰਮੁੱਖ ਹੈ।[1]

ਗੁਰੂ ਨਾਨਕ ਦੀ ਵਿਚਾਰਧਾਰਾ ਅਨੁਸਾਰ ਪਰਮਾਤਮਾ ਦੇ ਅਨੰਤ ਗੁਣਾਂ ਵਿਚੋਂ ਉਸ ਦਾ ਇਕ ਗੁਣ ਇਹ ਵੀ ਹੈ ਕਿ ਉਹ ਆਪਣੀ ਸਿਰਜੀ ਸ੍ਰਿਸ਼ਟੀ ਵਿਚ ਗਿਆਨ ਦਾ ਪ੍ਰਕਾਸ਼ ਕਰਨ ਲਈ ਆਪਣੇ ਆਪ ਨੂੰ ਕਈ ਰੂਪਾਂ ਵਿਚ ਪ੍ਰਕਾਸ਼ਿਤ ਕਰਦਾ ਹੈ। ਮਾਨਵਤਾ ਪ੍ਰਤਿ ਪਰਮ ਸੱਤਾ ਦੇ ਇਸ ਪ੍ਰਸਾਦਿ ਗੁਣ ਕਾਰਨ ਹੀ ਉਸ ਨੂੰ ਗੁਰੂ ਕਿਹਾ ਗਿਆ ਹੈ, ਪਰ ਉਸ ਦੇ ਗੁਰੂ ਸਰੂਪ ਦੀ ਵਿਆਖਿਆ ਪ੍ਰਸਤੁਤ ਕਰਨ ਤੋਂ ਪਹਿਲਾਂ ਉਸ ਦੇ ਆਪਣੇ ਮੂਲ ਤੱਤ ਦੀ ਰੂਪ ਰੇਖਾ ਨੂੰ ਇਥੇ ਸਮਝਣਾ ਵੀ ਆਵੱਸ਼ਕ ਜਾਪਦਾ ਹੈ।

**ਪਰਮ ਸੱਤਾ ਦਾ ਸਰੂਪ** :—ਇਹ ਪਰਮ ਸੱਤਾ ਜਿਸ ਨੂੰ ਗੁਰੂ ਕਿਹਾ ਗਿਆ ਹੈ ਅਕੱਥ, ਅਵਰਣਨੀਯ ਅਤੇ ਇੰਦ੍ਰਿਆਤੀਤ ਹੈ। ਲੱਖਾਂ ਸਿਆਣਪਾਂ, ਮਨੋ-ਅਵਸਥਾਵਾਂ ਅਤੇ ਧਿਆਨ ਉਸ ਨੂੰ ਨਹੀਂ ਪਕੜ ਸਕਦੇ।[2] ਗੁਰਬਾਣੀ ਵਿਚ ਇਸ ਨੂੰ ਨਿਰਗੁਣ ਅਤੇ ਸਰਗੁਣ ਵਾਚਕ ਕਈ ਵਿਸ਼ੇਸ਼ਣਾ ਦੁਆਰਾ ਵਿਅਕਤ ਕੀਤਾ ਗਿਆ ਹੈ। ਨਿਰਗੁਣ ਸਰੂਪ ਵਿਚ ਉਸ

1. ਡਾ: ਰਤਨ ਸਿੰਘ ਜੱਗੀ : ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 324
2. ਜਪੁ, 1, 1,

ਦੇ ਅਕਾਲ ਮੂਰਤ, ਅਜੂਨੀ, ਅਨੰਤ, ਅਨੂਪ, ਅਤੁੱਲ, ਅਬੁਲ, ਅਮੁਲ, ਅਦ੍ਰਿਸ਼ਟ, ਅਜਰ, ਅਮਰ, ਅਕੱਥ, ਅਟੱਲ, ਅਡੋਲ, ਅਭੁੱਲ, ਅਨੋਲ, ਅਨਾਦਿ, ਅੱਗਮ, ਅਗੋਚਰ, ਅਲਖ, ਅਪਰ-ਅਪਾਰ, ਅਗਾਧ, ਅਜਾਤ, ਅਵਰਣ ਅਤੇ ਅਰੇਖ ਆਦਿ ਗੁਣਾਂ ਦਾ ਉਲੇਖ ਕੀਤਾ ਜਾ ਸਕਦਾ ਹੈ ਪਰ ਚੂੰਕਿ ਗੁਰੂ ਗਰੰਥ ਦੇ ਗੁਰੂ-ਕਵੀ ਕੇਵਲ ਗਿਆਨ ਮਾਰਗੀ ਹੀ ਨਹੀਂ ਸਨ, ਇਸ ਲਈ ਉਨਾਂ ਨੇ ਨਿਰਗੁਣ ਬ੍ਰਹਮ ਵਿਚ ਏਕਤਾ, ਅਨੰਤਤਾ, ਅਨਮੋਲਤਾ, ਅਦਵੈਤਤਾ, ਅੰਤਰਯਾਮਤਾ, ਸਰਬ-ਵਿਆਪਕਤਾ,ਸੁਯੰਭੂਅਤਾ, ਪੂਰਨਤਾ, ਨਿਰਭੈਤਾ, ਨਿਰਵੈਰਤਾ, ਅਤੇ ਨਿੱਤਤਾ ਆਦਿ ਕਈ ਗੁਣਾ ਦਾ ਆਰੋਪ ਕੀਤਾ ਹੈ। ਇਸ ਤੋਂ ਇਲਾਵਾ ਉਸ ਦੇ ਸ਼ੁੱਧ ਸਗੁਣ ਸਰੂਪ ਦਾ ਬਿਆਨ ਕਰਦੇ ਹੋਏ ਉਨ੍ਹਾਂ ਨੇ ਪਰਮਾਤਮਾ ਨੂੰ ਮਾਤਾ, ਪਿਤਾ, ਬੰਧਪ, ਭ੍ਰਾਤਾ, ਸਾਜਨ, ਮਿੱਤਰ, ਸਖਾ, ਸੁਆਮੀ, ਦਾਤਾ, ਨਿਆਂਕਾਰੀ, ਪਤਿਤ ਪਾਵਨ, ਸਰਬ ਸ਼ਕਤੀਮਾਨ ਪਾਰਖੂ, ਪ੍ਰਤਿਪਾਲਕ, ਬਖਸ਼ਣਹਾਰ, ਕਰਨ ਕਾਰਨ ਸਮਰਥ, ਕਰਤਾ ਪੁਰਖ, ਗਹਿਰ ਗੰਭੀਰ, ਖਸਮ, ਸੁਲਤਾਨ, ਦੇ ਰੂਪ ਵਿਚ ਵੀ ਪ੍ਰਸਤੁਤ ਕੀਤਾ ਹੈ।

ਇਹ ਪਰਮ ਸੱਤਾ ਜਦੋਂ ਵਿਸ਼ਵ ਨੂੰ ਸ਼ਬਦ (Revelation) ਦੇ ਰੂਪ ਵਿਚ ਆਪਣਾ ਗਿਆਨ ਪ੍ਰਦਾਨ ਕਰਦੀ ਹੈ ਤਾਂ ਗੁਰੂ ਅਖਵਾਉਂਦੀ ਹੈ।

## ਗੁਰੂ ਨਾਨਕ ਦਾ ਗੁਰੂ ਸਿੱਧਾਂਤ :

ਕਰਤਾ ਤੂ ਮੇਰਾ ਜਜਮਾਨ
ਇਕ ਦਖਿਣਾ ਤਉ ਤੇ ਪਹਿ ਮਾਗਉ ਦੇਹਿ ਆਪਣਾ ਨਾਮ

(ਪ੍ਰਭਾਤੀ, ੧,੧੩੨੯)

ਗੁਰੂ ਨਾਨਕ ਬਾਣੀ ਦੇ ਅਧਿਐਨ ਤੋਂ ਇਹ ਵਿਦਿਤ ਹੁੰਦਾ ਹੈ ਕਿ ਉਨ੍ਹਾਂ ਨੇ ਪਿਛਲੇ ਕਾਂਡ ਵਿਚ ਉਲਿਖਤ ਭਾਰਤੀ ਗੁਰੂ ਪਰੰਪਰਾ ਦੇ ਪ੍ਰਤਿਕੂਲ ਕਿਸੇ ਵਿਅਕਤੀ ਵਿਸ਼ੇਸ਼ ਨੂੰ ਆਪਣਾ ਗੁਰੂ ਨਹੀਂ ਮੰਨਿਆ। ਉਨ੍ਹਾਂ ਦੀ ਬਾਣੀ ਵਿਚ ਗੁਰੂ ਦੇ ਮਹਾਤਮ ਦਾ ਭਾਵੇਂ ਭਰਪੂਰ ਉਲੇਖ ਮਿਲਦਾ ਹੈ ਪਰ ਇਸ ਵਿਚ ਦੇਹ ਧਾਰੀ ਗੁਰੂ ਦੀ ਥਾਂ ਈਸ਼ਵਰ ਅਤੇ ਉਸ ਦੇ ਗਿਆਨ ਨੂੰ ਹੀ ਗੁਰੂ ਸ੍ਵੀਕਾਰ ਕੀਤਾ ਗਿਆ ਹੈ। ਡਾ: ਭਾਈ ਜੋਧ ਸਿੰਘ ਦੇ ਵਿਚਾਰ ਇਸ ਸੰਬੰਧ ਵਿਚ ਉਲੇਖਨੀਯ ਹਨ ਕਿ ਸਾਰੇ ਹੀ ਵਰਤਮਾਨ ਗੁਰੂ ਕਿਸੇ ਨਾ ਕਿਸੇ ਗੁਰੂ ਕੋਲੋਂ ਦੀਖਿਆ ਪ੍ਰਾਪਤ ਕਰਦੇ ਰਹੇ ਹਨ ਪਰ ਗੁਰੂ ਨਾਨਕ ਦਾ ਗੁਰੂ ਕੋਈ ਦੇਹ ਧਾਰੀ ਮਨੁੱਖ ਨਹੀਂ ਸੀ। ਉਨ੍ਹਾਂ ਦਾ ਵਿਚਾਰ ਹੈ ਕਿ ਪੁਰਾਤਨ ਜਨਮ ਸਾਖੀ ਅਨੁਸਾਰ ਗੁਰੂ ਨਾਨਕ ਦਾ 'ਵੇਈਂ ਪ੍ਰਵੇਸ਼' ਵਾਲੀ ਸਾਖੀ ਵਿਚ ਪਰਮਾਤਮਾ ਦੇ ਦਰਬਾਰ ਵਿਚ ਜਾ ਕੇ ਅੰਮ੍ਰਿਤ ਨਾਮ ਦੀ ਦਾਤ ਪ੍ਰਾਪਤ ਕਰਨ ਦੀ ਘਟਨਾ, ਇਸ ਤੱਥ ਨੂੰ ਵਧੇਰੇ ਸਪੱਸ਼ਟਤਾ ਪ੍ਰਦਾਨ ਕਰਦੀ ਹੈ।[3] ਪ੍ਰੋ: ਗੁਰਬਚਨ ਸਿੰਘ ਤਾਲਿਬ ਦਾ ਵੀ ਇਹੋ ਵਿਚਾਰ ਹੈ ਕਿ ਗੁਰੂ ਨਾਨਕ ਨੇ ਆਪਣੀ ਰਚਨਾ ਵਿਚ 'ਗੁਰੂ' ਸ਼ਬਦ ਕੇਵਲ ਅਕਾਲ ਪੁਰਖ ਲਈ ਹੀ ਵਰਤਿਆ ਹੈ।[4] ਹੁਣ ਅਸੀਂ ਗੁਰੂ ਨਾਨਕ ਦੀ ਆਪਣੀ ਰਚਨਾ ਵਿਚੋਂ ਇਨ੍ਹਾਂ ਕਥਨਾਂ ਦੀ ਸਾਰਥਕਤਾ ਦਾ ਸਰਵੇਖਣ ਕਰਦੇ ਹਾਂ।

ਗੁਰੂ ਨਾਨਕ ਸੋਰਠਿ ਰਾਗ ਵਿਚ ਪਰਮਾਤਮਾ ਦੀ ਸਰਬ-ਵਿਆਪਕ ਹਸਤੀ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਉਹ ਪਰਮਾਤਮਾ ਜਿਹੜਾ ਅਲਖ, ਨਿਰੰਜਨ, ਪ੍ਰਕਾਸ਼ ਰੂਪ, ਅਪਰੰਪਰ

3. ਭਾਈ ਜੋਧ ਸਿੰਘ : ਗੁਰਮਤਿ ਨਿਰਣਯ, ਪੰਨਾ 114
4. Guru Nanak, His Personality and Vision, p. 141.

ਅਤੇ ਪਾਰਬ੍ਰਹਮ ਪਰਮੇਸ਼ਰ ਹੈ, ਉਨ੍ਹਾਂ ਨੂੰ ਗੁਰੂ ਰੂਪ ਵਿਚ ਪ੍ਰਾਪਤ ਹੋਇਆ ਹੈ :

ਤੰਤ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥[5]

ਗੁਰੂ ਨਾਨਕ ਦਾ ਵਿਚਾਰ ਹੈ ਕਿ ਪਰਮਾਤਮਾ ਦਾ ਇਹ ਗੁਰੂ ਗੁਣ ਹੀ ਇਸ ਦੁੱਤਰ ਭਵ ਸਾਗਰ ਰੂਪੀ ਸੰਸਾਰ ਤੋਂ ਪਾਰ ਉਤਾਰਾ ਕਰ ਸਕਦਾ ਹੈ। ਪਰ ਇਹ ਪਰਮਾਤਮਾ ਰੂਪ ਗੁਰੂ ਕਿਸੇ ਪੰਜ ਭੂਤਕ ਦੇਹ ਵਿਚ ਸੀਮਿਤ ਨਹੀਂ, ਬਲਕਿ ਇਸ ਦੀ ਹੋਂਦ ਦਾ ਪ੍ਰਕਾਸ਼ ਤਿੰਨਾਂ ਲੋਕਾਂ ਵਿਚ ਪਸਰ ਰਿਹਾ ਹੈ। ਜਦੋਂ ਉਹ ਆਪਣੇ ਸ਼ਬਦ (Revelation) ਰਾਹੀਂ ਮਨੁੱਖੀ ਆਤਮਾ ਨੂੰ ਪੂਰਨ ਆਤਮਿਕ ਸੁੰਦਰਤਾ ਨਾਲ ਸੁਭਾਇਮਾਨ ਕਰ ਦਿੰਦਾ ਹੈ ਤਾਂ ਉਸ ਦੇ ਕਰਤਾਰੀ ਅਤੇ ਗੁਰਤਾ ਦੇ ਗੁਣਾਂ ਦੀ ਤਦਰੂਪਤਾ ਦਾ ਮਨੁੱਖੀ ਅਨੁਭਵ ਵਿਚ ਸਾਖਿਆਤਕਾਰ ਹੋ ਜਾਂਦਾ ਹੈ ਅਰਥਾਤ ਮਨੁੱਖੀ ਆਤਮਾ ਇਹ ਅਨੁਭਵ ਕਰਦੀ ਹੈ ਕਿ ਜਿਹੜਾ ਈਸ਼ਵਰ ਵਿਸ਼ਵ ਦਾ ਕਰਤਾ ਹੈ, ਉਹੀ ਆਪਣੇ ਗਿਆਨ ਦਾ ਪ੍ਰਕਾਸ਼ਕ ਵੀ ਹੈ। ਗੁਰੂ ਨਾਨਕ ਰਚਨਾਂ ਵਿਚੋਂ ਹੇਠ ਲਿਖੀਆਂ ਕਾਵਿ ਟੁਕੜੀਆਂ ਇਸ ਗੁਰੂ ਸਿੱਧਾਂਤ ਦੇ ਪ੍ਰਮਾਣ ਵਜੋਂ ਪੇਸ਼ ਕੀਤੀਆਂ ਜਾਂਦੀਆਂ ਹਨ :

(ੳ) ਨਾਨਕ ਜੁਗਿ ਜੁਗਿ ਗੁਰ ਗੋਪਾਲਾਂ ॥[6]
(ਅ) ਗੁਰ ਆਦਿ ਪੁਰਖੁ ਹਰਿ ਪਾਇਆ ॥[7]
(ੲ) ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥[8]
(ਸ) ਉਤਮ ਪੁਰਮ ਜੋਤਿ ਉਜਾਲਾ ॥ ਤੀਨਿ ਭਵਣ ਮਹਿ ਗੁਰ ਗੋਪਾਲਾ ॥
ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦ ਸਵਾਰਣ ਹਾਰਾ ॥
ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥[9]

ਇਸ ਅਨੁਭਵ ਦੇ ਆਧਾਰ ਤੇ ਹੀ ਗੁਰੂ ਨਾਨਕ ਨੇ ਅਕਾਲ ਪੁਰਖ ਨੂੰ ਆਪਣਾ ਗੁਰੂ ਕਿਹਾ ਹੈ। ਇਸ ਤੋਂ ਇਲਾਵਾ ਉਨ੍ਹਾਂ ਦਾ ਇਹ ਵੀ ਇਕ ਤਰਕ ਯੁਕਤ ਵਿਚਾਰ ਹੈ ਕਿ ਗੁਰੂ ਕੇਵਲ ਪਰਮਾਤਮਾ ਆਪ ਹੀ ਹੋ ਸਕਦਾ ਹੈ ਕਿਉਂਕਿ ਜਿਹੜਾ ਸ੍ਰਿਸ਼ਟੀ ਦਾ ਰਚਨਹਾਰ ਹੈ ਉਹੀ ਉਸ ਦੇ ਹਰ ਇਕ ਰਹੱਸ ਨੂੰ ਪੂਰਨ ਭਾਂਤ ਪਹਿਚਾਣਦਾ ਹੈ। ਉਸ ਦਾ ਕੀਤਾ ਹੋਇਆ ਹੋਰ ਕੋਈ ਮਨੁੱਖ ਭਾਵੇਂ ਉਹ ਆਤਮਿਕ ਤੌਰ ਤੇ ਕਿੰਨਾ ਵੀ ਉਚਾ ਕਿਉਂ ਨ ਹੋ ਜਾਵੇ, ਉਸ ਦੇ ਰਹੱਸ ਪੂਰਨ ਪਾਸਾਰੇ ਦਾ ਥਹੁ ਨਹੀਂ ਪਾ ਸਕਦਾ ਇਸ ਲਈ ਉਹ ਲਿਖਦੇ ਹਨ ਕਿ :

ਆਪੇ ਕਰਤਾ ਪੁਰਖੁ ਬਿਧਾਤਾ ॥ ਜਿਨਿ ਆਪੇ ਆਪਿ ਉਪਾਇ ਪਛਾਤਾ ॥
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥[10]

---

5. ਸੋਰਠਿ 1,599
6. ਰਾਮਕਲੀ 1,943
7. ਰਾਮਕਲੀ 1,879
8. ਆਸਾ 1,355
9. ਰਾਮਕਲੀ, 1,930
10. ਮਾਰੂ, 1,1025

ਗੁਰੂ ਨਾਨਕ ਬਾਣੀ ਵਿਚੋਂ ਕੁਝ ਕੁ ਹੋਰ ਪ੍ਰਮਾਣ ਪ੍ਰਸਤੁਤ ਕੀਤੇ ਜਾਂਦੇ ਹਨ ਜਿਨ੍ਹਾਂ ਤੋਂ ਭਲੀ ਪ੍ਰਕਾਰ ਇਹ ਸਿੱਧ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਸਵਾਏ ਅਕਾਲ ਪੁਰਖ ਤੋਂ ਹੋਰ ਕਿਸੇ ਨੂੰ ਵੀ ਆਪਣਾ ਗੁਰੂ ਨਹੀਂ ਮੰਨਿਆ :

(ੳ) ਹਰਿ ਗੁਰ ਪੂਰੇ ਕੀ ਓਟ ਪਰਾਤੀ ॥[11]

(ਅ) ਆਪੇ ਜਸਿ ਸੂਰਾ ਪੂਰੋ ਪੂਰਾ ॥
ਆਪੇ ਗਿਆਨਿ ਧਿਆਨਿ ਗੁਰੂ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥[12]

(ੲ) ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰ ਭਾਇਆ ॥[13]

(ਸ) ਜਪ ਤਪ ਸੰਜਮ ਕਰਮ ਨਾ ਜਾਨਾ ਨਾਮੁ ਜਪੀ ਪ੍ਰਭ ਤੇਰਾ ॥
ਗੁਰੂ ਪਰਮੇਸਰੁ ਨਾਨਕ ਭੇਟਿਓ ਸਾਚੇ ਸਬਦਿ ਨਿਬੇਰਾ ॥[14]

(ਹ) ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥[15]

(ਕ) ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥[16]

ਸੋ ਉਪਰੋਕਤ ਵਿਚਾਰ ਅਤੇ ਪ੍ਰਮਾਣਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਨਾਨਕ ਨੇ ਕੇਵਲ ਇਕ ਅਕਾਲ ਪੁਰਖ ਨੂੰ ਹੀ ਆਪਣਾ ਗੁਰੂ ਸ੍ਵੀਕਾਰ ਕੀਤਾ ਹੈ ਅਤੇ ਇਸੇ ਲਈ ਉਹ ਉਸ ਦੀ ਸ਼ਰਨ ਅਤੇ ਬਖਸ਼ਿਸ਼ ਦੀ ਮਹਾਨਤਾ ਦੇ ਗੁਣ ਗਾਇਣ ਕਰਦੇ ਹੋਏ ਉਸ ਦੀ ਲਿਵ ਵਿਚ ਜੁੜਦੇ ਹਨ। ਉਨਾਂ ਦੇ ਵਿਚਾਰ ਵਿਚ ਹਰੀ ਅਤੇ ਗੁਰੂ ਦੀ ਇਕੋ ਹੀ ਮੂਰਤ ਅਥਵਾ ਸ਼ਖਸੀਅਤ ਹੈ। ਇਸ ਲਈ ਉਹ ਸਭ ਜਪ ਤਪ ਸੰਜਮ ਅਤੇ ਕਰਮ ਨੂੰ ਛਡ ਕੇ ਗੁਰੂ ਪਰਮੇਸ਼ਰ ਦੇ ਸ਼ਬਦ ਨੂੰ ਹੀ ਪਰਮ ਲਕਸ਼ ਦੀ ਪ੍ਰਾਪਤੀ ਦਾ ਸਰੋਤ ਮੰਨਦੇ ਹੋਏ ਉਸ ਦਾ ਨਾਮ ਜਪਦੇ ਹਨ ਤੇ ਉਸ ਕੋਲੋਂ ਹੀ ਨਾਮ ਦੀ ਦਾਤ ਪ੍ਰਾਪਤ ਕਰਨ ਲਈ ਅਰਜ਼ੋਈ ਕਰਦੇ ਹਨ :

ਕਰਤਾ ਤੂੰ ਮੇਰਾ ਜਜਮਾਨੁ
ਇਕ ਦਖਿਣਾ ਹਉ ਤੈ ਪਹਿ ਮਾਂਗਉ ਦੇਹਿ ਆਪਣਾ ਨਾਮੁ ॥[17]

ਇਹ ਕਰਤਾ ਪੁਰਖ ਸੱਚਾ ਗੁਰੂ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਪਰਮਾਤਮਾ ਆਪ ਹੀ ਹੈ। ਭਾਵੇਂ ਇਕ ਗੁਰੂ, ਮੂਲ ਰੂਪ ਵਿਚ ਇਕੋ ਇਕ ਹੀ ਹਸਤੀ ਹੈ ਪਰ ਉਹ ਕਈ ਰੂਪਾਂ ਵਿਚ ਵਿਅਕਤ ਹੋ ਕੇ ਆਪਣੇ ਗਿਆਨ ਦਾ ਪ੍ਰਕਾਸ਼ ਕਰਦਾ ਹੈ।

**ਹੋਰ ਗੁਰੂ ਕਵੀਆਂ ਦੁਆਰਾ ਇਸ ਗੁਰੂ ਸਿੱਧਾਂਤ ਦੀ ਪੁਸ਼ਟੀ** :—ਗੁਰੂ ਨਾਨਕ ਦੁਆਰਾ ਪ੍ਰਤਿਪਾਦਿਤ ਉਪਰੋਕਤ ਗੁਰੂ ਦੇ ਸਿੱਧਾਂਤ ਨੂੰ ਹੋਰ ਗੁਰੂ ਕਵੀਆਂ ਨੇ ਨਿਸ਼ਠਾ ਨਾਲ ਅਪਣਾਇਆ ਅਤੇ ਪਰਚਾਰਿਆ ਹੈ। ਗੁਰੂ ਰਾਮ ਦਾਸ ਪਰਮਾਤਮਾ ਨੂੰ ਇਕ ਸੁਜਾਨ ਪੁਰਖ

11. ਮਾਰੂ, 1,1031
12. ਮਾਰੂ, 1,1020
13. ਮਾਰੂ 1,1043
14. ਰਾਮਕਲੀ, 1,878।
15. ਰਾਮਕਲੀ, 1,907।
16. ਆਸਾ, 1,357
17. ਪ੍ਰਭਾਤੀ, 1,1329

ਅਤੇ ਮਹਾਨ ਯੋਗੀ ਦੇ ਰੂਪ ਵਿਚ ਪ੍ਰਦਰਸ਼ਿਤ ਕਰਦੇ ਹੋਏ ਗੁਰੂ ਕਹਿੰਦੇ ਹਨ ਰਾਗ ਵਿਚ ਗੁਰੂ ਬਾਰੇ ਵਿਚਾਰ ਪ੍ਰਸਤੁਤ ਕਰਦੇ ਹੋਏ ਉਹ ਈਸ਼ਵਰ ਦੀ ਸਰਵ-ਹੋਂਦ ਨੂੰ ਹੀ ਗੁਰੂ ਮੰਨਦੇ ਹਨ :

ਸਤਿਗੁਰੂ ਮੇਰਾ ਸਦਾ ਸਦਾ ਨ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥[19]

ਇਹ ਸੰਕੇਤ ਗੁਰੂ ਦੇ ਸਰੀਰਕ ਰੂਪ ਵਲ ਨਹੀਂ ਸਗੋਂ ਪਰਮਾਤਮਾ ਦੀ ਵਿਆਪਕ ਪਰਮ ਸੱਤਾ ਵਲ ਹੈ। ਇਸੇ ਤਰ੍ਹਾਂ ਗੁਰੂ ਅਰਜਨ ਸਾਹਿਬ ਵੀ ਪਾਰਬ੍ਰਹਮ ਨੂੰ ਹੀ ਗੁਰੂ ਮੰਨਦੇ ਹਨ। ਹੇਠ ਲਿਖੀਆਂ ਤੁਕਾਂ ਤੋਂ ਇਸ ਕਥਨ ਦੀ ਪੁਸ਼ਟੀ ਭਲੀ ਹੋ ਜਾਂਦੀ ਹੈ :

(1) ਹਮ ਚਾਕਰ ਗੋਬਿੰਦ ਕੇ ਠਾਕੁਰ ਮੇਰਾ ਭਾਰਾ ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥[20]

(2) ਪਾਰਬ੍ਰਹਮ ਪਰਮੇਸ਼ਰ ਸਤਿਗੁਰ ਆਪੇ ਕਰਣੈਹਾਰਾ ॥[21]

(3) ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮ ਪਰਮੇਸਰੁ ਸਦਾ ਸਦਾ ਹਜੂਰੇ ॥[22]

(4) ਆਦਿ ਗੁਰਏ ਨਮਹ, ਜੁਗਾਦਿ ਗੁਰਏ ਨਮਹ;
ਸਤਿਗੁਰਏ ਨਮਹ, ਸ੍ਰੀ ਗੁਰਦੇਵਏ ਨਮਹ ॥[23]

ਇਨ੍ਹਾਂ ਤੁਕਾਂ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਜਿਸ ਗੁਰੂ ਵਲ ਗੁਰੂ ਅਰਜਨ ਕਰ ਰਹੇ ਹਨ ਉਹ ਕੋਈ ਦੇਹ ਧਾਰੀ ਮਨੁੱਖ ਨਹੀਂ ਬਲਕਿ ਪਰਮਾਤਮਾ ਆਪ ਹੀ ਹੈ ਕਿ ਮਨੁੱਖ 'ਕਰਨ ਕਾਰਨ' 'ਸਰਬ ਕਲਾ ਭਰਪੂਰ' ਅਤੇ 'ਸਦਾ ਸਦਾ ਹਜੂਰ' ਨਹੀਂ ਹੋ ਸ ਉਸ ਦੀ ਹੋਂਦ ਤਾਂ ਸਦਾ ਹੀ ਅਸਥਿਰ ਹੈ, ਉਸ ਲਈ ਕਾਲ ਅਤੀਤ ਰਹਿਣ ਵਾਲੀ ਹਸਤੀ ਹੋਣਾ ਅਸੰਭਵ ਹੈ।

**ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਰ** :—ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰ ਪਰਮਾਤਮਾ ਨੂੰ ਹੀ ਗੁਰੂ ਮੰਨਦੇ ਹਨ। ਉਨ੍ਹਾਂ ਦੀ ਰਚਨਾ ਭਾਵੇਂ ਆਦਿ ਗਰੰਥ ਵਿਚ ਨਹੀਂ ਪਰ ਉਨ੍ਹਾਂ ਦੁਆਰਾ ਅਕਾਲ ਪੁਰਖ ਨੂੰ ਹੇਠ ਲਿਖੀਆਂ ਪੰਗਤੀਆਂ ਵਿਚ ਗੁਰੂ ਕਰਨ ਦੀ ਮਾਨਿਅਤਾ, ਗੁਰੂ ਨਾਨਕ ਦੀ ਪ੍ਰਚਲਿਤ ਕੀਤੀ ਇਸ ਗੁਰੂ-ਸਿੱਧਾਂਤ ਦੀ ਦੀ ਹੀ ਪੁਸ਼ਟੀ ਕਰਦੀ ਹੈ :

---

18. ਹਰਿ ਸੁਜਾਣੁ ਨ ਭੁਲਈ ਮੇਰੇ ਗੋਬਿੰਦਾ, ਆਪੇ ਸਤਿਗੁਰੁ ਜੋਗੀ ਜੋਉ ॥
(ਗਉੜੀ, ਮਾਝ, 4, 174)
19. ਸੂਹੀ, 4, ਪੰਨਾ 759
20. ਆਸਾ, 5, 399
21. ਸੂਹੀ, 5, 749
22. ਬਿਲਾਵਲ, 5, 802
23. ਗਉੜੀ, 5, ਸੁਖਮਨੀ, 262

(ੳ) ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਯਹੁ ਹਮਾਰਾ ॥[24]

(ਅ) ਤਿਨ ਜੋ ਕਰੀ ਅਲਖ ਕੀ ਸੇਵਾ ॥ ਤਾਤੇ ਭਏ ਪ੍ਰਸੰਨ ਗੁਰਦੇਵਾ ॥
ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥[25]

ਸਵੱਈਆਂ ਦੀ ਰਚਨਾ ਵਿਚ ਤਾਂ ਇਕ ਥਾਂ ਤੇ ਉਹ ਬਿਲਕੁਲ ਹੀ ਸਪੱਸ਼ਟ ਸ਼ਬਦਾਂ ਵਿਚ ਲਿਖਦੇ ਹਨ ਕਿ ਮੇਰੇ ਗੁਰੂ ਤੇਗ਼ ਬਹਾਦਰ ਨੇ ਮੈਨੂੰ ਇਸ ਗੱਲ ਦਾ ਨਿਸਚਾ ਦੁਆ ਦਿੱਤਾ ਹੈ ਕਿ ਸਾਡਾ ਗੁਰੂ ਉਹ ਇਕ ਅਕਾਲ ਪੁਰਖ ਹੀ ਹੈ ਜਿਸ ਦੀ ਅਰਾਧਨਾ ਕਰੋੜਾਂ ਇੰਦਰ, ਉਪਇੰਦਰ, ਦਾਨਵ, ਦੇਵ, ਫਨਿੰਦ, ਧਰਾਧਰ, ਪਛ, ਕੱਛ ਪਸ਼ੂ, ਸ਼ਿਵ, ਬ੍ਰਹਮਾ, ਬੇਦ ਅਤੇ ਕਤੇਬ ਆਦਿ ਜੁਗਾਂ ਜੁਗਾਂਤਰਾਂ ਤੋਂ ਕਰਦੇ ਆ ਰਹੇ ਹਨ ।[26]

ਸੋ ਸਮੁੱਚੇ ਤੌਰ ਤੇ ਇਸ ਅਧਿਐਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਗੁਰੂ ਗਰੰਥ ਬਾਣੀ ਅਨੁਸਾਰ ਪਰਮਾਤਮਾ ਆਪ ਹੀ ਗੁਰੂ ਹੈ । ਉਹ ਗੁਰੂ ਇਸ ਕਰਕੇ ਹੈ ਕਿਉਂ ਕਿ ਉਹ ਸ਼ਬਦ (Revelation) ਰਾਹੀਂ ਆਪਣੇ ਆਪ ਨੂੰ ਰਹੱਸ-ਅਨੁਭੂਤੀ ਦੇ ਪਲਾਂ ਵਿਚ ਮਨੁੱਖੀ ਆਤਮਾ ਵਿਚ ਅਭਿਵਿਅਕਤ ਕਰਦਾ ਹੈ । ਇਹ ਅਨੁਭੂਤੀ ਨਾ ਕੇਵਲ ਗੁਰੂ ਨਾਨਕ ਨੂੰ ਹੀ ਹੋਈ ਬਲਕਿ ਸਾਰੇ ਹੀ ਗੁਰੂ ਕਵੀ ਇਸ ਦੇ ਪ੍ਰਾਪਤ-ਕਰਤਾ ਸਨ ਅਤੇ ਇਸੇ ਲਈ ਹੀ ਉਨ੍ਹਾਂ ਨੇ ਵੀ ਈਸ਼ਵਰ ਨੂੰ ਗੁਰੂ ਕਿਹਾ ਹੈ ।

ਗੁਰੂ ਨਾਨਕ ਦਾ ਇਹ ਗੁਰੂ-ਸਿੱਧਾਂਤ ਸੰਸਾਰ ਦੇ ਹੋਰ ਵੀ ਕਈ ਪ੍ਰਮੁੱਖ ਧਰਮਾਂ ਵਿਚ ਕਿਸੇ ਨ ਕਿਸੇ ਰੂਪ ਵਿਚ ਵਿਦਮਾਨ ਪ੍ਰਤੀਤ ਹੁੰਦਾ ਹੈ । ਹਿੰਦੂ, ਈਸਾਈ ਅਤੇ ਇਸਲਾਮ ਆਦਿ ਧਰਮਾਂ ਵਿਚ ਈਸ਼ਵਰ ਦੀ ਆਪਣੇ ਆਪ ਨੂੰ ਅਭਿਵਿਅਕਤ ਕਰਨ ਦੀ ਮਾਨਿਅਤਾ ਸ੍ਵੀਕਾਰ ਕੀਤੀ ਗਈ ਹੈ । ਇਸ ਲਈ ਪਰਮਾਤਮਾ ਖ਼ੁਦ ਹੀ ਸਾਰੇ ਆਸਤਕ ਧਰਮਾਂ ਵਿਚ ਗੁਰੂ ਰੂਪ ਵਿਚ ਪ੍ਰਵਾਣਿਤ ਹੈ ਪਰ ਗੁਰੂ ਗਰੰਥ ਬਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਹੋਰ ਧਰਮਾਂ ਦੀ ਨਿਸਬਤ ਇਸ ਸਿੱਧਾਂਤ ਤੇ ਵਧੇਰੇ ਬਲ ਦਿੱਤਾ ਗਿਆ ਹੈ ।

ਭਾਰਤੀ ਧਰਮ ਪਰੰਪਰਾ ਅਨੁਸਾਰ ਵੇਦਾਂ ਨੂੰ ਪਰਮਾਤਮਾ ਦੀ ਕਿਰਤ ਅਤੇ ਅਨਾਦੀ ਕਿਹਾ ਗਿਆ ਹੈ ਇਸ ਲਈ ਵੇਦਾਂ ਦੇ ਗਿਆਨ ਦਾ ਪ੍ਰਦਾਤਾ ਗੁਰੂ ਈਸ਼ਵਰ ਨੂੰ ਮੰਨਣ ਦੀ ਪ੍ਰਥਾ ਵੀ ਪ੍ਰਚਲਿਤ ਹੈ ਭਾਵੇਂ ਇਸ ਕਥਨ ਦਾ ਕਈ ਧਾਰਮਿਕ ਸਕੂਲਾਂ ਦੁਆਰਾ ਤਰਕਯੁਕਤ ਖੰਡਨ ਵੀ ਹੋਇਆ ਹੈ । ਉਪਨਿਸ਼ਦਾਂ ਵਿਚ, ਜਿਵੇਂ ਕਿ ਅਸੀਂ ਪਿਛਲੇ ਕਾਂਡ ਵਿਚ ਵੇਖ ਚੁਕੇ ਹਾਂ, ਪਰਮਾਤਮਾ ਦੀ ਗਿਆਨ ਜੋਤਿ ਦੇ ਗੁਰੂ ਰੂਪ ਵਿਚ ਅਵਤ੍ਰਿਤ ਹੋਣ ਦੇ ਉਦਾਹਰਣ ਮਿਲ ਜਾਂਦੇ ਹਨ । ਗੀਤਾ ਵਿਚ ਭਗਵਾਨ ਖੁਦ ਕ੍ਰਿਸ਼ਨਾਵਤਾਰ ਰੂਪ ਵਿਚ ਅਵਤ੍ਰਿਤ ਹੋ ਕੇ ਲੋਕਾਂ ਦੀ ਅਗਵਾਈ ਕਰਦੇ ਦਸੇ ਗਏ ਹਨ । ਸਿੱਧਾਂ, ਨਾਥਾਂ ਅਤੇ ਤਾਂਤ੍ਰਿਕ ਯੋਗੀਆਂ ਵਿਚ ਸ਼ਿਵ ਜਾਂ ਮਹਾਂ ਕਾਲ ਆਦਿ ਨਾਥ ਅਥਵਾ ਪਰਮਾਤਮਾ ਹੀ ਗੁਰੂ ਹੈ । ਮਧ

24. ਚੌਪਈ, ਪਾਤਸ਼ਾਹੀ 10
25. ਬਚਿੱਤਰ ਨਾਟਕ, ਅਧਿਆਏ, 6
26. ਕੋਟਿਕ ਇੰਦ੍ਰ ਕਰੇ ਜਿਹ ਕੇ ਕਈ ਕੋਟਿ ਉਪਿੰਦ੍ਰ ਬਨਾਯ ਖਪਾਯੋ ॥
ਦਾਨਵ, ਦੇਵ, ਫਨਿੰਦ੍ਰ, ਧਰਾਧਰ, ਪੱਛ, ਪਸੂ, ਨਹਿ ਜਾਤ ਗਨਾਯੋ ।।
ਆਜ ਲਗੇ ਤਪ ਸਾਧਤ ਹੈ, ਸ਼ਿਵਊ ਬ੍ਰਹਮਾ ਕਛੁ ਪਾਰ ਨਾ ਪਾਯੋ ॥
ਬੇਦ ਕਤੇਬ ਨ ਭੇਦ ਲਖਯੋ ਜਿਹ, ਸਊ ਗੁਰੂ ਗੁਰ ਮੋਹਿ ਬਤਾਯੋ ॥
(ਪਾਤਸ਼ਾਹੀ, 10, 33 ਸਵਈਏ, 4)

ਕਾਲੀਨ ਸੰਤ ਸਾਹਿਤ ਵਿਚ ਈਸ਼ਵਰ ਦੀ ਕਿਰਪਾ ਤੇ ਉਸ ਦੀ ਗੁਰੂ ਨਾਲ ਤਦਰੂਪਤਾ ਉਤੇ ਤਾਂ ਬਲ ਦਿੱਤਾ ਗਿਆ ਹੈ ਪਰ ਪਰਮਾਤਮਾ ਦੀ ਸਰਬ-ਵਿਆਪਕ ਹਸਤੀ ਨੂੰ ਹੀ ਗੁਰੂ ਮੰਨਣ ਦੀ ਭਰਪੂਰ ਚਰਚਾ ਦਾ ਅਭਾਵ ਹੀ ਪ੍ਰਤੀਤ ਹੁੰਦਾ ਹੈ। ਜੈਨ ਅਤੇ ਬੁਧ ਧਰਮ ਬੁਨਿਆਦੀ ਤੌਰ ਤੇ ਈਸ਼ਵਰ ਦੀ ਹੋਂਦ ਵਿਚ ਵਿਸ਼ਵਾਸ ਨਹੀਂ ਰਖਦੇ, ਇਸ ਲਈ ਇਨ੍ਹਾਂ ਧਰਮਾਂ ਵਿਚ ਅਕਾਲ ਪੁਰਖ ਨੂੰ ਗੁਰੂ ਮੰਨਣ ਦੀ ਪ੍ਰਥਾ ਕਾਇਮ ਨਹੀਂ ਹੋ ਸਕੀ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਜੇ ਗੁਰੂ ਗ੍ਰੰਥ ਬਾਣੀ ਅਨੁਸਾਰ ਬ੍ਰਹਮ ਹੀ ਗੁਰੂ ਹੈ, ਜਿਵੇਂ ਕਿ ਅਸੀਂ ਉਪਰ ਵੇਖ ਚੁਕੇ ਹਾਂ, ਤਾਂ ਕੀ ਗੁਰੂ ਨਾਨਕ ਬ੍ਰਹਮ ਸਨ ? ਜਾਂ ਕੀ ਉਨ੍ਹਾਂ ਨੇ ਆਪਣੇ ਆਪ ਨੂੰ ਬ੍ਰਹਮ ਕਹਿ ਕੇ ਗੁਰਤਾ ਦੇ ਅਧਿਕਾਰ ਦੀ ਵਿਸ਼ਵ ਵਿਚ ਘੋਸ਼ਨਾ ਕੀਤੀ ਹੈ।

ਗੁਰੂ ਨਾਨਕ ਰਚਨਾ ਦੇ ਅਧਿਐਨ ਤੋਂ ਇਹ ਪਤਾ ਚਲਦਾ ਹੈ ਕਿ ਗੁਰੂ ਨਾਨਕ ਨੇ ਭਾਵੇਂ ਆਪਣੇ ਆਪ ਨੂੰ ਗੁਰੂ ਕਿਤੇ ਨਹੀਂ ਕਿਹਾ ਪਰ ਗੁਰੂ ਦੇ ਲੱਛਣ ਜੋ ਉਨ੍ਹਾਂ ਨੇ ਆਪਣੀ ਰਚਨਾ ਵਿਚ ਦਸੇ ਹਨ ਉਹ ਸਾਰੇ ਹੀ ਉਨ੍ਹਾਂ ਦੇ ਵਿਅਕਤਿਤ੍ਵ ਵਿਚੋਂ ਰੂਪਮਾਨ ਹੁੰਦੇ ਹਨ। ਇਹ ਵਿਅਕਤਿਤ੍ਵ ਉਨ੍ਹਾਂ ਦੀ ਰਚਨਾ ਵਿਚੋਂ ਹੀ ਦੇਖਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਬਾਣੀ ਵਿਚੋਂ ਹੋਰ ਗੁਰੂ ਵਿਅਕਤੀਆਂ ਦੁਆਰਾ ਉਚਰਿਤ ਕਈ ਅਜਿਹੇ ਉਲੇਖ ਮਿਲਦੇ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਨੂੰ ਗੁਰੂ ਅਤੇ ਬ੍ਰਹਮ ਕਿਹਾ ਗਿਆ ਹੈ ਜਿਵੇਂ :

(ੳ) ਗੁਰੁ ਨਾਨਕੁ ਨਾਨਕੁ ਹਰਿ ਸੋਇ ॥[27]

(ਅ) ਗੁਰ ਨਾਨਕ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥[28]

(ੲ) ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥<br>ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥[29]

(ਸ) ਤਾਸੁ ਚਰਨ ਲੈ ਰਿਦੈ ਬਸਾਵਉ ॥<br>ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥[30]

ਗੁਰੂ ਨਾਨਕ ਦਾ ਵਿਅਕਤਿਤ੍ਵ ਗੁਰੂ ਗ੍ਰੰਥ ਵਿਚ ਉਲਿਖਤ ਗੁਰੂ ਲੱਛਣਾਂ ਦਾ ਧਾਰਨੀ ਹੈ, ਇਸ ਲਈ ਉਹ ਗੁਰੂ ਤਾਂ ਅਵਸ਼ ਹੀ ਹਨ ਪਰ ਉਨ੍ਹਾਂ ਨੂੰ ਪਾਰਬ੍ਰਹਮ ਕਹਿਣਾ, ਉਨ੍ਹਾਂ ਦੇ ਪਰਵਰਤੀ ਗੁਰੂਆਂ ਦੁਆਰਾ ਸ਼ਰਧਾ ਦੀ ਅਭਿਵਿਅਕਤੀ ਹੈ। ਉਂਝ ਸਿੱਧਾਂਤਿਕ ਤੌਰ ਤੇ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਬ੍ਰਹਮ ਨਹੀਂ ਕਿਹਾ ਜਾ ਸਕਦਾ, ਉਸ ਨਾਲ ਤਦਰੂਪਤਾ ਹੋਣ ਕਾਰਨ ਉਸ ਨੂੰ ਬ੍ਰਹਮ ਦਾ ਰੂਪ ਭਾਵੇਂ ਆਖਿਆ ਜਾ ਸਕਦਾ ਹੈ ਅਤੇ ਜਿਥੇ ਵੀ ਉਸ ਨੂੰ ਬ੍ਰਹਮ ਕਿਹਾ ਗਿਆ ਹੈ ਉਸ ਦਾ ਭਾਵ ਉਸ ਨਾਲ ਇਕਰੂਪਤਾ ਹੀ ਹੈ। ਕਿਉਂਕਿ ਗੁਰੂ ਗ੍ਰੰਥ ਸਿੱਧਾਂਤ ਅਨੁਸਾਰ ਪਰਮਾਤਮਾ ਅਜੂਨੀ ਹੈ, ਉਹ ਜਨਮ ਮਰਨ ਵਿਚ ਨਹੀਂ ਆਉਂਦਾ, ਇਸ ਲਈ ਗੁਰੂ, ਪਰਮਾਤਮਾ ਨਹੀਂ ਹੋ ਸਕਦਾ। ਉਸ ਵਿਚ ਪਰਮਾਤਮਾ ਦੀ ਗਿਆਨ ਜੋਤਿ ਦੇ ਅਵਤ੍ਰਿਤ ਹੋਣ ਕਾਰਨ ਹੀ ਉਸ ਨੂੰ ਪਰਮਾਤਮ ਰੂਪ ਕਿਹਾ ਜਾਂਦਾ ਹੈ।

ਗੁਰੂ ਨਾਨਕ ਰਚਨਾ ਦੇ ਅਧਿਐਨ ਤੋਂ ਇਹ ਵੀ ਪਤਾ ਚਲਦਾ ਹੈ ਕਿ ਗੁਰੂ ਨਾਨਕ ਨੇ ਪ੍ਰਭੂ ਦੇ ਸਾਖਿਆਤਕਾਰ ਲਈ ਗੁਰੂ ਦੀ ਮਧਿਅਸਤਤਾ ਉਤੇ ਵੀ ਬਹੁਤ ਬਲ ਦਿੱਤਾ ਹੈ। ਉਹ

27. ਗੋਂਡ, 5, 865
28. ਸੂਹੀ, 5, 747
29. ਵਾਰ ਮਾਝ, 1, ਮ 2, 150
30. ਸਵਈਏ ਮਹਲੇ ਪਹਿਲੇ ਕੇ, ਪੰਨਾ, 1389

ਵਾਰ ਵਾਰ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਦੁਰਲਭ ਪਰਮਾਤਮਾ ਦਾ ਮਿਲਾਪ ਕੇਵਲ ਗੁਰੂ ਦੁਆਰਾ ਹੀ ਸੰਭਵ ਹੋ ਸਕਦਾ ਹੈ :

(ੳ) ਤ੍ਰਿਭਣਿ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥
ਸਤਿਗੁਰ ਮੇਲ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥[31]

(ਅ) ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥[32]

ਇਨ੍ਹਾਂ ਪੰਗਤੀਆਂ ਤੋਂ ਪ੍ਰਗਟ ਹੁੰਦਾ ਹੈ ਕਿ ਪਰਮਾਤਮਾ ਅਤੇ ਉਸ ਨਾਲ ਮਿਲਾਪ ਕਰਾਉਣ ਵਾਲਾ ਗੁਰੂ ਦੋ ਵਖ ਵਖ ਹਸਤੀਆਂ ਹਨ । ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਪਰਮਾਤਮਾ ਨੂੰ ਮਿਲਾਉਣ ਵਾਲਾ ਇਹ ਗੁਰੂ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ' ॥[33] ਅਨੁਸਾਰ ਪਰਮਾਤਮਾ ਆਪ ਹੀ ਹੈ ਜਾਂ ਕੋਈ ਹੋਰ ਹਸਤੀ ? ਕੋਈ ਹੋਰ ਹਸਤੀ ਤਾਂ ਹੋ ਨਹੀਂ ਸਕਦੀ ਕਿਉਂਕਿ ਉਪਰ ਇਹ ਸਿੱਧ ਕੀਤਾ ਜਾ ਚੁਕਿਆ ਹੈ ਕਿ ਗੁਰੂ ਨਾਨਕ ਨੇ ਅਕਾਲ ਪੁਰਖ ਤੋਂ ਛੁਟ ਹੋਰ ਕਿਸੇ ਵਿਅਕਤੀ ਨੂੰ ਆਪਣਾ ਗੁਰੂ ਨਹੀਂ ਮੰਨਿਆ । ਤਾਂ ਫਿਰ ਪਰਮਾਤਮਾ ਦੇ ਮਿਲਾਪ ਲਈ ਗੁਰੂ ਨਾਨਕ ਦਾ ਗੁਰੂ ਪਰਮਾਤਮਾ ਆਪ ਕਿਵੇਂ ਹੋਇਆ ? ਇਸ ਪ੍ਰਸ਼ਨ ਦਾ ਉੱਤਰ ਸ਼ਾਇਦ ਤਾਂ ਹੀ ਲਭਿਆ ਜਾ ਸਕਦਾ ਹੈ ਜੇ ਕਰ ਅਸੀਂ ਗੁਰੂ ਦੀ ਪਰਮਾਤਮਾ ਨਾਲ ਤਦਰੂਪਤਾ ਦੀ ਕਲਪਨਾ ਕਰਨ ਤੋਂ ਪਹਿਲਾਂ ਉਸ ਦੀ ਆਵਾਜ਼ (Voice of God) ਨਾਲ ਤਦਰੂਪਤਾ ਦੀ ਕਲਪਨਾ ਕਰੀਏ ਜਿਸ ਰਾਹੀਂ ਈਸ਼ਵਰ ਆਪਣਾ ਗਿਆਨ ਮਨੁੱਖ ਤਕ ਪਹੁੰਚਾਉਂਦਾ ਹੈ ।

ਇਹ ਆਵਾਜ਼ ਕੀ ਹੈ ? ਡਾ: ਮੈਕਲੋਡ ਸੰਤ ਕਬੀਰ ਦੇ ਗੁਰੂ ਸੰਬੰਧੀ ਵਿਚਾਰ ਪ੍ਰਸਤੁਤ ਕਰਦੇ ਹੋਏ ਇਸ ਤੱਥੀ ਆਵਾਜ਼ ਨੂੰ ਮਨੁੱਖੀ ਆਤਮਾ ਦੀਆਂ ਡੂੰਘਾਣਾ ਵਿਚ ਈਸ਼ਵਰ ਦੀ ਪ੍ਰਕਾਸ਼ ਰੂਪ ਇਕ ਰਹੱਸਮਈ ਗਤੀ ਕਹਿੰਦੇ ਹਨ । ਇਹੀ ਆਵਾਜ਼ ਪਰਮਾਤਮਾ ਦੇ ਗੁਰਤਾ ਗੁਣ ਦੀ ਪ੍ਰਤਿਨਿਧਤਾ ਕਰਦੀ ਹੈ । ਸੋ ਪਰਮਾਤਮਾ ਅਤੇ ਮਨੁੱਖੀ ਆਤਮਾ ਵਿਚਾਲੇ ਗੁਰੂ ਅਵੱਸ਼ ਹੀ ਰਹਿੰਦਾ ਹੈ ਭਾਵੇਂ ਮਨੁੱਖੀ ਰੂਪ ਵਿਚ ਨਹੀਂ ।[34] ਅਜਿਹੇ ਹੀ ਵਿਚਾਰ ਪੇਸ਼ ਕਰਦੇ ਹੋਏ ਸ੍ਰੀਮਦ ਭਾਗਵਤ ਪੁਰਾਨ ਵਿਚ ਭਗਵਾਨ ਕ੍ਰਿਸ਼ਨ ਨੇ ਉਧਵ ਨੂੰ ਸਮਝਾਉਂਦਿਆਂ ਮਨੁੱਖੀ ਆਤਮਾ ਨੂੰ ਹੀ ਗੁਰ ਕਿਹਾ ਹੈ ਕਿਉਂਕਿ ਮਨੁੱਖ ਆਪਣੇ ਪ੍ਰਤੱਖ ਅਨੁਭਵ ਅਤੇ ਅਨੁਮਾਨ ਦੁਆਰਾ ਆਪਣੇ ਹਿਤ ਅਤੇ ਅਹਿਤ ਦਾ ਨਿਰਣਾ ਕਰਨ ਵਿਚ ਪੂਰੀ ਤਰ੍ਹਾਂ ਸਮਰਥ ਹੈ ।[35] ਪਰ ਸੁਆਲ ਤਾਂ ਇਹ ਪੈਦਾ

31. ਸਿਰੀ ਰਾਗ, 1,20
32. ਮਲਾਰ, 1,1274
33. ਸੋਰਠਿ, 1,599
34. "...the Guru or Satguru represented the inner voice, the mystical movement of God in the depths of the individual being, the light of God shed abroad in the inmost recesses of the human soul. The Guru remains the vital link, the essential mediator of Divine Truth, but no longer a human link." (W. H. Mcleod : Guru Nanak and the Sikh Religion. p. 197).
35 आत्मनो गुरुरात्मैव पुरुषस्य विशेषतः ।
यत प्रत्यक्षानुमानाभ्यां श्रेयोऽसावनुविन्दते । (11.17·20).

ਹੁੰਦਾ ਹੈ ਕਿ ਕੀ ਇਸ ਮਨੁੱਖੀ ਆਤਮਾ ਤੋਂ ਨਿਕਲੀ ਇਹ ਆਵਾਜ਼ ਪਰਮਾਤਮਾ ਦੀ ਆਵਾਜ਼ ਹੈ ਜਾਂ ਆਮ ਮਨੁੱਖੀ ਆਤਮਾ ਦੀ ਜਿਸ ਨੂੰ ਜ਼ਮੀਰ ਕਿਹਾ ਜਾਂਦਾ ਹੈ। ਸਾਡੇ ਵਿਚਾਰ ਵਿਚ ਇਹ ਆਵਾਜ਼ ਜ਼ਮੀਰ ਦੀ ਆਵਾਜ਼ ਨਹੀਂ ਹੋ ਸਕਦੀ ਕਿਉਂਕਿ ਮਾਇਆ ਦੇ ਪ੍ਰਭਾਵ ਤੋਂ ਸੁਤੰਤਰ ਨਾ ਹੋਣ ਕਰਕੇ ਜ਼ਮੀਰ ਦੀ ਆਵਾਜ਼ ਵਿਚ ਕਈ ਵਾਰ ਠੀਕ ਹੋਣ ਦੇ ਨਿਸਚੇ ਦਾ ਅਭਾਵ ਰਹਿੰਦਾ ਹੈ, ਪਰ ਉਪਰੋਕਤ ਪਰਮਾਤਮਾ ਦੀ ਆਵਾਜ਼ ਮਨੁੱਖੀ ਆਤਮਾ ਦੀ ਉਸ ਸਥਿਤੀ ਦੀ ਆਵਾਜ਼ ਹੈ ਜਿਥੇ ਉਹ 'ਜੋਤੀ ਜੋਤਿ ਰਲੇ ਸੰਪੂਰਨ ਥੀਆ ਰਾਮ' ਅਨੁਸਾਰ "ਮਨ ਤੂੰ ਜੋਤਿ ਸਰੂਪੁ ਹੈ......" ਦੀ ਸਰਵੋਤਮ ਅਵਸਥਾ ਦਾ ਅਨੁਭਵ ਕਰ ਲੈਂਦੀ ਹੈ। ਗੁਰੂ ਨਾਨਕ ਨੇ ਇਸੇ ਰੱਬੀ ਆਵਾਜ਼ ਨੂੰ 'ਖਸਮ ਦੀ ਬਾਣੀ' ਕਿਹਾ ਹੈ।[36] ਇਹੀ ਉਨ੍ਹਾਂ ਦੀ ਅਗਵਾਈ ਲਈ ਗੁਰੂ ਦਾ ਕੰਮ ਕਰਦੀ ਸੀ। ਇਹ ਸ਼ਬਦ ਪਰਮਾਤਮਾ ਅਥਵਾ ਬ੍ਰਹਮ ਦਾ ਹੈ ਅਤੇ ਬ੍ਰਹਮ ਅਤੇ ਉਸ ਦਾ ਇਹ ਸ਼ਬਦ ਵਖ ਵਖ ਨਹੀਂ ਹੋ ਸਕਦੇ, ਇਸ ਲਈ ਗੁਰੂ ਨਾਨਕ ਨੇ ਜਿਥੇ ਸ਼ਬਦ ਅਤੇ ਬ੍ਰਹਮ ਨੂੰ ਇਕ ਰੂਪ ਮੰਨਿਆ ਹੈ,[37] ਉਥੇ ਸ਼ਬਦ ਨੂੰ ਗੁਰੂ ਕਹਿੰਦੇ ਹੋਏ[38] ਪਰਮਾਤਮਾ ਨੂੰ ਵੀ ਗੁਰੂ ਕਿਹਾ ਹੈ[39] ਸੋ ਗੁਰੂ ਨਾਨਕ ਨੇ 'ਗੁਰੂ' ਸ਼ਬਦ ਨੂੰ ਪਰਮਾਤਮਾ, ਉਸ ਦੀ ਆਵਾਜ਼ ਅਤੇ ਇਸ ਆਵਾਜ਼ ਦਾ ਵਿਅਕਤ ਰੂਪ ਅਰਥਾਤ 'ਸ਼ਬਦ' ਅਥਵਾ 'ਗੁਰੂ ਬਾਣੀ' ਤਿੰਨ ਅਰਥਾਂ ਵਿਚ ਵਰਤਿਆ ਹੈ ਪਰ ਇਹ ਤਿੰਨੇ ਹੀ ਅਰਥ ਮੂਲ ਰੂਪ ਵਿਚ ਇਕ ਮਿਕ ਹਨ।

## (ਅ) ਗੁਰੂ ਦਾ ਮਨੁੱਖੀ ਰੂਪ

ਦੂਜਾ ਨਹੀਂ ਜਾਨੈ ਕੋਇ ॥ ਸਤਿਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥

(ਰਾਮਕਲੀ, 5, 895)

ਅਗਲੀ ਸਮੱਸਿਆ ਇਹ ਹੈ ਕਿ ਕੀ ਗੁਰੂ ਗ੍ਰੰਥ ਬਾਣੀ ਅਨੁਸਾਰ ਦੇਹ ਧਾਰੀ ਅਥਵਾ ਸ਼ਰੀਰੀ ਗੁਰੂ ਵੀ ਹੋ ਸਕਦਾ ਹੈ ਅਰਥਾਤ ਕੀ ਗੁਰੂ ਮਨੁੱਖੀ ਰੂਪ ਵਿਚ ਵੀ ਜਗਤ ਦੀ ਅਗਵਾਈ ਕਰ ਸਕਦਾ ਹੈ ?

ਡਾ. ਦਰਸ਼ਨ ਸਿੰਘ ਦਾ ਵਿਚਾਰ ਹੈ ਕਿ ਇਹ ਗਲ ਬਿਲਕੁਲ ਹੀ ਅਸੰਭਵ ਹੈ ਕਿ ਗੁਰੂ ਨਾਨਕ ਦੇ ਉਤਰਾਧਿਕਾਰੀਆਂ ਨੇ ਗੁਰੂ ਨਾਨਕ ਨੂੰ ਗੁਰੂ ਮੰਨਦੇ ਹੋਏ ਉਸ ਨੂੰ ਰੱਬ ਹੀ ਕਹਿ ਦਿੱਤਾ ਹੋਵੇ।[40] ਇਸ ਦਾ ਭਾਵ ਇਹ ਹੈ ਕਿ ਉਹ ਦੇਹ ਧਾਰੀ ਗੁਰੂ ਦੀ ਮਾਨਿਅਤਾ ਨੂੰ ਬਿਲਕੁਲ ਹੀ ਸ੍ਵੀਕਾਰ ਨਹੀਂ ਕਰਦੇ। ਪਰ ਇਸ ਦੇ ਉਲਟ ਡਾ. ਰਤਨ ਸਿੰਘ ਜੱਗੀ ਦਾ ਮਤ ਹੈ ਕਿ ਗੁਰੂ ਨਾਨਕ ਤੋਂ ਬਾਅਦ ਦੇ ਗੁਰੂਆਂ ਨੇ ਗੁਰੂ ਦੀ ਮਹਿਮਾ ਗੁਰੂ ਨਾਨਕ ਦੇ ਵਿਅਕਤੀ-ਗਤ ਰੂਪ ਨੂੰ ਲੈ ਕੇ ਗਾਈ ਹੈ। ਉਨ੍ਹਾਂ ਗੁਰੂ ਨਾਨਕ ਲਈ ਹੀ ਇਹ ਸ਼ਬਦ ਵਧੇਰੇ ਵਰਤਿਆ

36. ਤਿਲੰਗ,, 722-23
37. ਆਪੇ ਸਬਦੁ ਆਪੇ ਨੀਸਾਨੁ। ਬਿਲਾਵਲ, 1,795
38. "ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ॥" ਸਿਧ ਗੋਸ਼ਟਿ, 1,943
39. "ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੇ ਸਬਦ ਨਿਬੇਰਾ ॥" ਰਾਮਕਲੀ, 1,878
40. "It is impossible that the successors of Guru Nanak might have adored him as their Guru and have regarded as God himself." (Indian Bhakti Tradition and Sikh Gurus; p. 147)

ਹੈ। ਗੁਰੂ ਅਸ਼ਰੀਰੀ ਤੋਂ ਸ਼ਰੀਰੀ ਹੋ ਗਿਆ ਅਤੇ ਉਸਤਤ ਤੇ ਨਿਸ਼ਠਾ ਦਾ ਕੇਂਦਰ ਬਿੰਦੂ ਨਿਰਾਕਾਰ ਦੀ ਥਾਂ ਸਾਕਾਰ ਹੁੰਦਾ ਗਿਆ।[41] ਡਾ. ਤ੍ਰਿਲੋਚਨ ਸਿੰਘ ਗੁਰੂ ਸੰਬੰਧੀ ਵਿਚਾਰ ਪੇਸ਼ ਕਰਦੇ ਹੋਏ ਇਕ ਥਾਂ ਲਿਖਦੇ ਹਨ ਕਿ 'ਜਾਂ ਤਾਂ ਗੁਰੂ ਨੂੰ ਜਨਮ ਤੋਂ ਹੀ ਨਿਰੰਕਾਰ ਦਾ ਪੂਰਨ ਗਿਆਨ ਹੁੰਦਾ ਹੈ ਜਾਂ ਜੀਵਨ ਵਿਚ ਕਿਸੇ ਸਮੇਂ ਉਸ ਨੂੰ ਅਕਾਲ ਪੁਰਖ ਦੀ ਜੋਤਿ ਤੇ ਸਰੂਪ ਦੇ ਪਰਤੱਖ ਦਰਸ਼ਨ ਹੁੰਦੇ ਹਨ'।[42] ਇਸ ਦਾ ਭਾਵ ਇਹ ਹੈ ਕਿ ਡਾਕਟਰ ਸਾਹਿਬ ਦੇ ਵਿਚਾਰ ਅਨੁਸਾਰ ਗੁਰੂ ਜਨਮ ਲੈਂਦਾ ਹੈ ਅਤੇ ਇਸ ਲਈ ਉਹ ਦੇਹਧਾਰੀ ਵੀ ਹੋ ਸਕਦਾ ਹੈ। ਇਨ੍ਹਾਂ ਵਿਦਵਾਨਾ ਦੇ ਵਿਚਾਰਾਂ ਦੇ ਉਲੇਖ ਕਰਨ ਉਪਰੰਤ ਅਸੀਂ ਹੁਣ ਗੁਰੂ ਗ੍ਰੰਥ ਬਾਣੀ ਦੇ ਆਧਾਰ ਤੇ, ਇਨ੍ਹਾਂ ਦਾ ਮੁਲਾਂਕਣ ਕਰਦੇ ਹੋਏ ਆਪਣੇ ਵਿਚਾਰ ਪ੍ਰਸਤੁਤ ਕਰਦੇ ਹਾਂ।

ਗੁਰੂ ਨਾਨਕ ਰਚਨਾ ਦੇ ਵਿਸ਼ਲੇਸ਼ਣਾਤਮਕ ਅਧਿਐਨ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਨੇ ਜਿਸ ਗੁਰੂ ਦੀ ਮਹਿਮਾ ਦਾ ਆਪਣੀ ਰਚਨਾ ਵਿਚ ਗਾਇਣ ਕੀਤਾ ਹੈ ਉਹ ਅਸ਼ਰੀਰੀ ਸੀ ਪਰ ਉਨ੍ਹਾਂ ਦੇ ਪਰਵਰਤੀ ਗੁਰੂਆਂ ਨੇ ਜਿਥੇ ਪਰਮਾਤਮਾ ਦੇ ਅਸ਼ਰੀਰੀ ਰੂਪ ਨੂੰ ਹੀ ਗੁਰੂ ਮੰਨ ਕੇ ਉਸ ਦੀ ਉਪਮਾ ਕੀਤੀ ਹੈ ਉਥੇ ਉਨ੍ਹਾਂ ਨੇ ਗੁਰੂ ਨਾਨਕ ਨੂੰ ਵੀ ਗੁਰੂ ਸ੍ਵੀਕਾਰ ਕਰਕੇ ਉਨ੍ਹਾਂ ਦੇ ਦੇਹਧਾਰੀ ਵਿਅਕਤੀਗਤ ਰੂਪ ਪ੍ਰਤਿ ਵੀ ਪੂਰਨ ਨਿਸ਼ਠਾ ਅਤੇ ਸ਼ਰਧਾ ਯੁਕਤ ਭਾਵਨਾਵਾਂ ਦਾ ਪ੍ਰਤਿਪਾਦਨ ਕੀਤਾ ਹੈ। ਗੁਰੂ ਗ੍ਰੰਥ ਦੇ ਗੁਰੂ ਕਵੀਆਂ ਦੁਆਰਾ ਪ੍ਰਤਿਪਾਦਿਤ ਈਸ਼ਵਰ ਨੂੰ ਹੀ ਗੁਰੂ ਮੰਨਣ ਦੇ ਸਿੱਧਾਂਤ ਦਾ ਨਿਰੂਪਣ ਪਿਛਲੇ ਪੰਨਿਆਂ ਵਿਚ ਕੀਤਾ ਜਾ ਚੁਕਿਆ ਹੈ ਇਥੇ ਗੁਰੂ ਗ੍ਰੰਥ ਦ੍ਰਿਸ਼ਟੀਕੋਣ ਅਨੁਸਾਰ ਗੁਰੂ ਦੇ ਦੇਹ ਧਾਰੀ ਸਰੂਪ ਦੀ ਹੀ ਚਰਚਾ ਕੀਤੀ ਜਾਏਗੀ।

ਗੁਰੂ ਗ੍ਰੰਥ ਰਚਨਾ ਅਨੁਸਾਰ ਦੇਹ ਧਾਰੀ ਗੁਰੂ ਦੀ ਮਾਨਿਅਤਾ ਨੂੰ ਸ੍ਵੀਕ੍ਰਿਤੀ ਪ੍ਰਾਪਤ ਹੋਣ ਦਾ ਸਭ ਤੋਂ ਪ੍ਰਮੁੱਖ ਪ੍ਰਮਾਣ ਰਾਮਕਲੀ ਰਾਗ ਵਿਚ ਰਾਇ ਬਲਵੰਡ ਅਤੇ ਸੱਤਾ ਦੀ ਵਾਰ ਹੈ ਜਿਸ ਵਿਚ ਗੁਰੂ ਨਾਨਕ ਦੇ ਪਰਵਰਤੀ ਗੁਰੂਆਂ ਦੇ ਗੱਦੀ ਨਸ਼ੀਨ ਹੋਣ ਦੇ ਤੱਥ ਨੂੰ ਕਾਵਿਕ ਪ੍ਰਤਿਭਾ ਦੁਆਰਾ ਵਿਅਕਤ ਕੀਤਾ ਗਿਆ ਹੈ। ਇਸ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਨੇ ਦੇਹ ਧਾਰੀ ਗੁਰ-ਗੱਦੀ ਦੀ ਪ੍ਰਥਾ ਦੇ ਰੂਪ ਵਿਚ ਸੱਚ ਦਾ ਰਾਜ ਚਲਾਇਆ ਹੈ। ਉਨ੍ਹਾਂ ਨੇ ਪਰਮਾਤਮਾ ਦੀ ਮਤ ਰੂਪੀ ਤਲਵਾਰ ਦੇ ਰੂਪ ਵਿਚ ਲਹਿਣੇ ਨੂੰ ਆਤਮਿਕ ਬਲ ਦਿੱਤਾ ਅਤੇ ਇਸ ਪ੍ਰਥਾ ਨੂੰ ਨਿਰੰਤਰ ਜਾਰੀ ਰਖਣ ਲਈ ਉਸ ਦੇ ਸਿਰ ਗੁਰਿਆਈ ਦਾ ਛੱਤ੍ਰ ਰਖ ਦਿੱਤਾ। ਉਨ੍ਹਾਂ ਨੇ ਬਾਕਾਇਦਾ ਹੋਰ ਸਿਖਾਂ ਅਤੇ ਆਪਣੇ ਪੁੱਤਰਾਂ ਦੀ ਪਰਖ ਕਰਕੇ ਫਿਰ ਲਹਿਣੇ ਨੂੰ ਪਰਖਿਆ ਤੇ ਜਦੋਂ ਉਹ ਪੂਰਾ ਉਤਰਿਆ ਤਾਂ ਉਸ ਦੀ ਆਤਮਿਕ ਪ੍ਰਭੁਤਾ ਨੂੰ ਆਕਾਸ਼ਾਂ ਵਰਗੀ ਵਿਸ਼ਾਲਤਾ ਤੇ ਉਚਿਆਈ ਬਖਸ਼ਦੇ ਹੋਏ ਗੁਰੂ ਥਾਪ ਦਿੱਤਾ :

ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥
ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥[43]

41. ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 326
42. ਗੁਰੂ ਨਾਨਕ ਦਾ ਸ਼ਿਖ ਧਰਮ; ਪੰਨਾ 50
43. ਵਾਰ ਰਾਮਕਲੀ, ਰਾਇ ਬਲਵੰਡ ਅਤੇ ਸਤਾ, 966-67

ਇਸੇ ਤਰ੍ਹਾਂ ਗੁਰੂ ਅੰਗਦ ਨੇ ਉਸੇ ਹੀ ਗੁਰਿਆਈ ਦੇ ਤਖ਼ਤ ਤੇ ਗੁਰੂ ਅਮਰ ਦਾਸ ਨੂੰ ਬਿਠਾਇਆ।[44] ਗੁਰੂ ਅਮਰ ਦਾਸ ਨੇ ਗੁਰੂ ਰਾਮ ਦਾਸ ਅਤੇ ਗੁਰੂ ਰਾਮ ਦਾਸ ਨੇ ਗੁਰੂ ਅਰਜਨ ਨੂੰ ਗੁਰਿਆਈ ਦੀ ਗੱਦੀ ਸੌਂਪੀ।[45] ਇਹ ਦੇਹ ਧਾਰੀ ਗੁਰੂ ਦੀ ਪਰੰਪਰਾ ਗੁਰੂ ਗੋਬਿੰਦ ਸਿੰਘ ਤਕ ਕਾਇਮ ਰਹੀ। ਇਸ ਸੰਬੰਧ ਵਿਚ ਗੁਰੂ ਗੋਬਿੰਦ ਸਿੰਘ ਦੇ ਹੇਠ ਲਿਖੇ ਵਿਚਾਰ ਵੀ ਧਿਆਨ ਯੋਗ ਹਨ :

ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰ ਇਹ ਜਗ ਮੋ ਕਰਾ ॥
ਅਮਰ ਦਾਸ ਪੁਨਿ ਨਾਮੁ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥
ਜਬ ਬਰਦਾਨ ਸਮੈ ਵਹੁ ਆਵਾ ॥ ਰਾਮ ਦਾਸ ਤਬ ਗੁਰੂ ਕਹਾਵਾ ॥
ਤਿਹ ਬਰਦਾਨ ਪੁਰਾਤਨ ਦੀਆ ॥ ਅਮਰਦਾਸ ਸੁਰਪੁਰਿ ਮਗ ਲੀਆ ॥੮॥
ਸ੍ਰੀ ਨਾਨਕ ਅੰਗਦਿ ਕਰਿ ਮਾਨਾ ॥ ਅਮਰ ਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ ਲਖਾ ਮੂੜ੍ਹ ਨਹਿ ਪਾਯੋ ॥੯॥
... ... ... ... ... ... ... ... ... ... ... ... ... ...
ਰਾਮ ਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭ ਲੋਕ ਸਿਧਾਏ ॥ ਹਰਿ ਗੋਬਿੰਦ ਤਿਹ ਠਾ ਠਹਿਰਾਏ ॥੨॥
ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀ ਰਾਇ ਤਿਹ ਠਾਂ ਬੈਠਾਰੇ ॥
ਹਰੀ ਕ੍ਰਿਸ਼ਨ ਤਿੰਨ ਕੇ ਸੁਤ ਵਏ ॥ ਤਿੰਨ ਤੇ ਤੇਗ ਬਹਾਦਰ ਭਏ ॥[46]

ਇਸ ਤੋਂ ਇਲਾਵਾ ਗੁਰੂ ਗ੍ਰੰਥ ਬਾਣੀ ਵਿਚ ਦੇਹ ਧਾਰੀ ਗੁਰੂ ਦੇ ਵਿਅਕਤਿਤ੍ਵ ਦੀ ਮਾਨਿਅਤਾ ਦੇ ਹੋਰ ਵੀ ਕਈ ਸੰਕੇਤ ਮਿਲਦੇ ਹਨ। ਉਦਾਹਰਣ ਵਜੋਂ ਗੁਰੂ ਰਾਮ ਦਾਸ ਕਹਿੰਦੇ ਹਨ ਕਿ ਉਹ ਮਾਤਾ ਪਿਤਾ ਧਨਤਾ ਦੇ ਯੋਗ ਹਨ ਜਿਨ੍ਹਾਂ ਤੋਂ ਗੁਰੂ ਪੈਦਾ ਹੁੰਦਾ ਹੈ ਅਤੇ ਜਿਥੇ ਉਹ ਬੈਠਦਾ ਹੈ ਉਹ ਸਥਾਨ ਵੀ ਪੂਜਨ ਯੋਗ ਹੋ ਜਾਂਦਾ ਹੈ ਕਿਉਂਕਿ ਉਥੇ ਉਹ ਆਪ ਈਸ਼ਵਰ ਦੀ ਭਗਤੀ ਕਰਦਾ ਹੈ ਅਤੇ ਹੋਰਾਂ ਨੂੰ ਵੀ ਇਹ ਅੰਮ੍ਰਿਤ ਦਾਤ ਵੰਡਦਾ ਹੈ।[47] ਗੁਰੂ ਦਾ ਮਾਤਾ ਪਿਤਾ ਦੀ ਕੁੱਖ ਵਿਚੋਂ ਜਨਮ ਲੈਣਾ, ਕਿਸੇ ਥਾਂ ਤੇ ਬੈਠ ਕੇ ਉਸ ਨੂੰ ਸੁਭਾਇਮਾਨ ਕਰਨਾ, ਆਪ ਨਾਮ ਜਪਣਾ ਤੇ ਹੋਰਾਂ ਨੂੰ ਜਪਾਣਾ ਆਦਿ ਦੇਹ ਧਾਰੀ ਗੁਰੂ ਦੇ ਹੀ ਕੰਮ ਹੋ ਸਕਦੇ ਹਨ। ਹੇਠ ਲਿਖੀਆਂ ਪੰਗਤੀਆਂ, ਜਿਨ੍ਹਾਂ ਵਿਚ ਗੁਰੂ ਦੇ ਮਨੁੱਖੀ ਸਰੀਰ ਦੇ ਰੂਪ

44. ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥ (ਵਾਰ ਰਾਮਕਲੀ, ਬਲਵੰਡ ਅਤੇ ਸੱਤਾ ਪੰਨਾ 967-68)

45. ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥ (ਵਾਰ ਰਾਮਕਲੀ, ਬਲਵੰਡ ਅਤੇ ਸੱਤਾ ਪੰਨਾ 968)

46. ਬਚਿੱਤ੍ਰ ਨਾਟਕ

47. ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੂ ਬੈਠਾ ਆਇ ॥
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੂ ਦੇਖਿਆ ਜਾਇ ॥
ਧਨੁ ਧੰਨੁ ਪਿਤਾ, ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ ॥
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥ (ਵਾਰ ਗਉੜੀ, ਮ: 4, 4, 310)

ਵਿਚ ਦਰਸ਼ਨ, ਉਸ ਦੇ ਬਚਨਾ ਤੋਂ ਪ੍ਰਾਪਤ ਹੋਣ ਵਾਲੀ ਆਤਮਿਕ ਸ਼ਾਂਤੀ, ਉਸ ਦੇ ਚਰਨ ਧੂੜੀ ਦੀ ਪ੍ਰਾਪਤੀ ਲਈ ਵਿਲਕਣੀ, ਉਸ ਦਾ ਪਰਉਪਕਾਰੀ ਸੁਭਾ ਅਤੇ ਈਸ਼ਵਰ ਦੀ ਪ੍ਰਾਪਤੀ ਲਈ ਵਿਚੋਲੇ ਦੇ ਰੂਪ ਵਿਚ ਉਸ ਨਾਲ ਮਿਤ੍ਰਤਾ, ਆਦਿ ਭਾਵਾਂ ਦਾ ਪ੍ਰਦਰਸ਼ਨ ਹੁੰਦਾ ਹੈ, ਵਿਅਕਤੀਗਤ ਗੁਰੂ ਪ੍ਰਤਿ ਸ਼ਰਧਾ ਦਾ ਹੀ ਨਿਰੂਪਣ ਕਰਦੀਆਂ ਹਨ :

(1) ਦਰਸ਼ਨੁ ਪੇਖਤ ਮੈ ਜੀਉ ॥ ਸੁਨਿ ਕਰਿ ਬਚਨ ਤੁਮਾਰੇ ਸਤਿਗੁਰ
ਮਨੁ ਤਨੁ ਮੇਰਾ ਠਾਰੁ ਥੀਓ ॥[48]

(2) ਮੇਰੇ ਮਨ ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥[49]

(3) ਜਨਮ ਮਰਣੁ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥[50]

(4) ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ, ਲਹਣਾ ਜਗਤ
ਗੁਰੁ ਪਰਸਿ ਮੁਰਾਰਿ ॥[51]

ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਦੀ ਬਾਣੀ ਭਾਵੇਂ ਗੁਰੂ ਗ੍ਰੰਥ ਵਿਚ ਅੰਕਿਤ ਨਹੀਂ ਪਰ ਫਿਰ ਵੀ ਸਿਖ ਸਾਹਿਤ ਦੀਆਂ ਪ੍ਰਮੁੱਖ ਅਤੇ ਅਨੁਪੱਮ ਰਚਨਾਵਾਂ ਹੋਣ ਕਰਕੇ, ਉਪਰੋਕਤ ਵਿਅਕਤੀਗਤ ਗੁਰੂ ਧਾਰਨਾ ਦੀ ਪ੍ਰੋੜਤਾ ਵਿਚ ਇਕ ਇਕ ਵਨੰਗੀ ਇਥੇ ਪ੍ਰਸਤੁਤ ਕਰ ਦੇਣੀ ਅਪ੍ਰਾਸੰਗਿਕ ਨਹੀਂ ਹੋਵੇਗੀ। ਭਾਈ ਗੁਰਦਾਸ ਲਿਖਦੇ ਹਨ ਕਿ ਦੁਖਾਂ ਦੀ ਘਾਣੀ ਵਿਚ ਪੀੜਤ ਲੋਕਾਈ ਦੀ ਦਰਦ ਭਰੀ ਪੁਕਾਰ ਸੁਣ ਕੇ ਅਕਾਲ ਪੁਰਖ ਨੇ ਗੁਰੂ ਨਾਨਕ ਦਾ ਰੂਪ ਧਾਰਿਆ। ਭਾਵੇਂ ਉਹ ਅਕਾਲ ਪੁਰਖ ਵਾਂਗੂ ਕਰਤਾ ਪੁਰਖ ਹੀ ਸੀ ਪਰ ਮਨੁੱਖੀ ਰੂਪ ਵਿਚ ਉਹ ਅਵੱਸ਼ ਹੀ ਆਇਆ :

ਨਾਰਾਇਣ ਨਿਜ ਰੂਪੁ ਧਰਿ, ਨਾਥਾ ਨਾਥ ਸਨਾਥ ਕਰਾਇਆ ॥
ਨਰਪਤਿ ਨਰਹ ਨਰਿੰਦੁ ਹੈ, ਨਿਰੰਕਾਰਿ ਅਕਾਰੁ ਬਣਾਇਆ ॥
ਕਰਤਾ ਪੁਰਖੁ ਵਖਾਣੀਐ, ਕਾਰਣ ਕਰਣੁ ਬਿਰਦ ਬਿਰਦਾਇਆ ॥
ਸਤਿ ਰੂਪ ਸਤਿਨਾਮੁ ਕਰਿ, ਸਤਿਗੁਰ ਨਾਨਕ ਦੇਉ ਜਪਾਇਆ ॥[52]

ਭਾਈ ਨੰਦ ਲਾਲ ਆਪਣੀ ਪੁਸਤਕ ਜੋਤਿ ਬਿਗਾਸ ਵਿਚ ਲਿਖਦੇ ਹਨ ਕਿ ਗੁਰੂ ਨਾਨਕ ਨਿਰੰਕਾਰ ਦਾ ਹੀ ਰੂਪ ਸਨ। ਪਰਮਾਤਮਾ ਨੇ ਖੁਦ ਉਨ੍ਹਾਂ ਨੂੰ ਸਾਰੇ ਸੰਸਾਰ ਦਾ ਮੁਰਸ਼ਦ ਸਥਾਪਿਤ ਕਰਕੇ ਵਿਸ਼ਵ ਕਲਿਆਣ ਲਈ ਭੇਜਿਆ ਸੀ।[53]

ਉਪਰੋਕਤ ਉਦਾਹਰਣਾਂ ਤੋਂ ਪਰਤੱਖ ਹੈ ਕਿ ਗੁਰੂ ਗ੍ਰੰਥ ਅਥਵਾ ਸਿੱਖ ਧਰਮ ਵਿਚ ਸਰੀਰ ਧਾਰੀ ਗੁਰੂ ਪਰੰਪਰਾ ਅਵੱਸ਼ ਹੀ ਵਿਦਮਾਨ ਸੀ। ਜਿਥੇ ਗੁਰੂਆਂ ਨੇ ਅਕਾਲ ਪੁਰਖ

48. ਆਸਾ, 5,382
49. ਨਟ ਨਾਰਾਇਨ, 977
50. ਸੂਹੀ, 5,749
51. ਸਵਈਏ ਮਹਿਲੇ ਦੂਜੇ ਕੇ, 1391
52. ਵਾਰ, 24, ਪਉੜੀ, ੧
53. ਗੁਰੂ ਨਾਨਕ ਆਮਦ ਨਰਾਇਨ ਸਰੂਪ ॥ ਹੁਮਾਨਾ ਨਿਰੰਜਨ ਨਿਰੰਕਾਰ ਰੂਪ ॥
ਹੱਕਸ਼ ਗੁਫਤ ਖੁਦ ਮੁਰਸ਼ਿਦਉਲ ਆਲਮੀ॥ ਨਿਜਾਤੁਉਲ ਵਰਾ ਰਹਮਤਉਲ ਮੁਜ਼ ਨ ਸ਼ੀ ॥੯॥
ਅੰਮ੍ਰਿਤ-ਕੀਰਤਨ, ਪੰਨਾ 23੬

ਦੀ ਸਰਬ ਵਿਆਪਕ ਸੱਤਾ ਨੂੰ ਗੁਰੂ ਕਿਹਾ ਹੈ ਉਥੇ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਸਰੀਰ ਧਾਰੀ ਗੁਰੂਆਂ ਪ੍ਰਤਿ ਨਿਸ਼ਠਾ, ਸੇਵਾ ਅਤੇ ਆਤਮ ਸਮਰਪਨ ਤੇ ਵੀ ਬਲ ਦਿੱਤਾ ਜਾਂਦਾ ਰਿਹਾ ਹੈ। ਇਸ ਲਈ ਗੁਰੂ ਨਾਨਕ ਦੇ ਪਰਵਰਤੀ ਗੁਰੂਆਂ ਨੇ, ਜਿਹਾ ਕਿ ਉਪਰ ਉਲਿਖਤ ਉਦਾਹਰਣਾਂ ਤੋਂ ਸਪੱਸ਼ਟ ਹੈ, ਗੁਰੂ ਨਾਨਕ ਨੂੰ ਮਨੁੱਖੀ ਜਾਮੇ ਵਿਚ ਅਵੱਸ਼ ਹੀ ਗੁਰੂ ਮੰਨਿਆ ਹੈ ਅਤੇ ਉਨ੍ਹਾਂ ਨੂੰ ਬ੍ਰਹਮ ਰੂਪ ਵੀ ਕਿਹਾ ਹੈ ਭਾਵੇਂ ਉਹ ਪਰਮਾਤਮਾ ਆਪ ਨਹੀਂ ਸਨ। ਬ੍ਰਹਮ ਰੂਪ ਉਨ੍ਹਾਂ ਨੂੰ ਇਸ ਲਈ ਕਿਹਾ ਗਿਆ ਹੈ ਕਿਉਂਕਿ ਉਨ੍ਹਾਂ ਵਿਚ ਬ੍ਰਹਮ ਦੀ ਜੋਤ ਪ੍ਰਕਾਸ਼ਮਾਨ ਸੀ। ਇਸ ਦੇ ਨਾਲ ਹੀ ਅਸੀਂ ਡਾਕਟਰ ਜੱਗੀ ਦੇ ਇਨ੍ਹਾਂ ਵਿਚਾਰਾਂ ਨਾਲ ਭਾਵੇਂ ਸਹਿਮਤ ਹਾਂ ਕਿ ਗੁਰੂ ਨਾਨਕ ਤੋਂ ਬਾਅਦ ਗੁਰੂਆਂ ਨੇ ਗੁਰੂ ਦੀ ਮਹਿਮਾ ਗੁਰੂ ਨਾਨਕ ਦੇ ਵਿਅਕਤੀਗਤ ਰੂਪ ਨੂੰ ਲੈ ਕੇ ਗਾਈ ਹੈ ਅਤੇ ਉਨ੍ਹਾਂ ਲਈ ਹੀ ਇਹ ਸ਼ਬਦ ਵਧੇਰੇ ਵਰਤਿਆ ਹੈ ਪਰ ਇਸ ਗਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਨਾਨਕ ਤੇ ਪਰਵਰਤੀ ਗੁਰੂ ਕਵੀਆਂ ਨੇ ਪਰਮਾਤਮਾ ਨੂੰ ਵੀ ਗੁਰੂ ਕਹਿ ਕੇ ਉਸ ਦੀ ਮਹਿਮਾ ਦਾ ਗਾਇਣ ਕੀਤਾ ਹੈ ਇਸ ਲਈ ਡਾਕਟਰ ਜੱਗੀ ਦੇ ਇਹ ਕਥਨ ਕੀ "ਗੁਰ ਅਸਰੀਰੀ ਤੋਂ ਸ਼ਰੀਰੀ ਹੋ ਗਿਆ" ਨਾਲੋਂ ਇਹ ਕਹਿਣਾ ਵਧੇਰੇ ਉਚਿਤ ਹੋਏਗਾ ਕਿ ਗੁਰੂ ਨਾਨਕ ਤੋਂ ਬਾਅਦ ਗੁਰੂ ਅਸ਼ਰੀਰੀ ਹੁੰਦਾ ਹੋਇਆ ਵੀ ਸ਼ਰੀਰ ਰੂਪ ਵਿਚ ਪੂਜਿਆ ਜਾਣ ਲਗ ਪਿਆ।

**ਗੁਰੂ ਅਤੇ ਬ੍ਰਹਮ ਦੀ ਅਭੇਦਤਾ**: ਇਹ ਦੇਹ ਧਾਰੀ ਗੁਰੂ ਪਰੰਪਰਾ ਭਾਰਤੀ ਗੁਰੂ ਪਰੰਪਰਾ ਨਾਲ ਮੇਲ ਵੀ ਖਾਂਦੀ ਹੈ ਅਤੇ ਕੁੱਝ ਨਿਖੜਵੇਂ ਤੱਤ ਵੀ ਰਖਦੀ ਹੈ। ਭਾਰਤੀ ਗੁਰੂ ਪਰੰਪਰਾ ਵਿਚ, ਜਿਵੇਂ ਕਿ ਪਿਛਲੇ ਅਧਿਆਏ ਵਿਚ ਦਸਿਆ ਗਿਆ ਹੈ, ਗੁਰੂ ਨੂੰ ਇੰਨਾ ਉੱਚਾ ਸਥਾਨ ਦਿੱਤਾ ਗਿਆ ਸੀ ਕਿ ਉਸ ਨੂੰ ਅਕਾਲ ਪੁਰਖ ਨਾਲ ਅਭਿੰਨ ਹੀ ਸਮਝ ਲਿਆ ਗਿਆ ਸੀ। ਗੁਰੂ ਗ੍ਰੰਥ ਵਿਚ ਅੰਕਿਤ ਗੁਰੂ ਸਰੂਪ ਦੀ ਵੀ ਇਹ ਇਕ ਪ੍ਰਮੁੱਖ ਵਿਸ਼ੇਸ਼ਤਾ ਹੈ ਕਿ ਗੁਰੂ ਈਸ਼ਵਰ ਨਾਲ ਇਕ ਅਭਿੰਨ ਹਸਤੀ ਹੈ। ਇਹ ਅਭਿੰਨਤਾ ਗੁਰੂ ਲਈ ਗੋਬਿੰਦ,[54] ਪਰਮੇਸਰ,[55] ਨਾਰਾਇਣ,[56] ਕਰਤਾ,[57] ਪਾਰਬ੍ਰਹਮ,[58] ਗੋਪਾਲ,[59] ਆਤਮਦੇਵ,[60] ਹਰਿ[61] ਅਤੇ ਗੋਸਾਈ[62] ਆਦਿ ਸ਼ਬਦ ਵਰਤ ਕੇ ਦਰਸਾਈ ਗਈ ਹੈ। ਇਸ ਤਦਰੂਪਤਾ ਦਾ ਕਾਰਨ ਇਹ ਹੈ ਕਿ ਗੁਰੂ ਵਿਅਕਤੀਆਂ ਸਰੀਰਕ ਧਰਮਾਂ ਦੀਆਂ ਪਕੜਾਂ ਤੋਂ ਉੱਚੀਆਂ ਸਨ ਅਤੇ ਉਨ੍ਹਾਂ ਦਾ ਆਪਾ ਪਰਮਾਤਮਾ ਤੱਤ ਨਾਲ ਇਕਰੂਪਤਾ ਗ੍ਰਹਿਣ ਕਰ ਚੁਕਿਆ ਸੀ। ਇਸੇ ਲਈ ਗੁਰੂ

54. ਰਾਮਕਲੀ, 5,888
55. ਮਲਾਰ, 5,1271
56. ਮਲਾਰ, 3,1258
57. ਮਾਰੂ, 5,1080
58. ਮਾਰੂ, 5,1078
59. ਵਾਰ ਜੈਤਸਰੀ, 5,710
60. ਵਾਰ ਰਾਮਕਲੀ, ਰਾਇ ਬਲਵੰਡ ਅਤੇ ਸੱਤਾ, 966
61. ਸਿਰੀ ਰਾਗ, 1,21
62. ਰਾਮਕਲੀ, 5,886

ਅਰਜਨ ਗੁਰੂ ਦੇ ਸਰੂਪ ਨੂੰ ਪਰਮਾਤਮਾ ਦਾ ਸਰੂਪ ਹੀ ਸਮਝ ਕੇ ਆਪਣੇ ਮਨ ਨੂੰ ਉਸ ਦਾ ਧਿਆਨ ਕਰਨ ਲਈ ਪ੍ਰੇਰਦੇ ਹਨ :

ਹਰਿ ਕੇ ਚਰਨ ਜਪਿ ਜਾਉ ਕੁਰਬਾਨ ॥
ਗੁਰ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥[63]

ਗੁਰੂ ਗ੍ਰੰਥ ਵਿਚ ਅੰਕਿਤ ਹੇਠ ਲਿਖੇ ਪ੍ਰਮਾਣਾ ਤੋਂ ਇਹ ਗੱਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦਾ ਵਿਅਕਤਿਤ੍ਵ ਪਰਮਾਤਮਾ ਨਾਲ ਇਕ ਰੂਪ ਮੰਨਿਆ ਗਿਆ ਹੈ :

(1) ਸਭੇ ਇਛਾਂ ਪੂਰੀਆ ਜਾਂ ਪਾਇਆ ਅਗਮ ਅਪਾਰਾ ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥[64]

(2) ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥[65]

(3) ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥[66]

(4) ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਿਆਲ ਸਮਰਥ ਗੁਰ ਨਾਨਕ ਪਤਿਤ ਉਧਾਰਣਹ ॥[67]

(5) ਨਾਨਕ ਸੋਧੇ ਸਿਮ੍ਰਿਤ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥[68]

(6) ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥[69]

(7) ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸੁਰੁ ਸੋਇ ॥[70]

(8) ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥[71]

ਇਸ ਗੁਰੂ-ਬ੍ਰਹਮ ਦੀ ਤਦਰੂਪਤਾ ਦੇ ਹੋਰ ਵੀ ਕਈ ਉਦਾਹਰਣ ਗੁਰੂ ਗ੍ਰੰਥ ਰਚਨਾ ਵਿਚੋਂ ਉਪਲਬਧ ਹੁੰਦੇ ਹਨ।[72] ਪਰ ਇਸ ਇਕਰੂਪਤਾ ਦਾ ਅਨੁਭਵ ਉਦੋਂ ਹੁੰਦਾ ਹੈ ਜਦੋਂ ਮਨੁੱਖੀ ਮਨ ਪੂਰਨ ਰੂਪ ਨਾਲ ਗੁਰੂ ਚਰਨਾਂ ਵਿਚ ਇਕਾਗਰ ਹੋ ਜਾਂਦਾ ਹੈ।[73] ਇਸ ਵਿਸ਼ੇ ਸੰਬੰਧੀ ਡਾ. ਮਨਮੋਹਨ ਸਹਗਲ ਦਾ ਵਿਚਾਰ ਹੈ ਕਿ ਜਿਉਂ ਜਿਉਂ ਚਿੰਤਨ ਦਾ ਖੇਤਰ

63. ਬਿਲਾਵਲ, 5,827
64. ਸੂਹੀ, 5, 746-47
65. ਬਿਲਾਵਲ, 5,802
66. ਸਿਰੀ ਰਾਗ, 4,77
67. ਵਾਰ ਜੈਤਸਰੀ, 5,710
68. ਭੈਰਉ, 5, 1142
69. ਭੈਰਉ, 5, 1152
70. ਮਲਾਰ, 5, 1271
71. ਆਸਾ, 5, 397
72. ਗਉੜੀ, 5, 262; ਗੋਂਡ, 5, 864-65; ਪ੍ਰਭਾਤੀ, 5, 1339; ਰਾਮਕਲੀ, 5, 884; ਬਿਲਾਵਲ, 4, 800; ਸਿਰੀ, 5, 52; ਰਾਮਕਲੀ, 5, 886; ਰਾਮਕਲੀ, 5, 915; ਰਾਮਕਲੀ 5, 887; ਰਾਮਕਲੀ, 5, 897; ਰਾਮਕਲੀ, 5,893, ਸਿਰੀ, 5, 53
73. ਖੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥
ਰਾਮਕਲੀ 5, 887

ਵਿਸਤ੍ਰਿਤ ਹੁੰਦਾ ਹੈ, ਗੁਰੂ ਹੀ ਬ੍ਰਹਮ ਰੂਪ ਵਿਚ ਦਿਖਾਈ ਦੇਣ ਲਗਦਾ ਹੈ ਅਤੇ ਸਾਧਕ ਦੀ ਉਹ ਅਵਸਥਾ ਵੀ ਦੂਰ ਨਹੀਂ ਰਹਿ ਜਾਂਦੀ ਜਦ ਉਹ ਗੁਰੂ ਨੂੰ ਸਾਖਿਅਤ ਬ੍ਰਹਮ ਸ੍ਵੀਕਾਰ ਕਰਦਾ ਹੈ ਅਤੇ ਦੋਹਾਂ ਵਿਚ ਅਭੇਦਤਾ ਦੀ ਸਥਾਪਨਾ ਕਰਕੇ ਗੁਰੂ ਰੂਪ ਹੋ ਜਾਂਦਾ ਹੈ ।[74] ਇਸ ਅਵਸਥਾ ਵਿਚ ਗੁਰੂ ਪੰਜ ਭੂਤਕ ਸਰੀਰ ਦੀ ਕੈਦ ਵਿਚ ਸੀਮਤ ਨਹੀਂ ਪ੍ਰਤੀਤ ਹੁੰਦਾ ਬਲਕਿ ਉਸ ਦੀ ਹੋਂਦ ਸਰਬ ਵਿਆਪਕ ਸੱਤਾਂ ਦੇ ਰੂਪ ਵਿਚ ਪ੍ਰਦੀਪਿਤ ਹੁੰਦੀ ਹੈ । ਇਸ ਰਹੱਸ ਦੀ ਸੂਝ ਸਾਧਕ ਨੂੰ ਆਪਣੇ ਸਰੀਰ ਵਿਚ ਹੀ ਹੋ ਜਾਂਦੀ ਹੈ ।[75] ਪਰ ਇਸ ਇਕਰੂਪਤਾ ਦੇ ਬਾਵਜੂਦ ਗੁਰੂ ਰਬ ਨਹੀਂ ਭਾਵੇਂ ਪਰਮਾਤਮਾ ਦੇ ਸਾਰੇ ਹੀ ਗੁਣ ਉਸ ਵਿਚ ਵਿਦਮਾਨ ਹੁੰਦੇ ਹਨ । ਇਹ ਇਕਰੂਪਤਾ ਅਤੇ ਗੁਰੂ ਦੇ ਦੇਹ ਧਾਰੀ ਹੋਣ ਦੀ ਮਾਨਿਅਤਾ ਭਾਰਤੀ ਗੁਰੂ ਪਰੰਪਰਾ ਦੇ ਅਨੁਕੂਲ ਹੈ । ਅੰਤਰ ਕੇਵਲ ਗੁਰੂ ਦੇ ਕਾਰਜ ਖੇਤਰ ਵਿਚ ਪੈਂਦਾ ਹੈ ਜਿਸ ਦੀ ਚਰਚਾ ਅਗੇ ਕੀਤੀ ਜਾਏਗੀ ।

ਸੋ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਗ੍ਰੰਥ ਰਚਨਾ ਅਨੁਸਾਰ ਗੁਰੂ ਦਾ ਸਰੂਪ ਜਿਥੇ ਪਰਮਾਤਮਾ ਦੇ ਰੂਪ ਵਿਚ ਅਸ਼ਰੀਰੀ ਸੀ ਉਥੇ ਅਸ਼ਰੀਰੀ ਹੁੰਦਾ ਹੋਇਆ ਵੀ ਗੁਰੂ ਨਾਨਕ ਤੋਂ ਬਾਅਦ ਸਰੀਰ ਰੂਪ ਵਿਚ ਉਹ ਪਰਮਾਤਮਾ ਨਾਲ ਅਭੇਦ ਹੁੰਦਾ ਹੈ। ਗੁਰੂ ਦਾ ਵਾਸਤਵ ਰੂਪ ਤਾਂ ਅਸ਼ਰੀਰੀ ਹੀ ਹੈ ਪਰ ਸਮਾਜਿਕ ਲੋੜਾਂ ਦੀ ਪੂਰਤੀ ਲਈ ਉਸ ਨੂੰ ਇਹ ਸੰਸਥਾਗਤ ਰੂਪ ਧਾਰਨ ਕਰਨਾ ਪੈਂਦਾ ਹੈ । ਉਂਞ ਵੀ ਜੇ ਵਿਗਿਆਨਿਕ ਦ੍ਰਿਸ਼ਟੀ ਤੋਂ ਵੇਖਿਆ ਜਾਏ ਤਾਂ ਗੁਰੂ ਦਾ ਪੰਜ ਭੂਤਕ ਸਰੀਰ ਗੁਰੂ ਨਹੀਂ ਹੋ ਸਕਦਾ ਉਹ ਤਾਂ ਇਕ ਜੜ ਵਸਤੂ ਹੈ । ਇਹ ਕੇਵਲ ਉਸ ਦੇ ਸਰੀਰ ਵਿਚ ਵਸ ਰਹੀ ਪਰਮਾਤਮਾ ਨਾਲ ਇਕਰੂਪਤਾ ਗ੍ਰਹਿਣ ਕਰ ਚੁਕੀ ਉਸ ਦੀ ਆਤਮ ਜੋਤੀ ਹੀ ਹੈ ਜੋ ਉਸ ਦੇ ਸਰੀਰ ਰਾਹੀਂ ਵਿਸ਼ਵ ਕਲਿਆਣ ਲਈ ਕੰਮ ਕਰਦੀ ਹੈ ਪਰ ਕਿਉਂਕਿ ਆਮ ਮਨੁੱਖਾਂ ਨੂੰ ਸਮਾਜ ਵਿਚ ਰਾਜਸੀ, ਸਾਮਾਜਿਕ, ਆਤਮਿਕ ਅਤੇ ਆਰਥਿਕ ਖੇਤਰਾਂ ਵਿਚ ਅਗਵਾਈ ਦੀ ਲੋੜ ਪੈਂਦੀ ਹੈ ਅਤੇ ਗੁਰੂ ਇਸ ਅਗਵਾਈ ਲਈ ਇਨ੍ਹਾਂ ਖੇਤਰਾਂ ਵਿਚ ਅਮਲੀ ਜੀਵਨ ਦੇ ਰੂਪ ਵਿਚ ਇਕ ਮਿਸਾਲ ਕਾਇਮ ਕਰਦਾ ਹੈ ਇਸ ਲਈ ਉਸ ਦੇ ਸਰੀਰਿਕ ਸਰੂਪ ਦੀ ਮਹੱਤਾ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ । ਗੁਰੂ ਗ੍ਰੰਥ ਵਿਚ ਗੁਰੂ ਦਾ ਇਹ ਵਿਵਹਾਰਿਕ ਅਤੇ ਸੰਸਥਾਗਤ ਸਰੂਪ ਇਸੇ ਲਈ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਨਿਰੰਤਰ ਕਾਇਮ ਰਿਹਾ । ਪਰ ਸਿੱਧਾਂਤਿਕ ਤੌਰ ਤੇ ਗੁਰੂ ਦੇ ਅਸ਼ਰੀਰੀ ਰੂਪ ਵਿਚ ਕਦੇ ਵੀ ਫ਼ਰਕ ਨਹੀਂ ਪਿਆ । ਬਲਕਿ ਗੁਰੂ ਸਾਹਿਬਾਨ ਦੀਆਂ ਆਪਣੀਆਂ ਰਚਨਾਵਾਂ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਪੇਸ਼ ਕਰਦੀਆਂ ਹਨ ਕਿ ਉਨ੍ਹਾਂ ਨੇ ਸਦਾ ਹੀ ਲੋਕਾਂ ਨੂੰ ਸਰੀਰਕ ਅਨੁਰਾਗ ਤੋਂ ਸੁਤੰਤਰ ਕਰਾ ਕੇ ਅਸ਼ਰੀਰੀ ਪਰਮਾਤਮਾ ਸੱਤਾ ਸਰੂਪ ਗੁਰੂ ਵਲ ਅਗ੍ਰਸਰ ਹੋਣ ਦੀ ਪ੍ਰੇਰਣਾ ਦਿੱਤੀ ਹੈ । ਇਕ ਥਾਂ ਤੇ ਸਾਫ਼ ਲਿਖਿਆ ਹੈ ਕਿ ਹਰ ਮਨੁੱਖ ਗੁਰੂ ਦੇ ਸਰੀਰ ਦਾ ਹੀ ਧਿਆਨ ਕਰਦਾ ਹੈ ਪਰ ਇਹ ਸਰੀਰ ਦੀ ਖੇਡ ਨਾਸ਼ਵਾਨ ਹੋਣ ਕਰਕੇ ਇਸ ਦਾ ਧਿਆਨ ਕਰਨਾ ਵਿਗਿਆਨਕ ਨਹੀਂ ਬਲਕਿ ਧਾਰਮਿਕ ਜੀਵਨ ਦਾ

---

74. ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ ਪੰਨਾ 121

75. ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰੁ ਗੋਵਿਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥

ਆਸਾ, 4, 442

ਮਨੋਰਥ ਤਾਂ ਹੀ ਪੂਰਾ ਹੋ ਸਕਦਾ ਹੈ ਜੇਕਰ ਗੁਰੂ ਸ਼ਬਦ ਅਥਵਾ ਗੁਰੂ ਬਚਨਾਂ ਦਾ ਧਿਆਨ ਕਰਦੇ ਹੋਏ ਉਨ੍ਹਾਂ ਦੇ ਅਰਥਾਂ ਦੇ ਸਾਖਿਆਤਕਾਰ ਦੀ ਆਵਸਥਾ ਤਕ ਪੁਜਿਆ ਜਾਏ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰ ।[76]

ਇਸੇ ਲਈ ਗੁਰੂ ਅਰਜਨ ਨੇ ਰਾਮਕਲੀ ਰਾਗ ਵਿਚ ਇਹ ਗੱਲ ਸਪੱਸ਼ਟ ਕਰ ਦਿਤੀ ਹੈ ਕਿ ਓੜਕ ਸਾਧਕ ਨੂੰ ਇਹ ਅਨੁਭਵ ਕਰਨਾ ਹੀ ਪੈਂਦਾ ਹੈ ਕਿ ਗੁਰੂ ਮਨੁੱਖੀ ਸਰੀਰ ਵਿਚ ਭਾਵੇਂ ਹੋਵੇ ਪਰ ਉਹ ਮਨੁੱਖ ਦਾ ਰੂਪ ਨਹੀਂ ਹੁੰਦਾ ਬਲਕਿ ਅਕਾਲ ਪੁਰਖ ਜੋ ਮਾਇਆ ਤੋਂ ਰਹਿਤ ਨਿਰੰਜਨ ਸਰੂਪ ਹੈ ਉਸ ਦਾ ਰੂਪ ਹੁੰਦਾ ਹੈ :

ਦੂਜਾ ਨਹੀ ਜਾਨੈ ਕੋਇ ॥ ਸਤਿਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨ ।[77]

**ਗੁਰੂ ਜੋਤਿ ਸੰਸਥਾਗਤ ਗੁਰਤਾ ਦੀ ਆਧਾਰ ਸ਼ਿਲਾ** : ਪਰਮਾਤਮਾ ਦੀ ਇਹ ਉਪਰੋਕਤ ਗਿਆਨ ਜੋਤਿ ਹੀ ਗੁਰੂ ਗ੍ਰੰਥ ਬਾਣੀ ਅਨੁਸਾਰ ਸਿੱਖ ਧਰਮ ਵਿਚ ਸੰਸਥਾਗਤ ਗੁਰਤਾ ਦੀ ਆਧਾਰ ਸ਼ਿਲਾ ਹੈ । ਭਾਵੇਂ ਗੁਰੂ ਗ੍ਰੰਥ ਬਾਣੀ ਅਨੁਸਾਰ ਦੇਹ ਧਾਰੀ ਗੁਰੂ ਦੀ ਪਰੰਪਰਾ ਗੁਰੂ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤਕ ਚਲਦੀ ਰਹੀ ਹੈ ਅਤੇ ਹਰ ਗੁਰੂ ਦੀ ਪਰਮਾਤਮਾ ਨਾਲ ਇਕਰੂਪਤਾ ਉਤੇ ਵੀ ਜ਼ੋਰ ਦਿੱਤਾ ਜਾਂਦਾ ਰਿਹਾ ਹੈ ਪਰ ਸਿੱਧਾਂਤਿਕ ਤੌਰ ਤੇ ਗੁਰੂਆਂ ਦੇ ਪੰਜ ਭੂਤਕ ਸਰੀਰ ਕਦੇ ਵੀ ਗੁਰੂ ਨਹੀਂ ਮੰਨੇ ਗਏ । ਗੁਰੂ ਸਦਾ ਹੀ ਉਸ ਜੋਤਿ ਨੂੰ ਹੀ ਮੰਨਿਆ ਜਾਂਦਾ ਰਿਹਾ ਹੈ ਜਿਹੜੀ ਇਨ੍ਹਾਂ ਗੁਰੂਆਂ ਦੇ ਸਰੀਰਾਂ ਵਿਚ ਵਿਦਮਾਨ ਰਹੀ ਹੈ ਅਤੇ ਇਕ ਤੋਂ ਦੂਜੇ ਗੁਰੂ ਨੂੰ ਗੁਰ ਗੱਦੀ ਦੇਣ ਸਮੇਂ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਕਰਦੀ ਰਹੀ ਹੈ । ਗੁਰੂ ਜੋਤਿ ਦਾ ਇਕ ਸਰੀਰ ਤੋਂ ਦੂਜੇ ਵਿਚ ਪ੍ਰਵੇਸ਼ ਕਰਨ ਦਾ ਇਹ ਸਿੱਧਾਂਤ ਭਾਰਤੀ ਗੁਰੂ ਪਰੰਪਰਾ ਵਿਚ ਉਪਲਬਧ ਨਹੀਂ ਹੁੰਦਾ ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਸ ਗੁਰੂ ਜੋਤਿ ਦਾ ਸਰੂਪ ਕੀ ਹੈ ਤੇ ਇਹ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਕਿਦਾਂ ਪ੍ਰਵੇਸ਼ ਕਰਦੀ ਹੈ ?

**ਗੁਰੂ ਜੋਤਿ ਅਤੇ ਨੂਰ ਦਾ ਸੰਕਲਪ** : ਭਾਈ ਕਾਨ੍ਹ ਸਿੰਘ ਨੇ ਜੋਤਿ ਦਾ ਅਰਥ ਪ੍ਰਕਾਸ਼, ਚਮਕ ਅਤੇ ਤੇਜ ਕੀਤਾ ਹੈ ।[78] ਕਿਉਂਕਿ ਈਸ਼ਵਰ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਦਾ ਹੈ ਇਸ ਲਈ ਉਸ ਨੂੰ ਕਈ ਧਰਮਾਂ ਵਿਚ ਨੂਰ ਅਥਵਾ ਜੋਤਿ ਆਦਿ ਸ਼ਬਦਾਂ ਨਾਲ ਵਿਅਕਤ ਕੀਤਾ ਗਿਆ ਹੈ । ਪਰਮਾਤਮਾ ਨੂੰ ਪ੍ਰਕਾਸ਼ ਜਾਂ ਨੂਰ ਕਹਿਣ ਦਾ ਸਿੱਧਾਂਤ ਪੂਰਬੀ ਧਰਮਾਂ ਅਤੇ ਯੂਨਾਨੀ ਦਰਸ਼ਨ ਵਿਚ ਬਹੁਤ ਪੁਰਾਤਨ ਸਮੇਂ ਤੋਂ ਪ੍ਰਚਲਿਤ ਹੈ ।[79] ਕੁਰਾਨ ਵਿਚ ਅਲਾਹ ਨੂੰ ਆਕਾਸ਼ ਅਤੇ ਧਰਤੀ ਵਿਚਾਲੇ ਪਸਰਿਆ ਹੋਇਆ ਨੂਰ ਕਿਹਾ ਗਿਆ ਹੈ ।[80] ਉਸ ਨੂੰ ਨੂਰ ਇਸ ਲਈ ਕਿਹਾ ਗਿਆ ਹੈ ਕਿਉਂਕਿ ਉਹ ਸਰਬ ਗਿਆਨ ਦਾ

---

76. ਵਾਰ ਵਡਹੰਸ, 4, ਸਲੋਕ, 3, 595
77. ਰਾਮਕਲੀ, 5, 894
78. ਮਹਾਨ ਕੋਸ਼, ਪੰਨਾ 536
79. Short Encyclopedia of Islam; p. 451
80. Duncan Greenleese : The Gospel of Islam; p.8

ਗਿਆਤਾ, ਆਲਿਮ ਅਤੇ ਆਪਣੀ ਅਭਿਵਿਅਕਤੀ ਰਾਹੀਂ ਮਨੁੱਖਤਾ ਦੀ ਰਹਿਬਰੀ ਕਰਨ ਵਾਲਾ ਹਾਦੀ ਹੈ।[81] ਕੁਰਾਨ ਵਿਚ ਹਜ਼ਰਤ ਮੁਹੰਮਦ ਨੂੰ ਵੀ ਅਲਾਹ ਦਾ ਨੂਰ ਕਿਹਾ ਗਿਆ ਹੈ।[82] ਇਸ ਤੋਂ ਇਲਾਵਾ ਕੁਰਾਨ ਵਿਚ ਇਹ ਵੀ ਲਿਖਿਆ ਹੈ ਕਿ ਖੁਦਾ ਜਿਸ ਨੂੰ ਚਾਹੇ ਉਸੇ ਨੂੰ ਹੀ ਨੂਰ ਦੀ ਪ੍ਰਾਪਤੀ ਹੁੰਦੀ ਹੈ। ਇਸ ਤਰ੍ਹਾਂ ਕੁਰਾਨ ਵਿਚ 'ਨੂਰ' ਸ਼ਬਦ ਨੂੰ ਖੁਦਾਈ ਗਿਆਨ ਦੇ ਪ੍ਰਕਾਸ਼ ਲਈ ਵੀ ਵਰਤਿਆ ਗਿਆ। ਦੂਜੇ ਸ਼ਬਦਾਂ ਵਿਚ ਕੁਰਾਨ ਅਨੁਸਾਰ ਨੂਰ ਉਸ ਸੱਚ ਦਾ ਪ੍ਰਕਾਸ਼ ਹੈ ਜਿਹੜਾ ਖੁਦਾ ਨਬੀਆਂ ਰਾਹੀਂ ਮਨੁੱਖ ਤਕ ਪਹੁੰਚਾਂਦਾ ਹੈ।[83] ਸੋ ਕੁਰਾਨ ਵਿਚ 'ਨੂਰ' ਸ਼ਬਦ ਪਰਮਾਤਮਾ ਲਈ, ਹਜ਼ਰਤ ਮੁਹੰਮਦ ਲਈ ਅਤੇ ਉਸ ਦੇ ਨਬੀਆਂ ਰਾਹੀਂ ਅਭਿਵਿਅਕਤ ਹੋਏ ਗਿਆਨ ਆਦਿ ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਕਈ ਤਰਕਵਾਦੀ ਧਰਮ ਸ਼ਾਸਤ੍ਰੀ ਖੁਦਾ ਦੇ ਨੂਰ ਨੂੰ ਉਸ ਦੀ ਰਹਿਬਰੀ ਦਾ ਚਿੰਨ੍ਹ ਸਮਝਦੇ ਹਨ। ਸੂਫੀਆਂ ਵਿਚ ਵੀ ਇਹ ਸਿੱਧਾਂਤ ਕਾਫ਼ੀ ਪ੍ਰਸਿੱਧ ਹੈ।

ਭਾਰਤੀ ਚਿੰਤਕਾਂ ਨੇ ਪਰਮਾਤਮਾ ਦੇ ਇਸ ਪ੍ਰਕਾਸ਼ਮਈ ਸੁਰੂਪ ਕਾਰਨ ਉਸ ਨੂੰ ਜੋਤਿ ਸੁਰੂਪ ਕਿਹਾ ਹੈ। ਕੱਠ ਉਪਨਿਸ਼ਦ ਵਿਚ ਬ੍ਰਹਮ ਦੇ ਅਨੰਤ ਪ੍ਰਕਾਸ਼ ਦਾ ਵਰਣਨ ਕਰਦਿਆਂ ਦਸਿਆ ਗਿਆ ਹੈ ਕਿ ਉਸ ਦਾ ਪ੍ਰਕਾਸ਼ ਸੂਰਜ, ਚੰਦਰਮਾਂ, ਸਿਤਾਰੇ ਅਤੇ ਬਿਜਲੀਆਂ ਵਰਗਾ ਨਹੀਂ ਪਰ ਵਿਸ਼ਵ ਦੀ ਹਰ ਇਕ ਵਸਤੂ ਉਸ ਦੇ ਹੀ ਪ੍ਰਕਾਸ਼ ਨਾਲ ਪ੍ਰਕਾਸ਼ਮਾਨ ਹੋ ਰਹੀ ਹੈ।[84]

ਗੁਰੂ ਗ੍ਰੰਥ ਬਾਣੀ ਵਿਚ ਵੀ 'ਜੋਤਿ' ਸ਼ਬਦ ਪਰਮਾਤਮਾ ਲਈ ਵਰਤਿਆ ਗਿਆ ਹੈ। ਧਨਾਸਰੀ ਰਾਗ ਵਿਚ ਗੁਰੂ ਨਾਨਕ ਲਿਖਦੇ ਹਨ ਕਿ ਇਹ ਜੋਤਿ ਸਾਰੇ ਵਿਸ਼ਵ ਵਿਚ ਵਿਆਪਕ ਹੈ ਪਰ ਇਹ ਪਰਮਾਤਮਾ ਨਾਲੋਂ ਕੋਈ ਵਖਰੀ ਚੀਜ਼ ਨਹੀਂ ਬਲਕਿ ਇਹ ਪਰਮਾਤਮਾ ਆਪ ਹੀ ਹੈ ਜਿਸ ਦੀ ਹੋਂਦ ਕਾਰਨ ਸਾਰੇ ਸੰਸਾਰ ਦਾ ਜੀਵਨ ਗਤੀਸ਼ੀਲ ਹੋ ਰਿਹਾ ਹੈ। ਇਹ ਜੋਤਿ ਅਥਵਾ ਪਰਮਾਤਮਾ ਦੀ ਹੋਂਦ ਕੇਵਲ ਗੁਰੂ ਦੀ ਸਿੱਖਿਆ ਅਰਥਾਤ ਸ਼ਬਦ ਨਾਲ ਹੀ ਪ੍ਰਗਟ ਹੋ ਸਕਦੀ ਹੈ।[85]

ਗੁਰਬਾਣੀ ਵਿਚ ਜਿਥੇ ਪਰਮਾਤਮਾ ਨੂੰ ਜੋਤਿ ਕਿਹਾ ਗਿਆ ਹੈ ਉਥੇ ਉਸ ਨੂੰ ਜੋਤਿ ਸੁਰੂਪ ਵੀ ਕਹਿਆ ਗਿਆ ਹੈ।[86] ਇਸ ਦਾ ਭਾਵ ਇਹ ਹੈ ਕਿ 'ਜੋਤਿ ਸ਼ਬਦ ਨ ਕੇਵਲ ਪਰਮਾਤਮਾ ਲਈ ਹੀ ਵਰਤਿਆ ਗਿਆ ਹੈ ਸਗੋਂ ਕਿਸੇ ਹੋਰ ਚੀਜ਼ ਲਈ ਵੀ ਵਰਤਿਆ ਗਿਆ ਹੈ ਜਿਸ ਦਾ ਕਿ ਪਰਮਾਤਮਾ ਨੂੰ ਰੂਪ ਮੰਨਿਆ ਹੈ। ਪਰ ਇਹ ਵਖਰੀ ਚੀਜ਼ ਕੀ

---

81. ਕੁਰਾਨ : 118
82. ਉਹੀ
83. ਉਹੀ ਸੂਰਾ, 24.40
84. न तत्र सूर्यो भाति न चन्द्रतारकं नेमा विद्युतो भान्ति कुतो यमग्निः।
    तमेव भान्तमनुभाति सर्वं तस्य भासा सर्वमिदं विभाति।
    (कठ उपनिषद, 2/2/15)
85. ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
    ਗੁਰ ਸਾਖੀ ਜੋਤਿ ਪਰਗਟੁ ਹੋਇ ॥ ਧਨਾਸਰੀ, 1,663
86. ਜੋਤਿ ਸਰੂਪ ਸਦਾ ਸੁਖ ਦਾਤਾ ਸਚੇ ਸੋਭਾ ਪਾਇਦਾ ॥ ਮਾਰੂ, 1,1036

ਹੈ ? ਇਸ ਪ੍ਰਸ਼ਨ ਦਾ ਉੱਤਰ ਸ਼ਾਇਦ ਗੁਰੂ ਗ੍ਰੰਥ ਰਚਨਾ ਦੀਆਂ ਹੇਠ ਲਿਖੀਆਂ ਪੰਗਤੀਆਂ ਵਿਚੋਂ ਲਭਿਆ ਜਾ ਸਕਦਾ ਹੈ :

(ੳ) ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[87]

(ਅ) ਸ਼ਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥[88]

ਪਹਿਲੇ ਪ੍ਰਮਾਣ ਵਿਚ ਸੰਤ ਕਬੀਰ ਦਾ ਭਾਵ ਗੁਰੂ ਗੋਬਿੰਦ ਸਿੰਘ ਜੀ ਕੇ ਵਾਕ "ਪ੍ਰਥਮੇ ਖੰਡਾ ਸਾਜ ਕੇ ਸਭ ਸੰਸਾਰ ਉਪਾਇਆ" ਨਾਲ ਮਿਲਦਾ ਜੁਲਦਾ ਹੈ ਜਿਸ ਦਾ ਅਰਥ ਇਹ ਹੈ ਕਿ ਸਭ ਤੋਂ ਪਹਿਲਾਂ ਪਰਮਾਤਮਾ ਨੇ ਹਰ ਪਾਸੇ ਆਪਣੀ ਸ਼ਕਤੀ ਦਾ ਪਾਸਾਰ ਕੀਤਾ ਤੇ ਫਿਰ ਉਸ ਸ਼ਕਤੀ ਵਿਚੋਂ ਸਾਰਾ ਸੰਸਾਰ ਪੈਦਾ ਕਰ ਦਿੱਤਾ। ਦੂਜੇ ਪ੍ਰਮਾਣ ਵਿਚ ਗੁਰੂ ਨਾਨਕ ਨੇ ਸ਼ਬਦ ਅਥਵਾ ਗਿਆਨ ਨੂੰ ਹੀ ਜੋਤਿ ਕਿਹਾ ਹੈ ਜਿਸ ਦੇ ਪ੍ਰਕਾਸ਼ ਨਾਲ ਹੋਰਾਂ ਦੀਆਂ ਆਤਮਾਵਾਂ ਨੂੰ ਦੀਵੇ ਨਾਲ ਦੀਵਾ ਜਗਾਉਣ ਦੀ ਤਰ੍ਹਾਂ ਪ੍ਰਕਾਸ਼ਮਾਨ ਕੀਤਾ ਜਾਂਦਾ ਹੈ। ਸੋ ਗੁਰੂ ਗ੍ਰੰਥ ਬਾਣੀ ਵਿਚ 'ਜੋਤਿ' ਸ਼ਬਦ ਪਰਮਾਤਮਾ, ਉਸ ਦੀ ਸ਼ਕਤੀ ਅਤੇ ਉਸ ਦੇ ਗਿਆਨ ਲਈ ਵਰਤਿਆ ਗਿਆ ਹੈ।

ਗੁਰੂ ਜੋਤਿ ਤੋਂ ਭਾਵ ਗੁਰੂ ਦੀ ਆਤਮਾ ਦੇ ਉਸ ਸਰੂਪ ਤੋਂ ਹੈ ਜਿਹੜੀ ਈਸ਼ਵਰ ਦੀ ਪ੍ਰਕਾਸ਼ ਰੂਪ ਪਰਮ ਸੱਤਾ ਨਾਲ ਤਦਰੂਪਤਾ ਗ੍ਰਹਿਣ ਕਰ ਚੁਕੀ ਹੈ। ਇਹ ਪਰਮਾਤਮਾ ਨਾਲ ਇਕ ਰੂਪ ਹੋਈ ਗੁਰੂ ਨਾਨਕ ਦੀ ਜੋਤਿ ਉਨ੍ਹਾਂ ਦੇ ਪਰਵਰਤੀ ਗੁਰੂਆਂ ਦੇ ਵਖ ਵਖ ਸਰੀਰਾਂ ਵਿਚ ਪ੍ਰਵੇਸ਼ ਹੁੰਦੀ ਰਹੀ ਹੈ। ਗੁਰੂ ਅਮਰ ਦਾਸ ਇਸ ਜੋਤਿ ਮਿਲਾਪ ਦੇ ਅਤਿ ਅਲੌਕਿਕ ਕ੍ਰਿਸ਼ਮੇ ਦੀ ਅਸਚਰਜਤਾ ਦਾ ਵਰਣਨ ਕਰਦੇ ਹੋਏ ਲਿਖਦੇ ਹਨ ਕਿ :

ਨਾਨਕ ਗੁਰ ਤੇ ਗੁਰ ਹੋਇਆ ਵੇਖਹੁ ਤਿਸ ਕੀ ਰਜਾਇ ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥[89]

ਸੱਤੇ ਬਲਵੰਡ ਦੀ ਵਾਰ ਅਤੇ ਭੱਟਾਂ ਦੇ ਸਵਈਆਂ ਵਿਚ ਇਸ ਸਿੱਧਾਂਤ ਦਾ ਵਿਰਾਟ ਪ੍ਰਦਰਸ਼ਨ ਮਿਲਦਾ ਹੈ। ਸੱਤਾ ਅਤੇ ਬਲਵੰਡ ਲਿਖਦੇ ਹਨ ਕਿ ਜਦੋਂ ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਗੱਦੀ ਨਸ਼ੀਨ ਕੀਤਾ ਤਾਂ ਲਹਿਣੇ ਦੀ ਦੁਹਾਈ ਫਿਰ ਗਈ ਪਰ ਅਸਚਰਜ ਗੱਲ ਇਹ ਹੋਈ ਕਿ ਗੁਰੂ ਜੋਤਿ ਤਾਂ ਉਹੋ ਹੀ ਰਹੀ ਅਤੇ ਉਸ ਨੂੰ ਪ੍ਰਗਟ ਕਰਨ ਦੀ ਜੁਗਤੀ ਦੇ ਸਿੱਧਾਂਤ ਵਿਚ ਵੀ ਕੋਈ ਫਰਕ ਨਹੀਂ ਪਿਆ, ਕੇਵਲ ਕਾਇਆ ਹੀ ਪਲਟ ਦਿੱਤੀ ਗਈ।[90] ਮੱਥਰਾ ਭੱਟ ਗੁਰੂ ਜੋਤਿ ਦੀ ਇਕ ਸਰੀਰ ਤੋਂ ਦੂਜੇ ਸਰੀਰ ਤਕ ਕੀ ਅਲੌਕਿਕ ਯਾਤ੍ਰਾ ਨੂੰ ਪ੍ਰਦਰਸ਼ਿਤ ਕਰਦੇ ਹੋਏ ਲਿਖਦੇ ਹਨ ਕਿ ਪ੍ਰਕਾਸ਼ ਸਰੂਪ ਪਰਮਾਤਮਾ ਨੇ ਖ਼ੁਦ ਹੀ ਗੁਰੂ ਨਾਨਕ ਦੇ ਸਰੀਰ ਵਿਚ ਪ੍ਰਵੇਸ਼ ਕੀਤਾ ਸੀ। ਫਿਰ ਇਹ ਗੁਰਤਾ ਦਾ ਤੱਤ ਗੁਰੂ ਅੰਗਦ ਦੀ ਆਤਮਾ ਨਾਲ ਤਦ ਰੂਪ ਹੋ ਗਿਆ। ਗੁਰੂ ਅੰਗਦ ਨੇ ਇਸ ਗੁਰਤਾ ਦੇ ਤੱਤ ਨੂੰ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਗੁਰੂ ਅਮਰ ਦਾਸ ਦੇ ਹਿਰਦੇ ਵਿਚ ਸਥਾਪਿਤ ਕੀਤਾ। ਇਸੇ ਤਰ੍ਹਾਂ ਗੁਰੂ ਰਾਮ ਦਾਸ ਤੋਂ

87. ਪ੍ਰਭਾਤੀ, ਕਬੀਰ, 1349
88. ਬਿਲਾਵਲ, 1,843
89. ਗੂਜਰੀ, 3,490-491
90. ਲਹਣੇ ਦੀ ਫੇਰਾਈਐ ਨਾਲਕਾ ਦੋਹੀ ਖਟੀਐ ॥
ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ ॥
ਵਾਰ ਰਾਮਕਲੀ, ਰਾਇ ਬਲਵੰਡ ਅਤੇ ਸੱਤਾ, ਪੰਨਾ 96

ਹੁੰਦੀ ਹੋਈ ਇਹ ਜੋਤਿ ਗੁਰੂ ਅਰਜਨ ਵਿਚ ਵਿਦਮਾਨ ਹੋਈ।[91] ਜਿਵੇਂ ਇਕ ਦੀਵੇ ਦੀ ਲਾਟ ਤੋਂ ਪ੍ਰਕਾਸ਼ ਲੈ ਕੇ ਦੂਜੇ ਨੂੰ ਜਲਾਇਆ ਜਾਂਦਾ ਹੈ ਪਰ ਦੂਜਾ ਦੀਵਾ ਜਗਣ ਤੇ ਪਹਿਲੇ ਦੀ ਲੋ ਨਾ ਤਾਂ ਬੁਝਦੀ ਹੈ ਅਤੇ ਨ ਹੀ ਘਟ ਹੁੰਦੀ ਹੈ ਇਸੇ ਤਰ੍ਹਾਂ ਗੁਰੂਆਂ ਦੀ ਜੋਤਿ ਇਕ ਸਰੀਰ ਨੂੰ ਬਦਲ ਕੇ ਵੀ ਪੂਰਨ ਹੀ ਰਹਿੰਦੀ ਹੈ। ਪਰ ਇਥੇ ਇਹ ਸੁਆਲ ਪੈਦਾ ਹੁੰਦਾ ਹੈ ਕਿ ਕੀ ਇਕ ਗੁਰੂ ਦੀ ਜੋਤਿ ਦੂਜੇ ਦੇ ਸਰੀਰ ਵਿਚ ਉਦੋਂ ਹੀ ਪ੍ਰਵੇਸ਼ ਕਰਦੀ ਹੈ ਜਦੋਂ ਗੁਰੂ ਗੱਦੀ ਨਸ਼ੀਨੀ ਦਾ ਸਮਾਂ ਹੁੰਦਾ ਸੀ ਜਾਂ ਉਸ ਤੋਂ ਪਹਿਲਾ ਹੀ ਦੋਹਾਂ ਵਿਅਕਤੀਆਂ ਦੀਆ ਆਤਮਾਵਾਂ ਦਾ ਸੁਮੇਲ ਹੋ ਜਾਂਦਾ ਸੀ। ਮੇਰੇ ਵਿਚਾਰ ਵਿਚ ਗੁਰੂ ਗੱਦੀ ਵੇਲੇ ਤਾਂ ਕੇਵਲ ਸੰਸਾਰਕ ਰਸਮ ਹੀ ਅਦਾ ਕੀਤੀ ਜਾਂਦੀ ਸੀ, ਗੁਰੂ ਜੋਤਿ ਦਾ ਦੂਜੇ ਗੁਰੂ ਦੇ ਸਰੀਰ ਵਿਚ ਪ੍ਰਵੇਸ਼ ਤਾਂ ਉਦੋਂ ਹੀ ਹੋ ਜਾਂਦਾ ਸੀ ਜਦੋਂ ਉਹ ਆਤਮਿਕ ਪ੍ਰਾਪਤੀਆਂ ਦੀਆ ਅਤਿ ਉਚੀਆਂ ਸਿਖਰਾਂ ਨੂੰ ਛੋਹ ਲੈਂਦੀ ਸੀ।

ਗੁਰੂ ਜੋਤਿ ਰੂਪਾਂਤਰਣ ਦਾ ਇਹ ਸਿੱਧਾਂਤ ਸੰਸਾਰ ਦੇ ਹੋਰ ਧਰਮਾਂ ਵਿਚ ਉਪਲਬਧ ਨਹੀਂ ਹੁੰਦਾ।

**ਬੁੱਧ ਮਤ ਵਿਚ ਗੁਰੂ ਜੋਤਿ ਦੇ ਰੂਪਾਂਤਰਣ ਦਾ ਸਿੱਧਾਂਤ** : ਬੁੱਧ ਮਤ ਅਨੁਸਾਰ ਮਨੁੱਖੀ ਆਤਮਾ ਨੂੰ ਬੋਧ ਅਵਸਥਾ ਤਕ ਪੁਜਣ ਲਈ ਕਈ ਜੂਨਾਂ ਵਿਚੋਂ ਲੰਘਣਾ ਪੈਂਦਾ ਹੈ ਅਰਥਾਤ ਉਸ ਨੂੰ ਕਈ ਸਰੀਰ ਧਾਰਨ ਕਰਨੇ ਪੈਂਦੇ ਹਨ। ਪਹਿਲੇ ਜਨਮ ਵਿਚ ਉਹ ਗੁਰੂ ਜਾਂ ਬੁੱਧ ਦੀ ਪਦਵੀ ਨਹੀਂ ਪ੍ਰਾਪਤ ਕਰ ਸਕਦੀ। ਇਸ ਦਾ ਕਾਰਨ ਇਹ ਹੈ ਕਿ ਇਕ ਤਾਂ ਇਹ ਮਤ ਈਸ਼ਵਰ ਦੀ ਹਸਤੀ ਤੇ ਉਸ ਦੇ ਪ੍ਰਸਾਦ ਗੁਣ ਵਿਚ ਨਿਸ਼ਠਾ ਹੀ ਨਹੀਂ ਰਖਦਾ ਦੂਜਾ ਬੁੱਧ ਲਈ ਬੋਧ ਅਵਸਥਾ ਦੀ ਪ੍ਰਾਪਤੀ ਨਿਰੋਲ ਉਸ ਦੇ ਸ੍ਵੈ-ਯਤਨਾਂ ਦਾ ਹੀ ਸਿੱਟਾ ਹੁੰਦਾ ਹੈ। ਤੀਜੀ ਗਲ ਇਹ ਹੈ ਕਿ ਜਦੋਂ ਮਨੁੱਖੀ ਆਤਮਾ ਬੋਧ ਜਾਂ ਨਿਰਵਾਣ ਅਵਸਥਾ ਵਿਚ ਪੁੱਜ ਜਾਂਦੀ ਹੈ ਤਾਂ ਨ ਤੇ ਇਹ ਮੁੜ ਕੇ ਕੋਈ ਸਰੀਰ ਹੀ ਧਾਰਨ ਕਰਦੀ ਹੈ ਅਤੇ ਨ ਹੀ ਕਿਸੇ ਹੋਰ ਆਤਮਾ ਵਿਚ ਗੁਰਮਤ ਦੇ ਵਿਧਾਨ ਵਾਂਗ ਸਮਾਵੇਸ਼ ਹੀ ਕਰ ਸਕਦੀ ਹੈ। ਇਸ ਦਾ ਕਾਰਨ ਇਹ ਹੈ ਕਿ ਨਿਰ-ਉਪਾਧੀ ਸ਼ੇਸ਼ ਨਿਰਵਾਣ ਪ੍ਰਾਪਤੀ ਉਪਰੰਤ ਭਾਵੇਂ ਬੁੱਧ ਜਾਂ ਅਰਹਤ ਦਾ ਸਰੀਰ ਸੰਸਾਰ ਵਿਚ ਪ੍ਰਵਿਰਤ ਹੀ ਰਹਿੰਦਾ ਹੈ ਪਰ ਸਭ ਇੱਛਾਵਾਂ ਤੋਂ ਮੁਕਤ ਹੋਣ ਕਾਰਨ, ਉਸ ਦਾ ਮਾਨਸਿਕ ਸਕੰਧ ਪੁਨਰ ਜਨਮ ਲਈ ਉਤਸ਼ਾਹ ਪੈਦਾ ਨਹੀਂ ਕਰਦਾ। ਮਨੁੱਖੀ ਆਤਮਾ ਦੀ ਇਹ ਅਵਸਥਾ ਉਹ ਸ਼ੂਨਯ ਅਵਸਥਾ ਹੈ ਜਿਸ ਦੀ ਉਪਮਾ ਇਕ ਬੁੱਝੇ ਹੋਏ ਦੀਵੇ ਨਾਲ ਕੀਤੀ ਜਾ ਸਕਦੀ ਹੈ। ਨਿਰਵਾਣ ਅਵਸਥਾ ਦਾ ਇਹ ਸਰੂਪ ਪਰਮਾਤਮਾ ਵਿਚ ਹਲੂਲਤਾ ਦਾ ਲਖਾਇਕ ਨਹੀਂ ਬਲਕਿ ਵਿਸ਼ਵ-ਵਿਆਪੀ ਦੁਖਾਂ ਤੋਂ ਛੁਟਕਾਰਾ ਪਾਉਣ, ਰਾਗ ਦ੍ਵੈਖ, ਮੋਹ ਅਤੇ ਇੱਛਾਵਾਂ ਤੋਂ ਮੁਕਤ ਹੋਣ ਦਾ ਸੂਚਕ ਹੈ। ਇਹੋ ਕਾਰਨ ਹੈ ਕਿ

---

91. ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥
ਗੁਰ ਰਾਮ ਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜਨੁ ਪਿਖਹੁ ਨਯਣ।

ਸਵਈਏ ਮਹਲੇ ਪੰਜਵੇਂ ਕੇ, 5, 1408

ਬੁੱਧ ਮਤ ਦੇ ਨਿਰਵਾਣ ਪਦ ਸੰਕਲਪ ਅਤੇ ਗੁਰਮਤਿ ਦੇ ਪਰਮ ਪਦ ਵਿਚ ਬੁਨਿਆਦੀ ਫ਼ਰਕ ਹੈ। ਬੁੱਧ ਨਿਰਉਪਾਧੀ ਸ਼ੇਸ਼ ਨਿਰਵਾਣ ਪ੍ਰਾਪਤ ਕਰਨ ਉਪਰੰਤ ਇਕ ਅਮਰ ਆਤਮਾ ਰਹਿੰਦਾ ਹੈ ਤੇ ਆਵਾਗਉਣ ਵਿਚ ਨਹੀਂ ਆਉਂਦਾ ਤੇ ਨ ਹੀ ਕਿਸੇ ਹੋਰ ਸਰੀਰ ਵਿਚ ਪ੍ਰਵੇਸ਼ ਹੀ ਕਰਦਾ ਹੈ ਕਿਉਂਕਿ ਉਸ ਦੇ ਹੋਰ ਸਰੀਰ ਵਿਚ ਪ੍ਰਵੇਸ਼ ਕਰਨ ਜਾਂ ਪੁਨਰ ਜਨਮ ਧਾਰਨ ਕਰਨ ਦੀ ਖ਼ਾਹਿਸ਼ ਨੂੰ ਪੈਦਾ ਕਰਨ ਵਾਲੇ ਮਾਨਸਿਕ ਸਬੰਧ ਦੀ ਹੋਂਦ ਹੀ ਖ਼ਤਮ ਹੋ ਜਾਂਦੀ ਹੈ ਪਰ ਗੁਰਮਤਿ ਦਾ ਪਰਮ ਪਦ ਮਨੁੱਖੀ ਆਤਮਾ ਵਿਚ ਉਸ ਦੀ ਪਰਮਾਤਮਾ ਨਾਲ ਇਕਰੂਪਤਾ ਦਾ ਲਖਾਇਕ ਹੈ ਉਸ ਦੀ ਇਸ ਹਉਮੈ ਰਹਿਤ ਅਵਸਥਾ ਵਿਚ ਭਾਵੇਂ ਕੋਈ ਇੱਛਾ ਨਹੀਂ ਰਹਿੰਦੀ ਪਰ ਫਿਰ ਵੀ ਈਸ਼ਵਰ ਦੀ ਰਜ਼ਾ ਪਰਾਇਣ ਹੋਣ ਕਾਰਨ ਜਗਤ ਕਲਿਆਣ ਲਈ ਪੁਨਰ ਜਨਮ ਵੀ ਧਾਰਨ ਕਰ ਸਕਦੀ ਹੈ ਅਤੇ ਕਿਸੇ ਹੋਰ ਸਰੀਰ ਵਿਚ ਵੀ ਪ੍ਰਵੇਸ਼ ਕਰ ਸਕਦੀ ਹੈ। ਪਰ ਬੁੱਧ ਮਤ ਵਿਚ ਅਜਿਹਾ ਨਹੀਂ ਹੋ ਸਕਦਾ।

**ਜੈਨ ਮਤ ਵਿਚ ਗੁਰੂ ਜੋਤਿ ਦੇ ਰੂਪਾਂਤਰਣ ਦਾ ਸਿੱਧਾਂਤ :** ਜੈਨ ਮਤ ਵਿਚ ਆਲੋਕ ਅਤੇ ਆਕਾਸ਼ ਆਦਿ ਸਥਿਤੀਆਂ ਦੀ ਪ੍ਰਾਪਤੀ ਲਈ ਜੀਵ ਨੂੰ ਕਰਮ ਮੁਕਤ ਹੋਣਾ ਪੈਂਦਾ ਹੈ। ਪੁਰਾਣੇ ਕਰਮਾਂ ਦੇ ਪ੍ਰਭਾਵ ਨੂੰ ਧਾਰਮਿਕ ਕਰਮਾਂ ਰਾਹੀਂ ਘਟਾਉਣਾ ਅਤੇ ਨਵੇਂ ਕਰਮਾਂ ਨੂੰ ਆਤਮਾ ਵਿਚ ਪ੍ਰਵੇਸ਼ ਹੋਣ ਤੋਂ ਰੋਕਣਾ ਹੀ ਕਰਮਾਂ ਤੋਂ ਮੁਕਤ ਹੋਣਾ ਹੈ। ਇਸ ਅਵਸਥਾ ਵਿਚ ਪੁਜੇ ਹੋਏ ਜੀਵ ਨੂੰ ਤੀਰਥੰਕਰ ਕਿਹਾ ਜਾਂਦਾ ਹੈ। ਕਲਪ ਸੂਤਰ ਵਿਚ ਮਹਾਂਵੀਰ ਦੀ ਅਵਸਥਾ ਦਾ ਬਿਆਨ ਕਰਦੇ ਹੋਏ ਇਸ ਨੂੰ ਬੰਧਨ ਮੁਕਤ ਆਕਾਸ਼ ਵਾਂਗ ਕਿਸੇ ਆਸਰੇ ਤੋਂ ਬਿਨਾਂ, ਹਵਾ ਦੀ ਤਰ੍ਹਾਂ ਅਰੋਕ, ਸਿਆਲ ਦੇ ਪਾਣੀ ਦੀ ਤਰ੍ਹਾਂ ਸੁਧ, ਕੰਵਲ ਵਾਂਗ ਨਿਰਲੇਪ ਅਤੇ ਅਜ਼ਾਦ ਪੰਛੀ ਦੀ ਸੁਤੰਤਰਤਾ ਨਾਲ ਉਪਮਾਇਆ ਗਿਆ ਹੈ। ਜੈਨ ਧਰਮ ਦੇ ਮੋਢੀ ਰਿਸ਼ਭਦੇਵ ਪਹਿਲੇ ਤੀਰਥੰਕਰ ਹੋਏ ਹਨ। ਇਨ੍ਹਾਂ ਤੋਂ ਬਾਅਦ 22 ਤੀਰਥੰਕਰ ਹੋਏ ਮੰਨੇ ਜਾਂਦੇ ਹਨ ਜਿਨ੍ਹਾਂ ਵਿਚ ਅੰਤਮ ਤੀਰਥੰਕਰ ਮਹਾਂਵੀਰ ਜੀ ਸਨ। ਇਹ ਤੀਰਥੰਕਰ ਸਮੇਂ ਸਮੇਂ ਜਨਮ ਲੈ ਕੇ ਅਤੇ ਆਪਣੀ ਘਾਲ ਕਮਾਈ ਦੁਆਰਾ ਤੀਰਥੰਕਰ ਦੀ ਅਵਸਥਾ ਤਕ ਪੁਜ ਕੇ ਲੋਕਾਂ ਦਾ ਪੱਥ ਪ੍ਰਦਰਸ਼ਨ ਤਾਂ ਕਰਦੇ ਰਹੇ ਹਨ ਪਰ ਗੁਰਮਤਿ ਵਾਂਗ ਇਕ ਤੀਰਥੰਕਰ ਦੀ ਜੋਤਿ ਦਾ ਦੂਜੇ ਤੀਰਥੰਕਰ ਦੀ ਆਤਮਾ ਵਿਚ ਪ੍ਰਵੇਸ਼ ਹੋਣ ਦਾ ਵਿਧਾਨ ਜੈਨ ਮਤ ਵਿਚ ਉਪਲਬਧ ਨਹੀਂ ਹੁੰਦਾ।

**ਇਸਲਾਮ ਅਤੇ ਈਸਾਈ ਮਤ ਵਿਚ ਗੁਰੂ ਜੋਤਿ ਦੇ ਰੂਪਾਂਤਰਣ ਦਾ ਸਿੱਧਾਂਤ :** ਇਸਲਾਮ ਅਤੇ ਈਸਾਈ ਧਰਮ ਵਿਚ ਪੁਨਰ ਜਨਮ ਦੇ ਸਿੱਧਾਂਤ ਨੂੰ ਸ੍ਵੀਕਾਰ ਹੀ ਨਹੀਂ ਕੀਤਾ ਗਿਆ। ਇਸ ਲਈ ਇਨ੍ਹਾਂ ਧਰਮਾਂ ਵਿਚ ਈਸਾ ਜਾਂ ਹਜ਼ਰਤ ਮੁਹੰਮਦ ਦੀ ਜੋਤ ਦਾ ਉਸ ਦੇ ਪੈਰੋਕਾਰਾਂ ਵਿਚ, ਗੁਰਮਤ ਵਾਂਗ ਸਮਾਵੇਸ਼ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਈਸਾਈ ਮਤ ਅਨੁਸਾਰ "ਈਸਾ ਸੂਲੀ ਤੇ ਚੜ੍ਹ ਕੇ ਮਰਿਆ ਨਹੀਂ ਸਗੋਂ ਸਣੇ ਦੇਹ ਅਕਾਸ਼ ਵਿਚ ਅਲੋਪ ਹੋ ਗਿਆ। ਸੂਲੀ ਚੜ੍ਹਨ ਤੋਂ ਤਿੰਨ ਦਿਨ, ਬਾਅਦ ਉਹ ਕਬਰ ਵਿਚੋਂ ਉਠ ਖੜਿਆ। ਆਪਣੇ ਸ਼ਾਗਿਰਦਾਂ ਨੂੰ ਮਿਲਿਆ। ਚਾਲ੍ਹੀ ਦਿਨ ਬਾਹਰ ਫਿਰਦਾ ਰਿਹਾ, ਫਿਰ ਆਕਾਸ਼ ਵਿਚ ਅਲੋਪ ਹੋ ਗਿਆ। "ਉਹ ਸੁਰਗ ਵਿਚ ਜਾ ਕੇ ਪਰਮੇਸ਼ਰ ਦੇ ਸੱਜੇ ਹਥ ਹੈ ਅਤੇ ਦੂਤ ਅਤੇ ਇਖ਼ਤਿਆਰ ਵਾਲੇ ਅਤੇ ਸ਼ਕਤੀ ਵਾਲੇ ਉਸ ਦੇ ਅਧੀਨ ਕੀਤੇ ਹੋਏ ਹਨ।"[92]

ਸੇਂਟ ਪੀਟਰ ਦੇ ਉਪਰੋਕਤ ਸ਼ਬਦਾਂ ਤੋਂ ਪਤਾ ਚਲਦਾ ਹੈ ਕਿ ਈਸਾ ਅਤੇ ਖ਼ੁਦਾ ਦੋ ਵਖ ਵਖ ਹਸਤੀਆਂ ਹਨ। ਗੁਰਮਤਿ ਵਾਂਗ ਦੋਹਾਂ ਵਿਚ ਇਕਰੂਪਤਾ ਨਹੀਂ। ਜਿਥੇਂ

92. ਪਵਿੱਤਰ ਬਾਈਬਲ (ਪੰਜਾਬੀ); ਬੰਗਲੌਰ, 1959, ਪੰਨਾ 308

ਤਕ ਹਜ਼ਰਤ ਮੁਹੰਮਦ ਦਾ ਸੁਆਲ ਹੈ ਉਹ ਰੱਬੀ ਪੈਗਾਮ, ਜੋ ਉਨ੍ਹਾਂ ਨੂੰ ਵਹੀ ਜਾਂ ਇਲਹਾਮ ਦੁਆਰਾ ਪ੍ਰਾਪਤ ਹੁੰਦਾ ਸੀ, ਲਿਆਉਣ ਵਾਲੇ ਪੈਗੰਬਰ ਤਾਂ ਹਨ ਪਰ ਖ਼ੁਦਾ ਦੇ ਪ੍ਰਤੱਖ ਦੀਦਾਰ ਤੇ ਉਸ ਨਾਲ ਇਕਰੂਪਤਾ ਦਾ ਇਸਲਾਮੀ ਸਾਹਿਤ ਵਿਚ ਬਹੁਤ ਘਟ ਉਲੇਖ ਹੋਇਆ ਪ੍ਰਤੀਤ ਹੁੰਦਾ ਹੈ। ਇਸ ਲਈ ਇਸਲਾਮ ਅਤੇ ਈਸਾਈ-ਧਰਮ ਵਿਚ ਖ਼ੁਦਾ ਨਾਲ ਇਸ ਤਦਰੂਪਤਾ ਦੇ ਅਭਾਵ ਅਤੇ ਪੁਨਰ ਜਨਮ ਦੇ ਸਿੱਧਾਂਤ ਦੀ ਅਣਹੋਂਦ ਕਾਰਨ, ਗੁਰਮਤਿ ਦੀ ਧਾਰਨਾ ਵਾਂਗ ਜੋਤਿ ਦੇ ਇਕ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਹੋਣ ਦਾ ਸਿੱਧਾਂਤ ਉਪਲਬਧ ਨਹੀਂ ਹੁੰਦਾ।

**ਗੁਰੂ ਜੋਤਿ ਦਾ ਅਨਾਦੀ ਸੁਭਾ** : ਗੁਰੂ ਜੋਤਿ ਰੂਪਾਂਤਰਣ ਦੇ ਇਸ ਸਿੱਧਾਂਤ ਤੋਂ ਇਕ ਹੋਰ ਬੜੇ ਦਿਲਚਸਪ ਵਿਚਾਰ ਦਾ ਉਦੈ ਹੁੰਦਾ ਹੈ। ਉਹ ਇਹ ਕਿ ਜੇ ਗੁਰੂ ਜੋਤਿ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਕਰ ਸਕਦੀ ਹੈ ਤਾਂ ਕਿ ਇਸ ਜੋਤਿ ਨੇ ਆਪਣੀ ਇਹ ਯਾਤ੍ਰਾ ਗੁਰੂ ਨਾਨਕ ਤੋਂ ਹੀ ਸ਼ੁਰੂ ਕੀਤੀ ਸੀ ਜਾਂ ਉਨ੍ਹਾਂ ਤੋਂ ਪਹਿਲਾਂ ਕਿਸੇ ਹੋਰ ਯੁਗ ਅਤੇ ਕਿਸੇ ਹੋਰ ਪੀਰ ਪੈਗੰਬਰ ਤਥਾ ਅਵਤਾਰ ਆਦਿ ਤੋਂ ? ਤੇ ਜੇ ਇਹ ਵਾਸਤਵ ਵਿਚ ਹੀ ਸੱਚ ਹੈ ਕਿ ਇਹ ਇਦਾਂ ਹੀ ਹੋਇਆ ਹੈ, ਤਾਂ ਕੀ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਵੀ ਇਸ ਸਫ਼ਰ ਦੇ ਜਾਰੀ ਰਹਿਣ ਦੀ ਸੰਭਾਵਨਾ ਹੋ ਸਕਦੀ ਹੈ ?

ਭੱਟਾਂ ਦੇ ਸਵੱਈਆਂ ਦੇ ਅਧਿਐਨ ਤੋਂ ਤਾਂ ਇਹ ਪ੍ਰਤੀਤ ਹੁੰਦਾ ਹੈ ਕਿ ਜੁਗਾਂ ਜੁਗਾਂ ਤੋਂ ਅਵਤਾਰ ਧਾਰਨ ਵਾਲਾ ਵਿਸ਼ਨੂ ਸਤਿਯੁਗ ਵਿਚ ਬਾਵਨ, ਤ੍ਰੇਤੇ ਵਿਚ ਸ੍ਰੀ ਰਾਮ ਚੰਦ੍ਰ, ਦੁਆਪਰ ਵਿਚ ਸ੍ਰੀ ਕ੍ਰਿਸ਼ਨ ਅਤੇ ਕਲਜੁਗ ਵਿਚ ਗੁਰੂ ਨਾਨਕ ਅਤੇ ਉਨ੍ਹਾਂ ਦੇ ਪਰਵਰਤੀ ਗੁਰੂਆਂ ਦੇ ਰੂਪ ਵਿਚ ਪ੍ਰਗਟ ਹੋਇਆ ਹੈ।[93] ਇਸ ਸਿੱਧਾਂਤ ਅਨੁਸਾਰ ਵਿਸ਼ਨੂ ਦੀ ਅਬਚਲ ਅਤੇ ਅਟੱਲ ਜੋਤਿ ਹੀ ਕਈ ਜੁਗਾਂ ਵਿਚੋਂ ਹੁੰਦੀ ਹੋਈ ਗੁਰੂਆਂ ਵਿਚ ਪ੍ਰਗਟ ਹੋਈ ਹੈ ਜਾ ਦੂਜੇ ਸ਼ਬਦਾਂ ਵਿਚ ਗੁਰੂਆਂ ਦੀ ਜੋਤਿ ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਅਤੇ ਵਿਸ਼ਨੂ ਆਦਿ ਦੇ ਰੂਪ ਵਿਚ ਅਵਤਾਰ ਧਾਰਦੀ ਰਹੀ ਹੈ। ਕਿਉਂਕਿ ਇਹ ਸਿੱਧਾਂਤ ਗੁਰੂ ਜੋਤਿ ਦੇ ਜੁਗਾਂ ਜੁਗਾਂ ਵਿਚ ਅਵਤ੍ਰਿਤ ਹੋਣ ਦੇ ਵਿਚਾਰ ਨੂੰ ਸ੍ਵੀਕਾਰ ਕਰਦਾ ਹੈ, ਇਸ ਲਈ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਵੀ ਕਿਸੇ ਹੋਰ ਵਿਅਕਤੀ ਵਿਚ ਅਤੇ ਕਿਸੇ ਹੋਰ ਸਮੇਂ ਅਵਿਤ੍ਰਤ ਹੋਣ ਦੀ ਸੰਭਾਵਨਾ ਦੀ ਅਭਿਵਿਅੰਜਨਾ ਵਿਚ ਵੀ ਇਹ ਸਿੱਧਾਂਤ ਆਸਵੰਦ ਪ੍ਰਤੀਤ ਹੁੰਦਾ ਹੈ।

ਮੇਰੇ ਵਿਚਾਰ ਵਿਚ ਭੱਟਾਂ ਦੇ ਉਪਰੋਕਤ ਕਥਨ ਉਨ੍ਹਾਂ ਦੀ ਗੁਰੂਆਂ ਪ੍ਰਤਿ ਅਥਾਹ ਸ਼ਰਧਾ ਅਤੇ ਸਮਦ੍ਰਿਸ਼ਟਤਾ ਦੀ ਹੀ ਪ੍ਰਤਿਕਲਪਨਾ ਜਾਪਦੀ ਹੈ ਜਿਸ ਵਿਚ ਭਾਰਤੀ ਅਵਤਾਰਵਾਦ ਦਾ ਡੂੰਘਾ ਪ੍ਰਭਾਵ ਪ੍ਰਤੀਤ ਹੁੰਦਾ ਹੈ। ਉਂਞ ਗੁਰੂ ਗ੍ਰੰਥ ਬਾਣੀ ਦੇ ਮੂਲ ਸਿੱਧਾਂਤਾਂ ਅਨੁਸਾਰ ਜਿਨ੍ਹਾਂ

---

93. ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥
ਸਵਈਏ ਮਹਲੇ ਪਹਿਲੇ ਕੇ—ਪੰਨਾ 1389-90

ਵਿਚ ਈਸ਼ਵਰ ਨੂੰ ਅਜੂਨੀ ਕਿਹਾ ਗਿਆ ਹੈ, ਗੁਰੂ ਜੋਤਿ ਦਾ ਪਰਮਾਤਮਾ ਤੋਂ ਛੁੱਟ ਹੋਰ ਕਿਸੇ ਅਵਤਾਰ ਨਾਲ ਅਜਿਹਾ ਕੋਈ ਸੰਬੰਧ ਨਹੀਂ।

ਜਿਥੋਂ ਤਕ ਇਸ ਗੁਰੂ ਜੋਤਿ ਦਾ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਦੀ ਸਥਿਤੀ ਦਾ ਸੰਬੰਧ ਹੈ, ਸਿੱਖ ਧਰਮ ਦੀ ਮਾਨਿਅਤਾ ਅਨੁਸਾਰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਇਹ ਜੋਤਿ ਗੁਰੂ ਗ੍ਰੰਥ ਅਤੇ ਪੰਥ ਵਿਚ ਸਥਿਤ ਹੋ ਗਈ। ਇਸ ਕਥਨ ਦੀ ਪੁਸ਼ਟੀ ਲਈ ਇਤਿਹਾਸਿਕ ਪ੍ਰਮਾਣਾਂ ਦਾ ਸਰਵੇਖਣ ਕਰਨਾ ਸਾਡੇ ਖੋਜ ਖੇਤਰ ਦਾ ਵਿਸ਼ਾ ਨਹੀਂ : ਹਾਂ, ਇਹ ਜ਼ਰੂਰ ਕਿਹਾ ਜਾ ਸਕਦਾ ਹੈ ਕਿ ਗੁਰਤਾ ਦੇ ਇਸ ਸੰਸਥਾਗਤ ਸਰੂਪ ਦਾ ਆਰੰਭ ਗੁਰੂ ਗ੍ਰੰਥ ਬਾਣੀ ਵਿਚ ਅਵੱਸ਼ ਹੀ ਹੋਇਆ ਹੈ, ਕਿਉਂਕਿ ਗੁਰੂ ਸ਼ਬਦ ਨੂੰ ਗੁਰੂ ਕਹਿਣ ਅਤੇ ਗੁਰੂ ਅਤੇ ਸਿੱਖ ਅਥਵਾ ਸੰਗਤ ਦੀ ਪਰਸਪਰ ਇਕਰੂਪਤਾ ਦੇ ਉਲੇਖ ਗੁਰੂ ਗ੍ਰੰਥ ਬਾਣੀ ਵਿਚ ਕਈ ਸਥਾਨਾਂ ਤੇ ਮਿਲਦੇ ਹਨ ਜਿਨ੍ਹਾਂ ਦਾ ਜ਼ਿਕਰ ਅੱਗੇ ਕੀਤਾ ਜਾਏਗਾ।

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਜੋਤਿ ਦੇ ਇਸ ਤਰ੍ਹਾਂ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪ੍ਰਵੇਸ਼ ਕਰਨ ਦਾ ਵਿਧਾਨ ਹੋਰ ਧਰਮਾਂ ਵਿਚੋਂ ਉਪਲਬਧ ਨਹੀਂ ਹੁੰਦਾ। ਇਹ ਕੇਵਲ ਗੁਰੂ ਗ੍ਰੰਥ ਵਿਚ ਅੰਕਿਤ ਗੁਰੂ ਸਰੂਪ ਦੀ ਹੀ ਵਿਸ਼ੇਸ਼ਤਾ ਹੈ ਕਿ ਉਹ ਆਪਣੇ ਉਤਰਾਧਿਕਾਰੀ ਗੁਰੂ ਨੂੰ ਗੁਰਤਾ ਦੇਣ ਸਮੇਂ ਆਪਣੀ ਕਾਇਆ ਪਲਟ ਕੇ ਉਸ ਦਾ ਰੂਪ ਧਾਰਨ ਕਰ ਸਕਦਾ ਹੈ ਜਾਂ ਆਪਣੀ ਜੋਤਿ ਦਾ ਉਸ ਵਿਚ ਸਮਾਵੇਸ਼ ਕਰ ਸਕਦਾ ਹੈ। ਪਰ ਸਰੀਰ ਦੇ ਬਦਲਣ ਤੋਂ ਬਾਅਦ ਵੀ ਇਸ ਦੀ ਪੂਰਨਤਾ ਵਿਚ ਕੋਈ ਫ਼ਰਕ ਨਹੀਂ ਪੈਂਦਾ।

ਗੁਰੂ ਜੋਤਿ ਰੂਪਾਂਤਰਣ ਦੇ ਉਪਰੋਕਤ ਸਿੱਧਾਂਤ ਦੇ ਸਰਵੇਖਣ ਦੇ ਨਾਲ ਹੀ ਅਗਲੀ ਸਮੱਸਿਆ ਇਹ ਪੈਦਾ ਹੁੰਦੀ ਹੈ ਕਿ ਕੀ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਈਸ਼ਵਰ ਦਾ ਅਵਤਾਰ ਹੈ ? ਇਸ ਸਮਸਿਆ ਦੇ ਸਮਾਧਾਨ ਲਈ ਅਵਤਾਰਵਾਦ ਦੇ ਸਿੱਧਾਂਤ ਨੂੰ ਵੀ ਸਮਝਣਾ ਆਵੱਸ਼ਕ ਪ੍ਰਤੀਤ ਹੁੰਦਾ ਹੈ।

**ਭਾਰਤੀ ਅਵਤਾਰਵਾਦ :** ਭਾਰਤੀ ਅਵਤਾਰਵਾਦ ਦੇ ਸਿੱਧਾਂਤ ਅਨੁਸਾਰ ਪਰਮਾਤਮਾ ਸਾਧੂਆਂ ਦੀ ਰਖਿਆ, ਦੁਰਜਨਾਂ ਦਾ ਵਿਨਾਸ਼, ਅਧਰਮ ਦਾ ਨਾਸ਼, ਧਰਮ ਦੀ ਸਥਾਪਨਾ ਅਤੇ ਲੋਕਾਂ ਨੂੰ ਆਪਣੀ ਕਿਰਪਾ ਦੁਆਰਾ ਮੁਕਤ ਅਵਸਥਾ ਪ੍ਰਦਾਨ ਕਰਨ ਲਈ[94] ਆਪਣੀ ਸੁਤੰਤਰ ਸ਼ਕਤੀ ਦੁਆਰਾ ਜਗਤ ਵਿਚ ਮੂਰਤ ਰੂਪ ਨਾਲ ਪ੍ਰਗਟ ਹੁੰਦਾ ਹੈ। ਅਵਤਾਰ ਤੱਤ ਦਾ ਬੋਧਕ ਪ੍ਰਾਚੀਨ ਸ਼ਬਦ "ਪ੍ਰਾਦੁਰਭਾਵ" ਇਸੇ ਅਰਥ ਵਿਚ ਪ੍ਰਯੁਕਤ ਹੋਇਆ ਹੈ।[95] ਵੈਸ਼ਣਵ ਮਤ ਦੇ ਪੰਚ ਰਾਤ੍ਰ ਗ੍ਰੰਥ ਵਿਚ ਪ੍ਰਯੁਕਤ ਵਿਸ਼ਨੂ ਦੇ ਅੰਤਰਯਾਮੀ ਅਤੇ ਅਰਚਾ ਨਾਮਕ ਪੰਚ ਰੂਪ ਧਾਰਨ ਕਰਨ ਦਾ ਸਿੱਧਾਂਤ ਅਵਤਾਰਵਾਦ ਦਾ ਮੂਲ ਤੱਤ ਹੈ। ਇਸ ਗ੍ਰੰਥ ਵਿਚ ਅਵਤਾਰਾਂ ਦੀਆਂ ਚਾਰ ਕਿਸਮਾਂ ਮੰਨੀਆਂ ਗਈਆਂ ਹਨ ਅਤੇ ਵਿਸ਼ਨ ਦੇ ਅਵਤਾਰਾਂ ਦੀ ਸੰਖਿਆ 24 ਦਸੀ ਗਈ ਹੈ। ਦਸ ਅਵਤਾਰਾਂ ਦੀ ਕਲਪਨਾ ਵੀ ਲੋਕਪ੍ਰਿਅ ਹੈ। ਇਹ ਸੰਖਿਆ ਇਸ ਪ੍ਰਕਾਰ ਹੈ—ਮਤਸਯ, ਕੱਸ਼ਪ, ਵਰਾਹ, ਨਰਸਿੰਹ, ਵਾਮਨ, ਪਰਸ਼ੂਰਾਮ, ਦਸਰਥ, ਰਾਮ, ਬਲ ਰਾਮ. ਬੁੱਧ, ਅਤੇ ਕਲਿਕ। ਭਾਗਵਤ ਵਿਚ ਇਨ੍ਹਾਂ ਅਵਤਾਰਾਂ ਦੀ ਸੰਖਿਆ ਅਣਗਿਣਤ ਦਸੀ ਗਈ ਹੈ। ਭਾਵੇਂ ਅਵਤਾਰਵਾਦ ਦੇ ਇਸ ਸਿੱਧਾਂਤ ਦਾ ਵਿਸਤ੍ਰਿਤ ਅਤੇ

94. परित्राणाय साधूनां विनाशाय च दुष्कृताम्
धर्मसंस्थापनार्थाय संभवामि युगे युगे (ਗੀਤਾ : 4/8)

95. ਸ਼੍ਰੀਮਦ ਭਾਗਵਤ : 10-29-24.

ਵਿਆਪਕ ਵਰਣਨ ਤਾਂ ਭਾਗਵਤ ਗ੍ਰੰਥਾਂ ਵਿਚ ਹੀ ਮਿਲਦਾ ਹੈ ਪਰ ਫਿਰ ਵੀ ਇਸ ਦਾ ਪ੍ਰਾਚੀਨਤਮ ਆਧਾਰ ਵੇਦਾਂ ਵਿਚੋਂ ਵੀ ਉਪਲਬਧ ਹੁੰਦਾ ਹੈ। ਰਿਗ ਵੇਦ ਵਿਚ ਵਿਸ਼ਨੂੰ ਦਾ, ਸਤਪਥ ਬ੍ਰਾਹਮਣ ਵਿਚ ਸਤਸਯ ਰੂਪ ਧਾਰਨ ਕਰਨ ਦਾ, ਜੈਮਨੀਯ ਬ੍ਰਾਹਬਣ ਵਿਚ ਕੂਰਮ ਦਾ, ਤੈਤਿਰੀਯ ਸਹਿੰਤਾ ਵਿਚ ਵਰਾਹ ਅਤੇ ਵਾਮਨ ਦਾ ਅਤੇ ਤੈਤਿਰੀਯ ਆਰਣਯਕ ਵਿਚ ਨਰਸਿੰਹ ਦਾ ਉਲੇਖ ਮਿਲਦਾ ਹੈ।

**ਬੁੱਧ ਮਤ ਵਿਚ ਅਵਤਾਰਵਾਦ** : ਬੁੱਧ ਮਤ ਦੇ ਮਹਾਯਾਨੀ ਪੰਥ ਦੀ ਮਾਨਿਅਤਾ ਅਨੁਸਾਰ ਨਿਰਵਾਣ ਪ੍ਰਾਪਤੀ ਉਪਰੰਤ ਜਿਥੇ ਬੁੱਧ ਅਵਤਾਰ ਧਾਰਨ ਕਰਦੇ ਹਨ, ਉਥੇ ਬੋਧੀਸੱਤਵ ਵੀ ਤੁਸ਼ਿਤ ਨਾਮੀ ਸ੍ਵਰਗ ਵਿਚ ਕਰਮ ਫਲ ਦੀ ਪਰਪਕਤਾ ਅਤੇ ਪੂਰਨਤਾ ਦੀ ਉਡੀਕ ਕਰਦੇ ਹੋਏ ਉਚਿਤ ਅਵਸਰ ਆਉਣ ਤੇ ਬੁੱਧ ਦੇ ਰੂਪ ਵਿਚ ਅਵਤ੍ਰਿਤ ਹੁੰਦੇ ਹਨ।[96] ਤਿਬਤ ਵਿਚ ਦਲਾਈ ਲਾਮਾ ਨੂੰ ਅਵਿਲੋਕਤੇਸ਼ਵਰ ਬੁੱਧ ਦਾ ਅਵਤਾਰ ਮੰਨਣ ਦੀ ਪਰੰਪਰਾ, ਉਸ ਨੂੰ ਧਾਰਮਿਕ ਗੁਰੂ ਅਤੇ ਰਾਜਾ ਦੇ ਰੂਪ ਵਿਚ ਪ੍ਰਤਿਸ਼ਠਿਤ ਕਰਨ ਦਾ ਰਿਵਾਜ, ਉਸ ਦੀ ਮ੍ਰਿਤੂ ਉਪਰੰਤ ਉਸ ਦੀ ਆਤਮਾ ਮਠ ਦੇ ਹੀ ਨੇੜੇ ਕਿਸੇ ਬਾਲਕ ਵਿਚ ਪ੍ਰਵੇਸ਼ ਹੋਣ ਦੀ ਮਾਨਿਅਤਾ, ਉਪਰੋਕਤ ਤੱਥ ਦੀ ਪੁਸ਼ਟੀ ਲਈ ਪ੍ਰਮਾਣ ਹਨ। ਪਰ ਬੁੱਧ ਮਤ ਵਿਚ ਅਵਤਾਰਵਾਦ ਦਾ ਇਹ ਸਿੱਧਾਂਤ ਇਸ ਮਤ ਦੀ ਮੁਢਲੀ ਵਿਚਾਰਧਾਰਾ ਦੇ ਅਨੁਕੂਲ ਨਹੀਂ ਸਗੋਂ ਹੋਰ ਮਤਾਂ ਦੇ ਪ੍ਰਭਾਵ ਕਾਰਨ ਬਾਅਦ ਵਿਚ ਵਿਕਸਿਤ ਹੋਇਆ ਹੈ।

**ਈਸਾਈ ਮਤ ਵਿਚ ਅਵਤਾਰਵਾਦ** : ਈਸਾਈ ਮੱਤ ਦੇ ਤ੍ਰੈਮੂਰਤੀ ਸਿੱਧਾਂਤ ਵਿਚ ਪਿਤਾ, ਪੁੱਤਰ ਅਤੇ ਰੂਹਲ ਕੁਦਸ (Holy Ghost) ਤਿੰਨ ਵਿਅਕਤੀਆਂ ਦੀ ਮਾਨਿਅਤਾ ਪ੍ਰਮੁੱਖ ਹੈ। ਇਸ ਸਿਧਾਂਤ ਅਨੁਸਾਰ ਈਸਾ ਰਬ ਦਾ ਪੁੱਤਰ ਹੈ ਅਤੇ ਉਸ ਵਿਚ ਰਬ ਦੀ ਰੂਹ ਰੂਹਲ ਕੁਦਸ ਨੇ ਨਿਵਾਸ ਕੀਤਾ ਹੈ। ਭਾਵੇਂ ਇਹ ਤਿੰਨੇ ਵਿਅਕਤੀਆਂ ਵਖ ਵਖ ਅਸਤਿਤ੍ਵ ਰਖਦੀਆਂ ਹਨ ਪਰ ਆਪਣੇ ਮੂਲ ਰੂਪ ਵਿਚ ਇਹ ਇਕੋ ਹੀ ਹਨ। ਈਸਾ ਨੂੰ ਰਬ ਦਾ ਪੁੱਤਰ ਕਹੇ ਜਾਣ ਦੇ ਦੋ ਕਾਰਨ ਹਨ। ਇਕ ਤਾਂ ਇਹ ਕਿ ਉਹ ਮਰੀਅਮ ਦੇ ਰੂਹਲ-ਕੁਦਸ ਰਾਹੀਂ ਗਰਭਵਤੀ ਹੋਣ ਤੋਂ ਪੈਦਾ ਹੋਏ। ਦੂਜਾ, ਯਹੂਨਾ ਨਾਂ ਦੇ ਸਾਧੂ ਪਾਸੋਂ ਯਾਰੂਨ ਨਦੀ ਦੇ ਪਾਣੀ ਨਾਲ ਬਿਪਤਿਸਮਾ ਲੈਣ ਸਮੇਂ ਉਨ੍ਹਾਂ ਦੇ ਅੰਦਰ ਰਬ ਦੀ ਰੂਹ ਰੂਹਲ-ਕੁਦਸ ਨੇ ਕਬੂਤਰ ਦਾ ਰੂਪ ਧਾਰ ਕੇ ਪ੍ਰਵੇਸ਼ ਕੀਤਾ ਅਤੇ ਇਸ ਦੇ ਨਾਲ ਹੀ ਇਹ ਆਕਾਸ਼ ਬਾਣੀ ਹੋਈ ਮੰਨੀ ਜਾਂਦੀ ਹੈ ਕਿ 'ਇਹ ਮੇਰਾ ਪਿਆਰਾ ਪੁੱਤਰ ਹੈ, ਮੈਂ ਇਸ ਤੇ ਬਹੁਤ ਪ੍ਰਸੰਨ ਹਾਂ'। ਈਸਾਈ ਮਤ ਦਾ ਇਹ ਸਿੱਧਾਂਤ ਭਾਰਤੀ ਅਵਤਾਰਵਾਦ ਨਾਲੋਂ ਵਿਲਖਣਤਾ ਰਖਦਾ ਹੈ।

**ਗੁਰੂ ਗ੍ਰੰਥ ਬਾਣੀ ਵਿਚ ਅਵਤਾਰਵਾਦ** : ਗੁਰੂ ਗ੍ਰੰਥ ਬਾਣੀ ਵਿਚ ਅੰਕਿਤ ਗੁਰੂ ਕਵੀਆਂ ਦੇ ਪ੍ਰਸੰਗ ਵਿਚ ਉਚਾਰਨ ਕੀਤੇ ਹੋਏ ਭੱਟਾਂ ਦੇ ਸਵਈਏ ਇਸੇ ਭਾਰਤੀ ਅਵਤਾਰਵਾਦ ਦੇ ਸਿੱਧਾਂਤ ਦਾ ਪ੍ਰਤਿਪਾਦਨ ਕਰਦੇ ਹਨ। ਭਾਈ ਗੁਰਦਾਸ ਨੇ ਵੀ ਗੁਰੂ ਨਾਨਕ ਨੂੰ ਆਪਣੀ ਪਹਿਲੀ ਵਾਰ ਵਿਚ ਅਕਾਲ ਪੁਰਖ ਦਾ ਉਹੀ ਰੂਪ ਮੰਨਿਆ ਹੈ ਜਿਸ ਦੀ ਕਲਪਨਾ ਪੌਰਾਣਿਕ ਵਿਚਾਰ ਪੱਧਰੀ ਨੇ ਅਵਤਾਰ ਧਾਰਨ ਦੀ ਪਰਿਭਾਸ਼ਾ ਵਿਚ ਕੀਤੀ ਹੈ।[97] ਡਾਕਟਰ ਭਾਈ ਜੋਧ ਸਿੰਘ ਅਨੁਸਾਰ 'ਗੁਰੂ' ਪਦ ਸਿੱਖ ਧਰਮ ਵਿਚ ਅਵਤਾਰ ਦੇ ਅਰਥਾਂ ਵਿਚ ਵਰਤਿਆ ਗਿਆ

96. ਨਾਗਰੀ ਪ੍ਰਚਾਰਿਣੀ ਸਭਾ : ਹਿੰਦੀ ਵਿਸ਼ਵ ਕੋਸ਼, ਪੰਨਾ 265

67. ਡਾ. ਰਤਨ ਸਿੰਘ ਜੱਗੀ : ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 326

ਹੈ ਤੇ ਇਸ ਦਾ ਭਾਵ ਉਨ੍ਹਾਂ ਖਾਸ ਹਸਤੀਆਂ ਤੋਂ ਹੈ ਜੋ ਨਿਰੰਕਾਰ ਵਲੋਂ ਧਰਮ ਨੂੰ ਮੁੜ ਪਰਗਟ ਕਰਨ ਲਈ ਘਲੀਆਂ ਗਈਆਂ ਸਨ।[98]

**ਗੁਰੂ ਗ੍ਰੰਥ ਬਾਣੀ ਅਨੁਸਾਰ ਅਵਤਾਰਵਾਦ ਦਾ ਖੰਡਨ** : ਗੁਰੂ ਗ੍ਰੰਥ ਬਾਣੀ ਦੇ ਸਮੁੱਚੇ ਰੂਪ ਨੂੰ ਪਰਖਿਆਂ ਉਪਰੋਕਤ ਵਿਦਵਾਨਾਂ ਦੇ ਕਥਨਾਂ ਦੀ ਸਾਰਥਕਤਾ ਦਾ ਭਾਵੇਂ ਆਭਾਸ ਪ੍ਰਤੀਤ ਹੁੰਦਾ ਹੈ ਪਰ ਇਹ ਗੱਲ ਵੀ ਭੁਲਣੀ ਨਹੀਂ ਚਾਹੀਦੀ ਕਿ ਭਾਈ ਗੁਰਦਾਸ ਅਤੇ ਭੱਟਾਂ ਦੇ ਸੰਸਕਾਰ ਜਿਥੇ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਤੋਂ ਮੁਕਤ ਨਹੀਂ ਸਨ, ਉਥੇ ਉਹ ਗੁਰੂਆਂ ਦੇ ਅਨਿੰਨ ਸੇਵਕ ਹੋਣ ਕਰਕੇ ਸ਼ਰਧਾ ਦੀ ਭਾਵਨਾ ਅਧੀਨ ਗੁਰੂਆਂ ਦੀ ਵਡਿਆਈ ਨੂੰ ਅਵਤਾਰਾਂ ਨਾਲ ਉਪਮਾਉਣ ਦੀ ਪ੍ਰਬਲ ਰੁਚ ਰਖਦੇ ਸਨ। ਉਂਞ ਗੁਰੂ ਗ੍ਰੰਥ ਵਿਚ ਗੁਰੂਆਂ ਦੇ ਸਿੱਧਾਂਤਗਤ ਵਿਚਾਰ ਭਾਰਤੀ ਅਵਤਾਰਵਾਦ ਦੀ ਵਿਚਾਰਧਾਰਾ ਨੂੰ ਸ੍ਵੀਕਾਰ ਨਹੀਂ ਕਰਦੇ। ਗੁਰੂਆਂ ਨੇ ਆਪਣੀ ਰਚਨਾਂ ਵਿਚ 'ਅਵਤਾਰ' ਸ਼ਬਦ ਨੂੰ ਜਨਮ ਲੈਣ ਦੇ ਅਰਥਾਂ ਵਿਚ ਲਿਆ ਹੈ ਅਤੇ ਇਨ੍ਹਾਂ ਅਰਥਾਂ ਅਨੁਸਾਰ ਉਨ੍ਹਾਂ ਦੇ ਵਿਚਾਰ ਵਿਚ ਸਾਰਾ ਸੰਸਾਰ ਹੀ ਪਰਮਾਤਮਾ ਦਾ ਅਵਤਾਰ ਹੈ।[99] ਉਨ੍ਹਾਂ ਦਾ ਮਤ ਹੈ ਕਿ ਪਰਮਾਤਮਾ ਕਦੇ ਵੀ ਜਨਮ ਨਹੀਂ ਲੈਂਦਾ ਅਤੇ ਜਿਨ੍ਹਾਂ ਅਵਤਾਰਾਂ ਦੀ ਮਾਨਿਅਤਾ ਸੰਸਾਰ ਵਿਚ ਪ੍ਰਸਿੱਧ ਹੈ ਉਹ ਪਰਮਾਤਮਾ ਆਪ ਨਹੀਂ ਬਲਕਿ ਉਸ ਦੀ ਕਿਰਤ ਹਨ।[100] ਇਹ ਅਵਤਾਰ ਤਾਂ ਆਪ ਹੀ ਮੋਹ ਮਾਇਆ ਵਿਚ ਫਸੇ ਹੋਏ[101] ਰੋਗੀ ਹੁੰਦੇ ਹਨ।[102] ਇਸ ਲਈ ਇਨ੍ਹਾਂ ਦੀ ਮਾਨਿਅਤਾ ਅਤੇ ਪੂਜਾ ਨਿਰੋਲ ਪਾਣੀ ਰਿੜਕਨ ਦੇ ਤੁਲ ਹੈ।[103] ਗੁਰੂ ਗ੍ਰੰਥ ਬਾਣੀ ਅਨੁਸਾਰ ਇਹ ਅਵਤਾਰ ਈਸ਼ਵਰ ਦੀ ਮਹਿਮਾ ਦਾ ਅੰਤ ਨਹੀਂ ਪਾ ਸਕਦੇ।[104] ਅਵਤਾਰ ਦੇ ਸਿੱਧਾਂਤ ਦਾ ਖੰਡਨ ਕਰਦੇ ਹੋਏ ਗੁਰੂ ਅਰਜਨ ਹੇਠ ਲਿਖੇ ਸ਼ਬਦ ਵਿਚ ਦਸਦੇ ਹਨ ਕਿ ਸ੍ਰੀ ਕ੍ਰਿਸ਼ਨ ਨੂੰ ਰਬ ਦਾ ਅਵਤਾਰ ਸਮਝ ਕੇ ਉਨ੍ਹਾਂ ਦੀ ਜਨਮ ਅਸ਼ਟਮੀ ਮਨਾਉਣ ਵਾਲੇ ਕੱਚੇ ਲੋਕ ਇਹ ਗੱਲ ਭੁਲ ਜਾਂਦੇ ਹਨ ਕਿ ਈਸ਼ਵਰ ਜਨਮ ਮਰਨ ਤੋਂ ਰਹਿਤ ਹੈ। ਉਹ ਤਾਂ ਹਰ ਥਾਂ ਸਮਾਇਆ ਹੋਇਆ ਹੈ। ਇਸ ਲਈ ਜਿਹੜੀ ਜ਼ਬਾਨ ਇਹ ਕੁਫ਼ਰ ਬੋਲਦੀ ਹੈ ਕਿ ਪਰਮਾਤਮਾ ਅਵਤਾਰ ਧਾਰਦਾ ਹੈ ਉਸ ਦਾ ਵਿਨਾਸ਼ ਹੋ ਜਾਣਾ ਚਾਹੀਦਾ ਹੈ।

ਸਗਲ ਬੀਤਿ ਪਾਸਿ ਡਾਰਿ ਰਾਖੀ ॥  
ਅਸਟਮ ਥੀਤਿ ਗੋਬਿੰਦ ਜਨਮਾਸੀ ॥  
ਭਰਮਿ ਭੂਲੇ ਨਰ ਕਰਤ ਕਚਰਾਇਣ ॥  
ਜਨਮ ਮਰਣ ਤੇ ਰਹਤ ਨਾਰਾਇਣ ॥ ੧ ॥ ਰਹਾਉ ॥  
ਕਰਿ ਪੰਜੀਰ ਖਵਾਇਓ ਚੋਰ ॥  
ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥ 2 ॥  
ਸਗਲ ਪਰਾਧ ਦੇਹਿ ਲੋਰੋਨੀ ॥  
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥ 3 ॥

98. ਡਾ. ਭਾਈ ਜੋਧ ਸਿੰਘ : ਗੁਰਮਤਿ ਨਿਰਣਯ ਪੰਨਾ 108  
99. ਇਹੁ ਵਿਸੁ ਸੰਸਾਰੁ ਤੁਮ ਦੇਖਦੇ ਇਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ। ਰਾਮਕਲੀ, 3922  
100. ਮਾਰੂ ਸੋਲਹੇ, 1,1037  
101. ਵਾਰ ਰਾਮਕਲੀ, 1,953  
102. ਭੈਰਉ, 2,1153  
103. ਸੋਰਠਿ, 1,637  
104. ਰਾਮਕਲੀ, 5,894

ਜਨਮਿ ਨ ਮਰੈ ਨ ਆਵੈ ਨ ਜਾਇ ॥
ਨਾਨਕ ਕਾ ਪ੍ਰਭੁ ਰਹਿਓ ਸਮਾਇ ॥[105]

**ਗੁਰੂ ਗੋਬਿੰਦ ਸਿੰਘ ਦੇ ਵਿਚਾਰ** : ਗੁਰੂ ਗੋਬਿੰਦ ਸਿੰਘ ਦੀ ਰਚਨਾ ਵੀ ਉਪਰੋਕਤ ਗੁਰੂਆਂ ਦੇ ਅਵਤਾਰਵਾਦ ਸੰਬੰਧੀ ਵਿਚਾਰਾਂ ਦਾ ਸਮਰਥਨ ਕਰਦੀ ਹੈ :

(ੳ) ਕਾਹੂ ਲੈ ਰਾਮ ਕਹਯਿ ਕ੍ਰਿਸਨਾ ਕਾਹੂ ਮਨੈ ਅਵਤਾਰ ਮਾਨਿਯੋ ॥
ਫੋਕਟ ਧਰਮ ਬਿਸਾਰ ਸਭੈ ਕਰਤਾਰ ਹੀ ਕਉ ਕਰਤਾ ਜੀਅ ਜਾਨਿਯੋ ॥[106]

(ਅ) ਬਿਨ ਕਰਤਾਰ ਨ ਕਿਰਤਮ ਮਾਨੋ ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥[107]

(ੲ) ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ
ਕਉਨ ਕਾਜ ਕਹਾਹਿਗੇ ਆਨ ਦੇਵਕਿ ਨੰਦ ॥[108]

(ਸ) ਕਿਤੇ ਕ੍ਰਿਸ਼ਨ ਸੇ ਕੀਟ ਕੋਟੇ ਬਨਾਇ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਇ ॥
ਮਹਾਦੀਨ ਕੇਤੇ ਪ੍ਰਿਥੀ ਮਾਝ ਹੂਏ ॥
ਸਮੈ ਆਪਨੀ ਆਪਨੀ ਅੰਤ ਮੂਏ ॥[109]

(ਹ) ਜਾਲ ਬਧੇ ਸਭ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ ॥[110]

(ਕ) ਜਿਹ ਕੋਟਿ ਇੰਦ੍ਰ ਨ੍ਰਿਪਾਰ ॥ ਕਈ ਬ੍ਰਹਮਾ ਬਿਸਨ ਬਿਚਾਰ ॥
ਕਈ ਰਾਮ ਕ੍ਰਿਸ਼ਨ ਰਸੂਲ ॥ ਬਿਨ ਭਗਤ ਕੋ ਨ ਕਬੂਲ ॥[111]

ਸੋ ਗੁਰੂ ਗੋਬਿੰਦ ਸਿੰਘ ਜੀ ਦੇ ਵਿਚਾਰ ਅਨੁਸਾਰ ਵੀ ਅਵਤਾਰਾਂ ਦੀ ਮਾਨਿਅਤਾ ਫੋਕਟ ਧਰਮ ਹੈ। ਆਦਿ, ਅਜੋਨਿ, ਅਜੈ, ਅਬਿਨਾਸੀ ਪਰਮੇਸਰ ਦਾ ਕੋਈ ਮਾਤਾ ਪਿਤਾ ਨਹੀਂ ਅਤੇ ਨ ਹੀ ਉਸ ਦੀ ਕੋਈ ਬਿੰਦੀ ਔਲਾਦ ਹੀ ਹੈ। ਜਿਹੜੇ ਅਵਤਾਰ ਪਰਮਾਤਮਾ ਦੀ ਭਗਤੀ ਬਿਨਾਂ ਉਸ ਦੀ ਦਰਗਾਹ ਵਿਚ ਕਬੂਲੇ ਹੀ ਨਹੀਂ ਜਾ ਸਕਦੇ ਉਹ ਬ੍ਰਹਮ ਕਿਵੇਂ ਹੋ ਸਕਦੇ ਹਨ ? ਗੁਰੂ ਗੋਬਿੰਦ ਸਿੰਘ ਨੇ ਤਾਂ ਖੁਦ ਆਪਣੇ ਆਪ ਨੂੰ ਵੀ ਈਸ਼ਵਰ ਜਾਂ ਉਸ ਦਾ ਅਵਤਾਰ ਕਹਿਣ ਵਾਲਿਆਂ ਨੂੰ ਚੇਤਾਵਨੀ ਦਿੱਤੀ ਹੈ ਕਿ ਜਿਹੜਾ ਉਨ੍ਹਾਂ ਨੂੰ ਪਰਮੇਸਰ ਮੰਨੇਗਾ ਉਹ ਨਰਕਗਾਮੀ ਹੋਵੇਗਾ।[112]

ਉਪਰੋਕਤ ਗੁਰੂ ਵਾਕਾਂ ਦੇ ਪ੍ਰਕਾਸ਼ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਬਾਣੀ ਦੇ ਸਿੱਧਾਂਤਿਕ ਪੱਖ ਅਨੁਸਾਰ ਭਾਰਤੀ ਪਰੰਪਰਾ ਦਾ ਅਵਤਾਰ ਸਿੱਧਾਂਤ ਗੁਰੂਆਂ ਨੂੰ ਪਰਵਾਨ ਨਹੀਂ। ਭਾਵੇਂ ਗੁਰੂ ਗ੍ਰੰਥ ਵਿਚ ਗੁਰੂਆਂ ਦੇ ਅਨੇਕ ਸ਼ਰਧਾਲੂ ਗੁਰਸਿੱਖਾਂ ਅਤੇ ਭੱਟਾਂ ਦੁਆਰਾ ਗੁਰੂਆਂ ਦੀ ਉਪਮਾਂ ਅਤੇ ਸੁਰੂਪ ਨੂੰ ਭਾਰਤੀ ਅਵਤਾਰ ਪਰੰਪਰਾਂ ਦੇ ਅਨੁਕੂਲ ਹੀ ਪ੍ਰਤਿਪਾਦਿਤ ਕਰਨ ਦਾ ਯਤਨ ਕੀਤਾ ਗਿਆ ਹੈ ਪਰ ਸਿੱਧਾਂਤਿਕ ਤੌਰ ਤੇ ਗੁਰੂਆਂ ਦਾ ਨਿੱਜੀ

105. ਭੈਰਓ, 5,1136
106. 33 ਸਵਈਏ, ਪਾਤਸ਼ਾਹੀ, 10
107. ਕਲਿਆਣ ਪਾਤਸਾਹੀ, 10
108. ਤਿਲੰਗ ਕਾਫੀ, ਪਾਤਸ਼ਾਹੀ, 10
109. ਬਚਿਤ੍ਰ ਨਾਟਕ, ਪਾਤਸ਼ਾਹੀ, 10
110. 33 ਸਵੈਏ, ਪਾਤਸ਼ਾਹੀ, 10
111. ਅਕਾਲ ਉਸਤਤ, ਪਾਤਸ਼ਾਹੀ, 10
112. [illegible] 10

ਕਲਾਮ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਪਰਮਾਤਮਾ ਕਦੇ ਵੀ ਅਵਤਾਰ ਨਹੀਂ ਧਾਰਦਾ ਅਤੇ ਇਸੇ ਲਈ ਗੁਰੂ ਕਦੇ ਵੀ ਪਰਮਾਤਮਾ ਦੇ ਅਵਤਾਰ ਨਹੀਂ ਹੋ ਸਕਦੇ। ਉਹ ਸਾਧਾਰਣ ਮਨੁੱਖਾਂ ਵਾਂਗ ਹੀ ਸੰਸਾਰ ਵਿਚ ਆਉਂਦੇ ਹਨ ਪਰ ਆਪਣੀਆਂ ਅਨੁੱਪਮ ਆਤਮਿਕ ਪ੍ਰਾਪਤੀਆਂ ਕਾਰਨ ਅਕਾਲ ਪੁਰਖ ਨਾਲ ਤਦਰੂਪ ਹੋ ਕੇ ਖਾਲਕ ਅਤੇ ਖਲਕਤ ਦੀ ਸੇਵਾ ਵਿਚ ਲੀਨ ਹੋਏ ਰਹਿੰਦੇ ਹਨ।

ਗੁਰੂ ਨਾਨਕ ਦੀ ਅਣਥਕ ਅਤੇ ਅਦੁੱਤੀ ਸੇਵਾ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਲਿਖਦੇ ਹਨ ਕਿ ਉਨ੍ਹਾਂ ਨੇ ਰੇਤ ਅਤੇ ਅੱਕਾਂ ਦਾ ਆਹਾਰ ਕਰਦੇ ਹੋਏ ਬੰਦਗੀ ਦੇ ਰੂਪ ਵਿਚ ਘੋਰ ਤਪ ਕੀਤਾ ਸੀ ਜਿਸ ਦਾ ਸਦਕਾ ਉਨ੍ਹਾਂ ਦੀ ਈਸ਼ਵਰ ਨਾਲ ਬਣ ਆਈ ਅਤੇ ਉਹ ਸੱਚ ਖੰਡ ਦੇ ਵਾਸੀ ਬਣੇ।[113] ਇਸੇ ਤਰ੍ਹਾਂ ਹੋਰ ਗੁਰੂਆਂ ਦੀ ਸੇਵਾ ਘਾਲਣਾ ਦੇ ਵਖ ਵਖ ਰੂਪਾਂ ਦਾ ਉਲੇਖ ਵੀ ਗੁਰੂ ਗ੍ਰੰਥ ਅਤੇ ਹੋਰ ਸਿੱਖ ਸਾਹਿਤ ਵਿਚੋਂ ਉਪਲਬਧ ਹੁੰਦਾ ਹੈ। ਗੁਰੂ ਵਿਅਕਤੀਆਂ ਆਪਣੀ ਘਾਲ ਕਮਾਈ ਸਦਕਾ ਹੀ ਉਸ ਆਤਮਿਕ ਅਵਸਥਾ ਤੇ ਪੁਜਦੀਆਂ ਹਨ ਜਿਥੇ ਉਨ੍ਹਾਂ ਦੀ ਆਤਮਾਂ ਪਰਮੇਸਰ ਨਾਲ ਇਕ ਰੂਪ ਹੋ ਜਾਂਦੀ ਹੈ। ਸੱਚ ਖੰਡ ਦੀ ਇਸ ਅਵਸਥਾ ਤਕ ਪੁਜਣ ਲਈ ਸਾਧਕ ਨੂੰ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਆਦਿ ਅਵਸਥਾਵਾਂ ਵਿਚੋਂ ਲੰਘਣਾ ਪੈਂਦਾ ਹੈ। ਇਹ ਪਰਵਾਨ ਚੜ੍ਹੀ ਆਤਮਾ ਹੀ ਗੁਰੂ ਜੋਤਿ ਹੈ, ਜੋ ਹੋਰਾਂ ਗੁਰੂ ਵਿਅਕਤੀਆਂ ਵਿਚ ਪ੍ਰਵੇਸ਼ ਕਰਦੀ ਹੈ। ਸੋ ਗੁਰੂ, ਪਰਮਾਤਮਾਂ ਜਾਂ ਵਿਸ਼ਨੂੰ ਦਾ ਅਵਤਾਰ ਨਹੀਂ ਬਲਕਿ ਗੁਰੂ ਦੀ ਪੂਰਨ ਅਤੇ ਪਰਵਾਨ ਆਤਮਾ ਵਿਚ ਪਰਮਾਤਮਾ ਦੀ ਗਿਆਨ ਜੋਤਿ (ਉਸ ਦੀ ਹੋਂਦ ਦਾ ਪ੍ਰਕਾਸ਼) ਦਾ ਅਵਤ੍ਰਿਤ ਰੂਪ ਹੈ।

ਗੁਰੂ ਗ੍ਰੰਥ ਵਿਚ ਅੰਕਿਤ ਜੋਤਿ ਦਾ ਇਹ ਸਿੱਧਾਂਤ ਈਸਾਈ ਮਤ ਦੇ ਤ੍ਰੈਮੂਰਤੀ (Trinity) ਸਿੱਧਾਂਤ ਨਾਲ ਵੀ ਮੇਲ ਨਹੀਂ ਖਾਂਦਾ। ਗੁਰੂ ਗ੍ਰੰਥ ਅਨੁਸਾਰ ਰਬ ਅਜੂਨੀ ਹੈ ਇਸ ਲਈ ਨ ਤਾਂ ਉਹ ਕਿਸੇ ਦਾ ਪਿਤਾ ਹੋ ਸਕਦਾ ਹੈ ਅਤੇ ਨ ਹੀ ਉਸ ਦਾ ਕੋਈ ਪੁੱਤਰ। ਰਬ ਦੀ ਰੂਹ 'ਰੂਹਲ ਕੁਦਸ' ਦੀ ਮਾਨਿਅਤਾ ਵੀ ਗੁਰਮਤਿ ਵਿਚ ਸ੍ਵੀਕਾਰ ਨਹੀਂ ਹੈ, ਕਿਉਂਕਿ ਪਰਮਾਤਮਾ ਦੀ ਜੋਤਿ ਤਾਂ ਪਹਿਲਾਂ ਹੀ ਹਰ ਪ੍ਰਾਣੀ ਵਿਚ ਵਿਦਮਾਨ ਹੈ। ਭਾਵੇਂ ਗੁਰਬਾਣੀ ਵਿਚ ਕਈ ਥਾਵਾਂ ਤੇ ਇਹ ਵੀ ਜ਼ਿਕਰ ਆਉਂਦਾ ਹੈ ਕਿ ਪਰਮਾਤਮਾ ਆਪਣੇ ਆਪ ਨੂੰ ਸਤਿਗੁਰੂ ਵਿਚ ਰਖਦਾ ਹੈ ਪਰ ਇਹ ਸਿੱਧਾਂਤ 'ਰੂਹਲ ਕੁਦਸ' ਸਿੱਧਾਂਤ ਨਾਲ ਮੇਲ ਨਹੀਂ ਖਾਂਦਾ। ਇਥੇ ਨਾ ਤਾਂ ਰਬ ਦੀ ਰੂਹ ਨਾਲ ਗੁਰੂ ਜਨਨੀ ਗਰਭਵਤੀ ਹੀ ਹੁੰਦੀ ਹੈ ਤੇ ਨ ਹੀ ਰਬ ਕਿਸੇ ਪੰਛੀ ਦੇ ਰੂਪ ਵਿਚ ਗੁਰੂ ਆਤਮਾ ਵਿਚ ਪ੍ਰਵੇਸ਼ ਹੀ ਕਰਦਾ ਹੈ। 'ਸਤਿਗੁਰੂ ਵਿਚ ਆਪਿ ਰਖਿਓਨ' ਦੀ ਅਵਸਥਾ ਰਹੱਸ-ਅਨੁਭੂਤੀ ਦੀ ਪਰਮ ਉੱਚ ਅਵਸਥਾ ਹੈ ਜਿਥੇ ਮਨੁੱਖੀ ਆਪਾ ਅਕਾਲ ਪੁਰਖ ਵਿਚ ਆਪਣੇ ਆਪ ਦੀ ਪੂਰਨ ਹਲੂਲਤਾ ਦਾ ਪੂਰਨ ਅਹਿਸਾਸ ਕਰਦਾ ਹੈ।

ਪਰ ਗੁਰਬਾਣੀ ਵਿਚ ਕਈ ਅਜਿਹੇ ਉਲੇਖ ਵੀ ਮਿਲਦੇ ਹਨ ਜਿਥੇ ਗੁਰੂ ਕਵੀ ਪਰਮਾਤਮਾ ਨਾਲ ਪਿਤਾ-ਪੁੱਤਰ ਦੀ ਪਿਆਰ ਭਾਵਨਾ ਨੂੰ ਪ੍ਰਦਰਸ਼ਿਤ ਕਰਦੇ ਪ੍ਰਤੀਤ ਹੁੰਦੇ ਹਨ।[114]

113. ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ ॥
ਰੇਤੁ ਅਕੁ ਆਹਾਰ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ ॥
ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ ॥
ਬਾਬਾ ਪੈਧਾ ਸਚ ਖੰਡ, ਨਉ ਨਿਧਿ ਨਾਮੁ ਗਰੀਬੀ ਪਾਈ ॥ ਵਾਰ, I, ਪਉੜੀ, 24

114. ਮਾਝ, 5, 103; ਭੈਰਉ, 5, 1144; ਮਲਾਰ, 5, 1266; ਕਲਿਆਣ, 4, 1321; ਸੋਰਠਿ, 5, 626-27; ਆਸਾ ਕਬੀਰ. 478; ਸਾਰੰਗ, 5, 1215

ਇਹ ਰਿਸ਼ਤਾ ਭਗਤੀ ਭਾਵਨਾ ਅਧੀਨ ਹੀ ਕਾਇਮ ਕੀਤਾ ਗਿਆ ਹੈ। ਪਰਮਾਤਮਾ ਸਾਰੇ ਵਿਸ਼ਵ ਦਾ ਸਿਰਜਨਹਾਰ ਹੈ ਇਸ ਲਈ ਉਹ ਸਾਰੀ ਸ੍ਰਿਸ਼ਟੀ ਦਾ ਹੀ ਪਿਤਾ ਹੈ। ਇਨ੍ਹਾਂ ਅਰਥਾਂ ਵਿਚ ਹੀ ਗੁਰ ਕਵੀ ਆਪਣੇ ਆਪ ਨੂੰ ਉਸ ਦੇ ਪੁੱਤਰ ਸਮਝਦੇ ਹਨ। ਗੁਰੂ ਗੋਬਿੰਦ ਸਿੰਘ ਦਾ ਇਹ ਕਹਿਣਾ ਕਿ ਪਰਮਾਤਮਾ ਨੇ ਉਨ੍ਹਾਂ ਨੂੰ ਖਾਲਸਾ ਪੰਥ ਦੀ ਸਾਜਨਾ ਲਈ ਆਪਣਾ ਪੁੱਤਰ ਬਣਾ ਕੇ ਭੇਜਿਆ ਹੈ, ਵੀ ਇਸੇ ਅਸੀਮ ਭਗਤੀ ਭਾਵਨਾ ਦਾ ਹੀ ਸੂਚਕ ਹੈ। ਅੰਤਰ ਕੇਵਲ ਇੰਨਾ ਹੈ ਕਿ ਗੁਰ ਕਵੀਆਂ ਨੂੰ ਇਸ ਰਿਸ਼ਤੇ ਦਾ ਭਾਵਕ ਪੱਧਰ ਤੇ ਅਨੁਭਵ ਹੋ ਚੁਕਿਆ ਹੈ ਜਦ ਕਿ ਹੋਰ ਸੰਸਾਰ ਦੇ ਜੀਵ ਇਸ ਮਹਾਨ ਸੱਚਾਈ ਦੇ ਅਹਿਸਾਸ ਤੋਂ ਵਾਂਝੇ ਰਹਿੰਦੇ ਹਨ।

**ਗੁਰੂ ਪਰਮਾਤਮਾ ਦਾ ਪ੍ਰਤਿਨਿਧ** : ਗੁਰੂ ਗ੍ਰੰਥ ਵਿਚ ਅੰਕਿਤ ਗੁਰੂ ਦੇ ਮਨੁੱਖੀ ਸਰੂਪ ਸੰਬੰਧੀ ਅਗਲੀ ਵਿਸ਼ੇਸ਼ਤਾ ਇਹ ਹੈ ਕਿ ਗੁਰੂ ਇਕ ਈਸ਼ਵਰ ਵਲੋਂ ਹੀ ਭੇਜੀ ਹੋਈ ਅਤੇ ਪੂਰਨ ਅਧਿਕਾਰ ਸੱਤਾ ਸੰਪੰਨ ਵਿਅਕਤੀ (commissioned personality) ਹੁੰਦਾ ਹੈ। ਇਹ ਅਧਿਕਾਰ ਜਾਂ ਤਾਂ ਉਸ ਨੂੰ ਇਸ ਸੰਸਾਰ ਵਿਚ ਜਨਮ ਲੈਣ ਤੋਂ ਪਹਿਲਾਂ ਹੀ ਪਰਮਾਤਮਾ ਵਲੋਂ ਮਿਲਿਆ ਹੁੰਦਾ ਹੈ ਤੇ ਜਾਂ ਫਿਰ ਉਹ ਇਸ ਅਧਿਕਾਰ ਨੂੰ ਆਪਣੇ ਪੂਰਬਵਰਤੀ ਗੁਰੂ ਵਿਅਕਤੀਆਂ ਪਾਸੋਂ ਪ੍ਰਾਪਤ ਕਰਦਾ ਹੈ। ਇਸ ਅਧਿਕਾਰ ਸੱਤਾ ਦਾ ਪ੍ਰਮਾਣ ਕੇਵਲ ਉਸ ਦਾ ਆਪਣਾ ਕਲਾਮ ਅਤੇ ਜੀਵਨ ਹੀ ਹੋ ਸਕਦਾ ਹੈ। ਗੁਰੂ ਵਿਅਕਤਿਤ੍ਵ ਦੇ ਇਸ ਪੱਖ ਅਨੁਸਾਰ ਪਰਮਾਤਮਾ ਗੁਰੂ ਨੂੰ ਉਚੇਚੇ ਤੌਰ ਤੇ ਆਦੇਸ਼ ਦੇ ਕੇ ਜਗਤ ਕਲਿਆਣ ਲਈ ਭੇਜਦਾ ਹੈ ਅਤੇ ਅਜਿਹਾ ਆਦੇਸ਼ ਦੇਣ ਸਮੇਂ ਨ ਕੇਵਲ ਉਸ ਨੂੰ ਆਪਣੀਆਂ ਸਭ ਸ਼ਕਤੀਆਂ ਨਾਲ ਵਿਭੂਸ਼ਿਤ ਅਤੇ ਦੈਵੀ ਗੁਣਾਂ ਨਾਲ ਅਲੰਕ੍ਰਿਤ ਹੀ ਕਰਕੇ ਭੇਜਦਾ ਹੈ ਸਗੋਂ ਉਸ ਵਿਚ ਆਪਣਾ ਆਪ ਹੀ ਰਖ ਦਿੰਦਾ ਹੈ।[115] ਗੁਰੂ ਨਾਨਕ ਮਾਰੂ ਸੋਲਹਿਆ ਵਿਚ ਇਕ ਥਾਂ ਲਿਖਦੇ ਹਨ ਕਿ ਜਦੋਂ ਅਕਾਲ ਪੁਰਖ ਆਪਣਾ ਆਪ ਕਿਸੇ ਗੁਰੂ ਵਿਚ ਰਖ ਦਿੰਦਾ ਹੈ ਤਾਂ ਅਜਿਹੇ ਗੁਰਮੁਖ ਵਿਚ ਕੋੜਾਂ ਦਾ ਉਧਾਰ ਕਰਨ ਦੀ ਸ਼ਕਤੀ ਪ੍ਰਗਟ ਹੋ ਜਾਂਦੀ ਹੈ :

ਗੁਰ ਮਹਿ ਆਪੁ ਰਖਿਆ ਕਰਤਾਰੇ ॥
ਗੁਰਮੁਖਿ ਕੋਟਿ ਅਸੰਖ ਉਧਾਰੇ ॥[116]

ਮਾਝ ਦੀ ਵਾਰ ਵਿਚ ਇਸ ਸੰਬੰਧੀ ਗੁਰੂ ਨਾਨਕ ਫਿਰ ਲਿਖਦੇ ਹਨ ਕਿ 'ਮੈਂ ਪਰਮਾਤਮਾ ਦਾ ਇਕ ਢਾਢੀ ਹਾਂ ਅਤੇ ਉਸ ਨੇ ਮੈਨੂੰ ਆਪਣੀ ਸਿਫਤ ਸਾਲਾਹ ਦੀ ਕਾਰ ਕਮਾਉਣ ਲਈ ਭੇਜਿਆ ਹੋਇਆ ਹੈ : ਇਹ ਹੁਕਮ ਉਸ ਨੇ ਮੈਨੂੰ ਉਚੇਚੇ ਤੌਰ ਤੇ ਆਪਣੇ ਮਹਿਲਾਂ ਵਿਚ ਬੁਲਾ ਕੇ ਦਿੱਤਾ ਹੈ। ਨਾਲੇ ਤਾਂ ਮੈਂ ਖੁਦ ਉਸ ਦੇ ਅੰਮ੍ਰਿਤ ਨਾਮ ਰੂਪੀ ਭੋਜਨ ਨੂੰ ਰੱਜ ਰੱਜ ਕੇ ਖਾਂਦਾ ਹਾਂ ਤੇ ਨਾਲੇ ਉਸ ਪ੍ਰਤਿਪਾਲਕ ਦੀ ਸਿਰਜੀ ਹੋਈ ਸ੍ਰਿਸ਼ਟੀ ਵਿਚ ਉਸ ਦਾ ਢਾਢੀ ਬਣ ਕੇ ਇਸ ਖ਼ਜ਼ਾਨੇ ਨੂੰ ਵੰਡਦਾ ਹਾਂ।[117]

115. ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥ ਵਾਰ ਆਸਾ, 1,466

116. ਮਾਰੂ ਸੋਲਹੇ, 1,1024

117. ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥
ਵਾਰ ਮਾਝ, 1, 150

ਗੁਰੂ ਨਾਨਕ ਦੇ ਉਪਰੋਕਤ ਕਥਨ ਤੋਂ ਇਹ ਗੱਲ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਅਨੁਸਾਰ ਗੁਰੂ ਭਾਵੇਂ ਪਰਮਾਤਮਾ ਦਾ ਰੂਪ ਅਤੇ ਉਸ ਦੀਆਂ ਸਭ ਸ਼ਕਤੀਆਂ ਦਾ ਮਾਲਕ ਹੈ ਪਰ ਫਿਰ ਵੀ ਉਹ ਉਸ ਦਾ ਸੰਸਾਰ ਵਿਚ ਭੇਜਿਆ ਹੋਇਆ ਇਕ ਸੇਵਕ ਹੀ ਰਹਿੰਦਾ ਹੈ। ਉਹ ਹੁਕਮ ਦੀ ਕਾਰ ਕੱਢਣ ਵਾਲਾ ਅਤੇ ਉਸ ਦੀ ਉਪਮਾ ਨੂੰ ਗਾਇਣ ਕਰਨ ਵਾਲਾ ਇਕ ਢਾਢੀ ਹੈ। ਜਿਵੇਂ ਇਕ ਨੌਕਰ ਮਾਲਕ ਦੀ ਬਰਾਬਰੀ ਨਹੀਂ ਕਰ ਸਕਦਾ ਭਾਵੇਂ ਮਾਲਕ ਨੌਕਰ ਨੂੰ ਜਿੰਨੀਆਂ ਮਰਜੀ ਬਰਕਤਾਂ ਅਤੇ ਨਿਆਮਤਾਂ ਦਾ ਹਕਦਾਰ ਬਣਾ ਦੇਵੇ, ਇਸੇ ਤਰ੍ਹਾਂ ਗੁਰੂ ਪਰਮਾਤਮਾ ਦੀ ਬਰਾਬਰੀ ਨਹੀਂ ਕਰ ਸਕਦਾ। ਉਹ ਉਸ ਪਾਸੋਂ ਬੇਅੰਤ ਅਧਿਕਾਰ ਸੱਤਾ ਪ੍ਰਾਪਤ ਕਰਨ ਦੇ ਬਾਵਜੂਦ ਵੀ ਉਸ ਦੇ ਸਾਹਮਣੇ ਆਪਣੇ ਆਪ ਨੂੰ ਇਕ ਛੋਟਾ ਜਿਹਾ ਕਿਰਮ ਅਤੇ ਸੇਵਕ ਹੀ ਸਮਝਦਾ ਹੈ।~ਇਹ ਕਥਨ ਗੁਰੂ ਗ੍ਰੰਥ ਦੇ ਸਾਰੇ ਗੁਰੂਆਂ ਲਈ ਠੀਕ ਢੁਕਦਾ ਹੈ।[118] ਗੁਰੂ ਰਾਮ ਦਾਸ ਇਸ ਯਥਾਰਥ ਦੀ ਪੁਸ਼ਟੀ ਕਰਦੇ ਹੋਏ ਲਿਖਦੇ ਹਨ ਕਿ :

ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹਿ ਹਰਿ ਗੁਣ ਛੰਤਾ ॥
ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥
ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥
ਹਰਿ ਦੇਵਹੁ ਦਾਨੁ ਦਇਆਲੁ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥[119]

ਇਸ ਤੋਂ ਇਲਾਵਾ ਇਸ ਕਥਨ ਦੀ ਪੁਸ਼ਟੀ ਪੁਰਾਤਨ ਜਨਮ ਸਾਖੀ ਦੀ ਵੇਈਂ ਪ੍ਰਵੇਸ਼ ਵਾਲੀ ਸਾਖੀ ਵਿਚੋਂ ਵੀ ਹੁੰਦੀ ਹੈ ਜਿਥੇ ਇਹ ਲਿਖਿਆ ਹੈ ਕਿ ਜਦੋਂ ਗੁਰੂ ਨਾਨਕ ਅਕਾਲ ਪੁਰਖ ਦੀ ਹਜ਼ੂਰੀ ਵਿਚ ਪੁੱਜੇ ਤਾਂ ਉਨ੍ਹਾਂ ਨੂੰ ਨਿਰੰਕਾਰ ਨੇ ਵਿਸ਼ੇਸ਼ ਹੁਕਮ ਦਿੱਤੇ ਅਤੇ ਸਭ ਰੂਹਾਨੀ ਤਾਕਤਾਂ ਨਾਲ ਮਾਲਾ ਮਾਲ ਕਰਕੇ ਸੰਸਾਰ ਵਿਚ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਭੇਜਿਆ।[120] ਗੁਰੂ ਗੋਬਿੰਦ ਸਿੰਘ ਦੇ ਇਹ ਬਚਨ ਕਿ 'ਅਕਾਲ ਪੁਰਖ ਨੇ ਉਨ੍ਹਾਂ ਨੂੰ ਦੁਸ਼ਟ ਸ਼ਕਤੀਆਂ ਦਾ ਸੰਘਾਰ ਕਰਕੇ, ਧਰਮ ਦੇ ਪ੍ਰਚਾਰ ਅਤੇ ਖਾਲਸੇ ਦੀ ਸਾਜ਼ਨਾ ਲਈ ਉਚੇਚੇ ਤੌਰ ਤੇ ਬੁਲਾਇਆ, ਸਮਝਾਇਆ ਅਤੇ ਸਭ ਸ਼ਕਤੀਆਂ ਨਾਲ ਸੰਪੰਨ ਕਰਕੇ ਸੰਸਾਰ ਵਿਚ ਭੇਜਿਆ,' ਗੁਰੂ ਗ੍ਰੰਥ ਦੇ ਗੁਰੂ ਸਿੱਧਾਂਤ ਦੇ ਉਪਰੋਕਤ ਪੱਖ ਦਾ ਹੀ ਸਮਰਥਨ ਕਰਦੇ ਹਨ।

ਉਪਰੋਕਤ ਵਿਚਾਰ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਗ੍ਰੰਥ ਦੇ ਗੁਰੂ ਵੀ ਨਿਸ਼ਚਿਤ ਮੰਤਵ ਦੀ ਪੂਰਤੀ ਲਈ ਪਰਮਾਤਮਾ ਦੁਆਰਾ ਭੇਜੇ ਹੋਏ ਪੂਰਨ ਅਧਿਕਾਰ ਸੱਤਾ ਸੰਪੰਨ ਅਤੇ ਸਰਬ ਕਲਾ ਸਮਰਥ ਹੁਕਮੀ ਬੰਦੇ ਸਨ। ਇਸੇ ਲਈ ਉਨ੍ਹਾਂ ਨੂੰ ਵਿਸ਼ਵ ਵਿਚ ਬ੍ਰਹਮ ਦੇ ਸੱਚੇ ਪ੍ਰਤਿਨਿਧ (mouth piece of God) ਵੀ ਕਿਹਾ ਜਾ ਸਕਦਾ ਹੈ। ਹੋਰ ਧਰਮਾਂ ਨਾਲੋਂ ਗੁਰੂ ਗ੍ਰੰਥ ਦੇ ਗੁਰੂ ਸਿੱਧਾਂਤ ਦਾ ਇਹ ਪੱਖ ਵਧੇਰੇ ਉਘੜਵਾਂ ਤੇ ਵਿਲੱਖਣ ਪ੍ਰਤੀਤ ਹੁੰਦਾ ਹੈ।

---

118. ਵੇਖੋ : ਵਾਰ ਆਸਾ, 1, 468; ਮਾਰੂ, 1, 991; ਸਾਰੰਗ, 1, 1197; ਵਾਰ ਗੂਜਰੀ, 3, 510; ਵਾਰ ਗੂਜਰੀ, 3, 516; ਵਾਰ ਸੂਹੀ, 3, 790; ਗਉੜੀ, 5,212; ਆਸਾ, 5,399–400; ਆਸਾ, 5,

119. ਵਾਰ ਸੋਰਠਿ, 4, 650

120. ਡਾ. ਭਾਈ ਵੀਰ ਸਿੰਘ : ਪੁਰਾਤਨ ਜਨਮ ਸਾਖੀ, ਪੰਨਾ, 15

**ਗੁਰੂ ਦਾ ਸਾਰਵਲੌਕਿਕ ਵਿਅਕਤਿਤ੍ਵ :** ਗੁਰੂ ਗ੍ਰੰਥ ਅਨੁਸਾਰ ਗੁਰੂ ਇਕ ਸਾਰਵਲੌਕਿਕ ਵਿਅਕਤਿਤ੍ਵ ਦਾ ਸੁਆਮੀ ਹੁੰਦਾ ਹੈ। ਉਸ ਦਾ ਇਹ ਵਿਅਕਤਿਤ੍ਵ ਕਿਸੇ ਵੀ ਇਕ ਕੌਮ, ਜਾਤੀ ਜਾਂ ਦੇਸ਼ ਦੀ ਆਜਾਰਦਾਰੀ ਨਹੀਂ ਸਗੋਂ ਉਸ ਦਾ ਹਰ ਉਪਦੇਸ਼ ਸਮੁੱਚੀ ਮਾਨੁੱਖਤਾ ਦਾ ਹੀ ਸਾਂਝਾ ਸਰਮਾਇਆ ਹੁੰਦਾ ਹੈ।[121] ਦੂਜੇ ਸ਼ਬਦਾਂ ਵਿਚ ਉਸ ਦੀ ਸ਼ਖਸੀਅਤ ਮਾਨੁੱਖਤਾ ਦੇ ਕਿਸੇ ਇਕ ਭਾਗ ਦੇ ਨੇਤ੍ਰਿਤ੍ਵ ਕਰਨ ਲਈ ਸਥਾਪਿਤ ਨਹੀਂ ਕੀਤੀ ਗਈ ਹੁੰਦੀ ਸਗੋਂ ਉਹ ਸਾਰੀ ਮਾਨੁੱਖਤਾ ਦੀ ਅਧਿਆਤਮਿਕ, ਸਮਾਜਿਕ, ਰਾਜਸੀ ਅਤੇ ਆਰਥਿਕ ਅਗਵਾਈ ਕਰਨ ਵਾਲਾ ਸਾਂਝਾ ਪੱਥ-ਪ੍ਰਦਰਸ਼ਕ ਹੈ। ਉਹ ਪੈਦਾ ਭਾਵੇਂ ਕਿਤੇ ਹੀ ਹੋਇਆ ਹੋਵੇ ਪਰ ਸਾਰੀ ਮਾਨਵਤਾ ਨੂੰ ਹੀ ਆਪਣੇ ਪਿਆਰ ਤੇ ਨਿਘ ਭਰੇ ਕਲਾਵੇ ਵਿਚ ਲੈਂਦਾ ਹੈ। ਇਹ ਸਾਂਝੀਵਾਲਤਾ ਉਸ ਦੇ ਸੁਰੂਪ ਦਾ ਕੇਂਦਰੀ ਬਿੰਦੂ ਹੈ।

**ਗੁਰੂ ਅਤੇ ਉਸ ਦੇ ਸਮਾਨਾਰਥੀ ਸੰਕਲਪ :** ਗੁਰੂ ਗ੍ਰੰਥ ਅਨੁਸਾਰ ਗੁਰੂ ਦਾ ਮਨੁੱਖੀ ਸੁਰੂਪ ਭਾਰਤੀ ਰਿਸ਼ੀ ਮੁਨੀ ਸੰਕਲਪ ਨਾਲ ਮਿਲਦਾ ਜੁਲਦਾ ਹੈ। ਜਿਵੇਂ ਰਿਸ਼ੀ ਲੋਕ ਦਿਬ ਗਿਆਨ ਦੁਆਰਾ ਦੈਵੀ ਸ਼ਕਤੀਆਂ ਕੋਲੋਂ ਵੇਦ ਬਾਣੀ ਪ੍ਰਾਪਤ ਕਰਦੇ ਸਨ ਅਤੇ ਉਸ ਨੂੰ ਮਾਨੁੱਖਤਾ ਤਕ ਪਹੁੰਚਾਉਣ ਵਿਚ ਸਹਾਇਤਾ ਕਰਦੇ ਸਨ, ਇਸੇ ਤਰ੍ਹਾਂ ਗੁਰੂ ਗ੍ਰੰਥ ਦੇ ਗੁਰੂ ਕਵੀ ਗੁਰਬਾਣੀ ਦੇ ਰੂਪ ਵਿਚ ਪਰਮਾਤਮਾ ਦੇ ਗਿਆਨ ਨੂੰ ਪ੍ਰਾਪਤ ਕਰਕੇ ਮਾਨੁੱਖਤਾ ਤਕ ਪਹੁੰਚਾਂਦੇ ਰਹੇ ਹਨ। ਵੈਦਿਕ ਅਤੇ ਉਪਨਿਸ਼ਦਿਕ ਰਿਸ਼ੀ ਮੁਨੀ ਦੇਹ ਧਾਰੀ ਸਨ ਤੇ ਗੁਰੂ ਗ੍ਰੰਥ ਦੇ ਗੁਰੂ ਵੀ ਮਨੁੱਖੀ ਸਰੀਰ ਵਿਚ ਹੀ ਗੁਰਤਾ ਦੇ ਕਾਰਜ ਨਿਭਾਉਂਦੇ ਰਹੇ ਹਨ। ਪਰ ਇਨ੍ਹਾਂ ਵਿਚ ਸਭ ਤੋਂ ਵਡਾ ਅੰਤਰ ਇਹ ਹੈ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਜੋਤਿ ਇਕ ਸਰੀਰ ਤੋਂ ਦੂਜੇ ਸਰੀਰ ਵਿਚ ਪਰਿਵਰਤਿਤ ਹੋਣ ਦੀ ਸਮਰਥਾ ਰਖਦੀ ਹੈ ਜਦ ਕਿ ਰਿਸ਼ੀਆਂ ਮੁਨੀਆਂ, ਵਲੀਆਂ ਸੰਤਾਂ, ਨਾਥਾਂ, ਯੋਗੀਆਂ, ਬੋਧੀਸਤੱਵਾਂ, ਤੀਰਥੰਕਰਾਂ ਅਤੇ ਅਵਤਾਰਾਂ ਆਦਿ ਦੇ ਪ੍ਰਸੰਗ ਵਿਚ ਇਹ ਵਿਧਾਨ ਉਪਲਬਧ ਨਹੀਂ ਹੁੰਦਾ। ਇਸ ਤੋਂ ਇਲਾਵਾ ਵੈਦਿਕ ਯੁਗ ਦਾ ਗੁਰੂ ਪੁਰੋਹਿਤ ਅਤੇ ਆਚਾਰਯ ਦਾ ਵੀ ਕੰਮ ਕਰਦਾ ਹੈ ਪਰ ਗੁਰੂ ਗ੍ਰੰਥ ਦਾ ਗੁਰੂ ਉਪਨਿਸ਼ਦਾਂ ਦੇ ਗੁਰੂਆਂ ਵਾਂਗ ਵੈਦਿਕ ਕਰਮ ਕਾਂਡ ਦੀ ਥਾਂ ਵਿਸ਼ੇਸ਼ ਤੌਰ ਤੇ ਅਧਿਆਤਮਿਕ ਵਿਦਿਆ ਦਾ ਹੀ ਉਪਦੇਸ਼ ਦਿੰਦਾ ਹੈ।

ਉਪਨਿਸ਼ਦ ਕਾਲ ਦੇ ਗੁਰੂਆਂ ਵਾਂਗ ਭਾਵੇਂ ਗੁਰੂ ਗ੍ਰੰਥ ਦਾ ਗੁਰੂ ਪਰਮਾਤਮਾ ਨਾਲ ਇਕ ਰੂਪ ਮੰਨਿਆ ਜਾਂਦਾ ਹੈ, ਪਰ ਉਪਨਿਸ਼ਦਿਕ ਗੁਰੂ ਜਿਥੇ ਨਿਵਿਰਤੀ ਮਾਰਗ ਅਤੇ ਗਿਆਨ ਕਾਂਡ ਤੇ ਜ਼ੋਰ ਦਿੰਦੇ ਹਨ ਉਥੇ ਗੁਰੂ ਗ੍ਰੰਥ ਦੇ ਗੁਰੂ ਪ੍ਰਵਿਰਤੀ ਮਾਰਗ ਅਤੇ ਭਗਤੀ ਭਾਵਨਾ ਉਤੇ ਬਲ ਦਿੰਦੇ ਹਨ। ਜਿਵੇਂ ਉਪਨਿਸ਼ਦਾਂ ਵਿਚ ਗੁਰੂਆਂ ਦੀ ਘਾਲ ਕਮਾਈ ਉਪਰੰਤ ਪਰਮਾਤਮਾ ਦੀ ਜੋਤਿ ਗੁਰੂ ਵਿਚ ਅਵਤ੍ਰਿਤ ਹੁੰਦੀ ਹੈ, ਇਦਾਂ ਹੀ ਗੁਰੂ ਗ੍ਰੰਥ ਦੇ ਗੁਰੂਆਂ ਵਿਚ ਗੁਰਤਾ ਦਾ ਵਿਧਾਨ ਮੌਜੂਦ ਹੈ।

ਬੁੱਧ ਮਤ ਵਿਚ ਭਿਕਸ਼ੂ ਜੀਵਨ ਤੇ ਜ਼ੋਰ ਦਿੱਤਾ ਗਿਆ ਹੈ। ਜੈਨੀ ਵੀ ਨਿਵਿਰਤੀ ਮਾਰਗ ਵਿਚ ਵਿਸ਼ਵਾਸ ਰਖਦੇ ਹਨ ਪਰ ਗੁਰਮਤਿ ਵਿਚ ਗੁਰੂ ਵਿਅਕਤਿਤ੍ਵ ਦੀ ਇਹ ਵਿਸ਼ੇਸ਼ਤਾ ਹੈ ਕਿ ਇਥੇ ਗੁਰੂ ਸਨਿਆਸੀ ਨਹੀਂ ਗ੍ਰਿਹਸਥੀ ਹੋ ਕੇ ਪ੍ਰਵਿਰਤੀ ਮਾਰਗ ਦਾ ਉਪਦੇਸ਼ਕ ਹੈ ਇਸ ਤੋਂ ਇਲਾਵਾ ਬੁੱਧ ਧਰਮ ਨਿਰਾਤਮਵਾਦੀ ਹੈ। ਉਹ ਪਰਮਾਤਮਾ ਦੀ ਨਿਰੰਕੁਸ਼ ਸੱਤਾ ਵਿਚ

121. ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ ॥

ਵਾਰ ਸੋਰਠ, 4, ਮ: 3, 64

ਵਿਸ਼ਵਾਸ ਨਹੀਂ ਰਖਦਾ। ਇਸ ਲਈ ਗੁਰੂ ਗ੍ਰੰਥ ਦੇ ਗੁਰੂ ਦਾ ਆਦਰਸ਼ ਇਨ੍ਹਾਂ ਦੇ ਪੱਥ-ਪ੍ਰਦਰਸ਼ਕਾਂ ਦੇ ਆਦਰਸ਼ ਨਾਲੋਂ ਬੁਨਿਆਦੀ ਤੌਰ ਤੇ ਵਖਰਾ ਹੈ। ਗੁਰੂ ਗ੍ਰੰਥ ਦੇ ਗੁਰੂ ਦਾ ਆਦਰਸ਼ ਜੀਵ ਦਾ ਈਸ਼ਵਰ ਨਾਲ ਮਿਲਾਪ ਕਰਾਉਣਾ ਹੈ ਜਦ ਕਿ ਬੋਧੀ ਅਤੇ ਜੈਨੀ ਪਥ-ਪ੍ਰਦਰਸ਼ਕ ਜੀਵ ਨੂੰ ਨਿਰਵਾਣ ਅਤੇ ਪਰਮਜੀਵਤਾ ਦੀ ਅਵਸਥਾ ਵਲ ਅਗ੍ਰਸਰ ਕਰਦੇ ਹਨ। ਜੈਨੀ ਅਤੇ ਬੋਧ ਗੁਰੂ ਈਸ਼ਵਰ ਦਾ ਰੂਪ ਨਹੀਂ ਮੰਨੇ ਜਾਂਦੇ ਜਦ ਕਿ ਗੁਰੂ ਗ੍ਰੰਥ ਵਿਚ ਗੁਰੂ ਨੂੰ ਈਸ਼ਵਰ ਨਾਲ ਅਭਿੰਨ ਮੰਨਿਆਂ ਗਿਆ ਹੈ। ਹਾਂ, ਜਿਵੇਂ ਤੀਰਥੰਕਰਾਂ ਅਤੇ ਮੁਢਲੇ ਬੋਧੀਆਂ ਵਿਚ ਅਵਤਾਰਵਾਦ ਦੇ ਸਿੱਧਾਂਤ ਨੂੰ ਸ੍ਵੀਕਾਰ ਨਹੀਂ ਕੀਤਾ ਗਿਆ ਇਸੇ ਤਰ੍ਹਾਂ ਗੁਰੂ ਵੀ ਈਸ਼ਵਰ ਦੇ ਅਵਤਾਰ ਨਹੀਂ ਹਨ ਪਰ ਬੋਧੀਆਂ ਅਤੇ ਜੈਨੀਆਂ ਨਾਲੋਂ ਗੁਰੂ ਗ੍ਰੰਥ ਦੇ ਗੁਰੂਆਂ ਦੀ ਇਹ ਵਿਸ਼ੇਸ਼ਤਾ ਹੈ ਕਿ ਗੁਰੂਆਂ ਦੀ ਜੋਤਿ ਹੋਰ ਸਰੀਰਾਂ ਵਿਚ ਬਦਲ ਸਕਦੀ ਹੈ ਜਦ ਕਿ ਬੋਧੀਆਂ ਦੇ ਮੁਢਲੇ ਅਸੂਲਾਂ ਅਤੇ ਤੀਰਥੰਕਰਾਂ ਵਿਚ ਇਹ ਵਿਧਾਨ ਨਹੀਂ ਮਿਲਦਾ। ਬੁੱਧ ਅਤੇ ਜੈਨ ਧਰਮ ਵਿਚ ਵਿਅਕਤੀਗਤ ਅਗਵਾਈ ਦੀ ਥਾਂ ਧਾਰਮਿਕ ਗ੍ਰੰਥਾਂ ਦੀ ਸਾਰਥਕਤਾ ਤੇ ਉਨ੍ਹਾਂ ਦੀ ਅਗਵਾਈ ਤੇ ਬਲ ਦਿੱਤਾ ਗਿਆ ਹੈ। ਗੁਰੂ ਗ੍ਰੰਥ ਦੇ ਗੁਰੂ ਕਵੀ ਗੁਰੂ ਸ਼ਬਦ ਦੀ ਅਗਵਾਈ ਉਤੇ ਹੀ ਬਲ ਦਿੰਦੇ ਹਨ ਭਾਵੇਂ ਗੁਰੂ ਦੇ ਸਰੀਰੀ ਰੂਪ ਨੂੰ ਵੀ ਕਾਫ਼ੀ ਮਾਨਿਅਤਾ ਪ੍ਰਾਪਤ ਹੈ।

ਨਾਥ ਅਤੇ ਯੋਗੀ ਵੀ ਲੋਕਾਂ ਦੇ ਪਥ-ਪ੍ਰਦਰਸ਼ਨ ਕਰਦੇ ਰਹੇ ਹਨ ਪਰ ਗੁਰੂ ਗ੍ਰੰਥ ਦਾ ਗੁਰੂ ਇਨ੍ਹਾਂ ਨਾਥਾਂ ਯੋਗੀਆਂ ਵਾਂਗ ਸਰੀਰਕ ਨਾੜੀਆਂ ਤੇ ਪ੍ਰਾਣਾਯਾਮ ਦੀਆਂ ਗੁੰਝਲਾਂ ਨਹੀਂ ਸਮਝਾਉਂਦਾ, ਉਹ ਸ਼ਬਦ ਯੋਗ ਦੀ ਰਹੱਸ-ਅਨੁਭੂਤੀ ਕਰਾਕੇ ਪਰਮਾਤਮਾ ਵਿਚ ਹਲੂਲਤਾਂ ਬਖਸ਼ਦਾ ਹੈ।

ਇਸਲਾਮ ਵਿਚ ਨਬੀ, ਰਸੂਲ ਅਤੇ ਪੈਗੰਬਰ ਦੇ ਸੰਕਲਪ ਦੀ ਸਾਂਝ ਵੀ ਹੈ ਅਤੇ ਭਿੰਨਤਾ ਵੀ। ਪਿਛਲੇ ਅਧਿਆਏ ਵਿਚ ਨਬੀ ਅਤੇ ਰਸੂਲ ਦੇ ਸੰਕਲਪਾਂ ਦੀ ਭਿੰਨਤਾ ਅਤੇ ਸਮਾਨਤਾ ਦੀ ਵਿਸਤ੍ਰਿਤ ਵਿਆਖਿਆ ਕਰਦੇ ਹੋਏ ਇਹ ਸਿੱਟਾ ਨਿਕਲਿਆ ਸੀ ਕਿ ਸਵਾਏ ਫ਼ਰਿਸ਼ਤਿਆਂ ਦੇ ਰੂਪ ਵਿਚ, ਜੋ ਕੇਵਲ ਰਸੂਲ ਹੀ ਹੋ ਸਕਦੇ ਹਨ, ਨਬੀ ਅਤੇ ਰਸੂਲ ਦੋਹਾਂ ਦੇ ਗੁਣਾਂ ਵਿਚ ਪਰਸਪਰ ਭਾਰੀ ਸਾਂਝ ਹੋਣ ਕਾਰਣ ਕੋਈ ਵੀ ਵਿਅਕਤੀ ਇਕੋ ਸਮੇਂ ਦੋਹਾਂ ਹੀ ਸੰਕਲਪਾਂ ਦੇ ਗੁਣਾ ਦਾ ਧਾਰਨੀ ਹੋ ਸਕਦਾ ਹੈ। ਇਸੇ ਲਈ ਕੁਰਾਨ ਵਿਚ ਹਜ਼ਰਤ ਮੁਹੰਮਦ ਲਈ ਨਬੀ ਅਤੇ ਰਸੂਲ ਦੋਵੇਂ ਹੀ ਸ਼ਬਦ ਵਰਤੇ ਗਏ ਹਨ। ਇਹ ਸ਼ਬਦ ਈਸ਼ਵਰ ਦੁਆਰਾ ਭੇਜੇ ਹੋਏ ਉਨ੍ਹਾਂ ਧਰਮ ਸੰਸਥਾਪਕਾਂ ਅਤੇ ਪ੍ਰਚਾਰਕਾਂ ਲਈ ਵਰਤੇ ਜਾਂਦੇ ਰਹੇ ਹਨ ਜਿਹੜੇ ਇਕ ਤਾਂ ਮਾਨੁੱਖਤਾ ਦੀ ਅਗਵਾਈ ਲਈ ਰਬ ਦੀ ਦਰਗਾਹ ਤੋਂ ਕੋਈ ਪੈਗਾਮ ਲਿਆਉਂਦੇ ਸਨ, ਦੂਜਾ ਇਸ ਪੈਗਾਮ ਨੂੰ ਆਪਣੇ ਨਿਜੀ ਜੀਵਨ ਰਾਹੀਂ ਇਕ ਨਮੂਨਾ ਬਣ ਕੇ ਦਿਖਾਇਆ ਕਰਦੇ ਸਨ। ਇਹ ਲੋਕ ਆਪਣੀ ਉਮਤ ਲਈ ਪਰਮਾਤਮਾ ਦੀ ਦਰਗਾਹ ਵਿਚ ਗਵਾਹੀ ਭਰਦੇ ਵੀ ਮੰਨੇ ਗਏ ਹਨ। ਇਨ੍ਹਾਂ ਨੂੰ ਰਬੀ ਗਿਆਨ ਵਹੀ ਜਾਂ ਇਲਹਾਮ ਆਦਿ ਕਈ ਤਰੀਕਿਆਂ ਨਾਲ ਹੁੰਦਾ ਸੀ ਜਿਸ ਵਿਚ ਭਵਿੱਖ ਬਾਣੀ ਵੀ ਹੋ ਸਕਦੀ ਸੀ।

ਗੁਰੂ ਗ੍ਰੰਥ ਬਾਣੀ ਵਿਚ ਸਿੱਧਾਂਤਿਕ ਤੌਰ ਤੇ ਈਸ਼ਵਰ ਅਤੇ ਜੀਵ ਦੇ ਵਿਚਾਲੇ ਕਿਸੇ ਵਿਅਕਤੀ ਵਿਸ਼ੇਸ਼ ਨੂੰ ਵਿਚੋਲਾ ਬਨਾਉਣ ਦੀ ਥਾਂ ਗੁਰੂ ਅਤੇ ਉਸ ਦੇ ਸ਼ਬਦ ਦੀ ਮਧਿਅਸਥਤਾ ਤੇ ਹੀ ਜ਼ੋਰ ਦਿੱਤਾ ਗਿਆ ਹੈ ਪਰ ਫਿਰ ਵੀ ਗੁਰਬਾਣੀ ਅਨੁਸਾਰ ਗੁਰੂਆਂ ਵਿਚ ਰਸੂਲ ਜਾਂ ਨਬੀ ਦੇ ਗੁਣਾਂ ਦੀ ਮੌਜੂਦਗੀ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਗੁਰੂ ਰਬ ਦੀ ਦਰਗਾਹ ਤੋਂ ਪੈਗਾਮ ਲਿਆ ਕੇ ਮਨੁੱਖਤਾ ਤਕ ਪਹੁੰਚਾਂਦਾ ਹੈ। ਹੇਠ ਲਿਖੇ ਪ੍ਰਮਾਣ ਇਸ ਕਥਨ ਦੀ ਸਾਰਥਕਤਾ ਨੂੰ ਸਿੱਧ ਕਰਦੇ ਹਨ :

(ੳ) ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥[122]

(ਅ) ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥[123]

(ੲ) ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥[124]

(ਸ) ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥[125]

(ਹ) ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥[126]

ਇਹ ਵਾਕ ਗੁਰੂਆਂ ਦੇ ਆਤਮ ਸਮਰਪਣ ਅਥਵਾ ਕੇਵਲ ਭਾਵਨਾ ਦੀ ਭਾਵਕ ਅਭਿਵਿਅਕਤੀ ਨਹੀਂ, ਉਨ੍ਹਾਂ ਦੀ ਯਥਾਰਥਕ ਰਹੱਸ-ਅਨੁਭੂਤੀ ਹੈ। ਗੁਰੂ ਇਸ ਅਨੁਭੂਤੀ ਰਾਹੀਂ ਅੰਤਰ-ਆਤਮਾ ਵਿਚ ਦਿਤੇ ਗਏ ਪੈਗਾਮ ਨੂੰ ਮਨੁੱਖਤਾ ਤਕ ਪਹੁੰਚਾਉਂਦਾ ਹੈ। ਇਹੀ ਉਸ ਦੇ ਨਬੀ ਹੋਣ ਦਾ ਪ੍ਰਮੁੱਖ ਕਾਰਨ ਹੈ। ਉਹ ਆਪ ਇਸ ਪੈਗ਼ਾਮ ਮੁਤਾਬਿਕ ਜੀਵਨ ਜੀਉਂਦਾ ਹੈ ਅਤੇ ਅਮਲੀ ਪੱਧਰ ਤੇ ਇਕ ਮਿਸਾਲ ਬਣ ਕੇ ਸੰਸਾਰ ਦੀ ਅਗਵਾਈ ਕਰਦਾ ਹੈ।

ਇਸ ਲਈ ਨਬੀ ਅਤੇ ਗੁਰੂ ਦੇ ਕਾਰਜਾਂ ਵਿਚ ਸਮਾਨਤਾ ਅਵਸ਼ ਹੀ ਦ੍ਰਿਸ਼ਟੀਗੋਚਰ ਹੁੰਦੀ ਹੈ। ਫ਼ਰਕ ਕੇਵਲ ਇਸ ਗੱਲ ਵਿਚ ਹੈ ਕਿ ਗੁਰੂ ਸੰਸਾਰ ਨੂੰ ਸ਼ਬਦ ਨਾਲ ਜੋੜਦਾ ਹੈ ਜਦ ਕਿ ਰਸੂਲ ਆਪਣੇ ਉੱਤੇ ਵਿਸ਼ਵਾਸ ਲਿਆਉਣ ਲਈ ਪ੍ਰੇਰਦਾ ਹੈ। ਗੁਰੂ ਨੂੰ ਗਿਆਨ, ਈਸ਼ਵਰ ਨਾਲ ਇਕਰੂਪਤਾ ਉਪਰੰਤ ਹੁੰਦਾ ਹੈ ਜਦ ਕਿ ਪੈਗ਼ੰਬਰ ਨੂੰ ਵਹੀ ਜਾਂ ਇਲਹਾਮ ਰਾਹੀਂ; ਪੈਗ਼ੰਬਰ ਰਬ ਦੀ ਦਰਗਾਹ ਵਿਚ ਵਕਾਲਤ ਕਰਦੇ ਮੰਨੇ ਗਏ ਹਨ ਪਰ ਗੁਰੂ ਜੀਵ ਦੇ ਕਰਮਾਂ ਨੂੰ ਹੀ ਉਨ੍ਹਾਂ ਦਾ ਗਵਾਹ ਕਹਿੰਦੇ ਹਨ। ਹਾਂ, ਗੁਰੂ ਲੋਕਾਂ ਨੂੰ ਮੰਦੇ ਕੰਮਾਂ ਤੋਂ ਮੁਕਤੀ ਪ੍ਰਾਪਤ ਕਰਾਉਣ ਵਾਲਾ (redeemer) ਅਤੇ ਵਿਕਾਰਾਂ ਤੋਂ ਰਖਿਆ ਕਰਨ ਵਾਲਾ (saviour) ਅਵਸ਼ ਹੀ ਹੈ। ਉਨ੍ਹਾਂ ਦੇ ਵਿਚਾਰ ਵਿਚ ਰਸੂਲ ਜਾਂ ਨਬੀ ਦੀ ਪਰਮਾਤਮਾ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ ਕਿਉਂਕਿ ਅਨਗਿਣਤ ਪੀਰ, ਪੈਗ਼ੰਬਰ, ਸ਼ੇਖ, ਮਸਾਇਕ ਅਤੇ ਔਲੀਏ ਆਦਿ ਤਾਂ ਉਸ ਦੇ ਹੁਕਮ ਅਧੀਨ ਕਾਰ ਕਮਾਉਂਦੇ ਹਨ।[127]

ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦਾ ਸਰੂਪ ਇਸਲਾਮ ਵਿਚ ਵਲੀ ਦੇ ਗੁਣਾਂ ਨੂੰ ਵੀ ਆਪਣੇ ਵਿਅਕਤਿਤੁ ਵਿਚ ਸਮੋਈ ਬੈਠਾ ਹੈ। ਵਲੀ ਰਬ ਦੇ ਮਿੱਤਰ ਹੁੰਦੇ ਹਨ, ਉਹ ਅਜਿਹੇ ਕਰਾਮਾਤੀ ਸੰਤ ਹਨ ਜਿਨ੍ਹਾਂ ਦੀ ਪਰਮਾਤਮਾ ਤਕ ਪਹੁੰਚ ਹੁੰਦੀ ਹੈ।[128] ਗੁਰੂ ਗ੍ਰੰਥ ਅਨੁਸਾਰ ਗੁਰੂ ਵੀ ਇਕ ਅਜਿਹਾ ਖ਼ੁਦਾ ਰਸੀਦਾ ਸੰਤ ਜਾਂ ਵਲੀ ਹੁੰਦਾ ਹੈ ਜਿਸ ਦੀ ਨਾ ਕੇਵਲ ਰਬ ਨਾਲ ਮਿੱਤਰਤਾ ਤੇ ਉਸ ਤਕ ਪਹੁੰਚ ਹੀ ਹੁੰਦੀ ਹੈ ਸਗੋਂ ਉਹ ਉਸ ਦਾ ਹੀ ਰੂਪ ਅਤੇ ਉਸ ਦੀਆ ਸਭ ਸ਼ਕਤੀਆਂ ਦਾ ਸੁਆਮੀ ਵੀ ਹੁੰਦਾ ਹੈ।

## (3) ਗੁਰੂ ਦਾ ਸ਼ਬਦ ਸਰੂਪ

ਪਵਨ ਆਰੰਭੁ ਸਤਿਗੁਰ ਮਤਿ ਵੇਲਾ ॥
ਸ਼ਬਦੁ ਗੁਰੂ ਸੁਰਤਿ ਧੁਨਿ ਚੇਲਾ ॥ (ਰਾਮਕਲੀ, 1,943)

---

122. ਤਿਲੰਗ, 1,722
123. ਸੂਹੀ, 4,734
124. ਸੂਹੀ, 5,763
125. ਸੋਰਠਿ, 5,628
126. ਰਾਮਕਲੀ, 1,935
127. ਵਾਰ ਗੂਜਰੀ, 5,518
128. [illegible] ਪੰਨਾ 33

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦਾ ਤੀਸਰਾ ਰੂਪ ਸ਼ਬਦ ਹੈ। 'ਸ਼ਬਦ-ਗੁਰੂ' ਦਾ ਸਿੱਧਾਂਤ ਕੀ ਹੈ ? ਇਸ ਨੂੰ ਸਮਝਣ ਅਤੇ ਇਸ ਦਾ ਵਿਸਤ੍ਰਿਤ ਅਧਿਐਨ ਕਰਨ ਤੋਂ ਪਹਿਲਾਂ ਸ਼ਬਦ ਸੰਬੰਧੀ ਸਾਧਾਰਨ ਵਾਕਫ਼ੀਅਤ ਪ੍ਰਾਪਤ ਕਰਨੀ ਬੜੀ ਉਚਿਤ ਪ੍ਰਤੀਤ ਹੁੰਦੀ ਹੈ।

## ਸ਼ਬਦ ਸੰਬੰਧੀ ਸਾਮਾਨਯ ਪਰਿਚਯ

**ਸ਼ਬਦ ਅਤੇ ਸ਼ਬਦ ਪ੍ਰਮਾਣ :** 'ਸ਼ਬਦ' ਉਹ ਧੁਨੀ ਹੈ ਜਿਸ ਤੋਂ ਕਿਸੇ ਵਸਤੂ ਦੇ ਸਰੂਪ ਦਾ ਬੋਧ ਹੁੰਦਾ ਹੈ। ਪਰ 'ਸ਼ਬਦ' ਨੂੰ ਪ੍ਰਮਾਣ ਉਦੋਂ ਕਿਹਾ ਜਾਂਦਾ ਹੈ ਜਦੋਂ ਉਸ ਰਾਹੀਂ ਕਿਸੇ ਯਥਾਰਥ ਗਿਆਨ ਦੀ ਪ੍ਰਾਪਤੀ ਹੋਵੇ। ਆਤਮਵੇਤਾ ਰਿਸ਼ੀਆਂ ਦੇ ਅਨੁਭੂਤ ਬਚਨ ਸ਼ਬਦ ਪ੍ਰਮਾਣ ਸਮਝੇ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਸ਼ਬਦ ਇਕ ਅਜਿਹੇ ਭਰੋਸੇ ਯੋਗ ਮਹਾਤਮਾ ਦੀ ਉਕਤੀ ਹੁੰਦੀ ਹੈ ਜਿਸ ਨੂੰ ਕਿਸੇ ਤੱਤ ਦੇ ਵਾਸਤਵਿਕ ਸਰੂਪ ਦਾ ਗਿਆਨ ਹੋ ਗਿਆ ਹੋਵੇ। ਇਹ ਸ਼ਬਦ ਦ੍ਰਿਸ਼ਟਾਰਥ ਅਤੇ ਅਦ੍ਰਿਸ਼ਟਾਰਥ ਦੋ ਤਰ੍ਹਾਂ ਦੇ ਹੁੰਦੇ ਹਨ। ਦ੍ਰਿਸ਼ਟਾਰਥ ਸ਼ਬਦਾਂ ਤੋਂ ਅਜਿਹੀਆਂ ਵਸਤਾਂ ਦਾ ਗਿਆਨ ਹੁੰਦਾ ਹੈ ਜਿਨ੍ਹਾਂ ਦਾ ਪ੍ਰਤੱਖ ਅਨੁਭਵ ਹੋ ਸਕੇ। ਮਹਾਤਮਾ ਲੋਕਾਂ ਦੇ ਬਚਨ, ਧਰਮ ਗ੍ਰੰਥਾਂ ਦੀਆਂ ਉਪਦੇਸ਼ਾਤਮਕ ਉਕਤੀਆਂ ਆਦਿ 'ਦ੍ਰਿਸ਼ਟਾਰਥ ਸ਼ਬਦ ਪ੍ਰਮਾਣ' ਹਨ। ਈਸ਼ਵਰ, ਜੀਵ ਦੀ ਨਿੱਤਤਾ, ਧਰਮ ਅਧਰਮ ਦੇ ਸੂਖਮ ਵਿਸ਼ਿਆਂ ਸੰਬੰਧੀ ਮਹਾਂਪੁਰਸ਼ਾਂ ਅਤੇ ਧਰਮ ਗ੍ਰੰਥਾਂ ਦੀਆਂ ਉਕਤੀਆਂ 'ਅਦ੍ਰਿਸ਼ਟਾਰਥ ਸ਼ਬਦ ਪ੍ਰਮਾਣ' ਹਨ। ਅਦ੍ਰਿਸ਼ਟਾਰਥ ਸ਼ਬਦ ਵੀ ਦੋ ਤਰ੍ਹਾਂ ਦੇ ਹੁੰਦੇ ਹਨ—ਵੈਦਿਕ ਅਤੇ ਲੌਕਿਕ। ਲੌਕਿਕ ਸ਼ਬਦ ਸਾਰੇ ਹੀ ਸਤਿ ਨਹੀਂ ਮੰਨੇ ਜਾਂਦੇ। ਕੇਵਲ ਵਿਸ਼ਵਾਸ ਯੋਗ ਸਾਧਕਾਂ ਤਥਾ ਮਹਾਂਪੁਰਸ਼ਾਂ ਦੇ ਸ਼ਬਦ ਹੀ ਸਤਿ ਮੰਨੇ ਜਾਂਦੇ ਹਨ। ਪਰ ਵੈਦਿਕ ਸ਼ਬਦ ਖ਼ੁਦ ਈਸ਼ਵਰ ਦੇ ਹੀ ਸ਼ਬਦ ਮੰਨੇ ਜਾਂਦੇ ਹਨ। ਇਨ੍ਹਾਂ ਨੂੰ ਬਿਲਕੁਲ ਹੀ ਨਿਰਦੋਸ਼ ਅਤੇ ਅਭੁਲ ਸਮਝਿਆ ਜਾਂਦਾ ਹੈ।[129]

ਭਾਰਤੀ ਧਾਰਮਿਕ ਵਿਚਾਰਧਾਰਾ ਵਿਚ ਵੇਦ ਆਦਿ ਧਾਰਮਿਕ ਗ੍ਰੰਥਾਂ ਨੂੰ ਅਭੁਲ ਅਤੇ ਰਬੀ ਇਲਹਾਮ ਮੰਨਿਆ ਗਿਆ ਹੈ। ਇਨ੍ਹਾਂ ਦੀ ਅਭਿਵਿਅਕਤੀ ਦਾ ਸ੍ਰੋਤ ਮਨੁੱਖੀ ਜਗਤ ਨਹੀਂ ਸਗੋਂ ਅਪੌਰਸ਼ੇਯ ਹੈ। ਇਸ ਲਈ ਭਾਰਤੀ ਦਰਸ਼ਨ ਦੀ ਸਨਾਤਨੀ ਪ੍ਰਣਾਲੀ ਅਨੁਸਾਰ ਇਨ੍ਹਾਂ ਨੂੰ ਸ਼ਬਦ ਪ੍ਰਮਾਣ ਮੰਨਿਆ ਗਿਆ ਹੈ।

**ਗੁਰੂ ਗ੍ਰੰਥ ਵਿਚ ਸ਼ਬਦ ਪ੍ਰਮਾਣ ਦਾ ਸਿੱਧਾਂਤ :** ਗੁਰੂ ਗ੍ਰੰਥ ਬਾਣੀ ਵਿਚ ਵੀ ਸ਼ਬਦ ਪ੍ਰਮਾਣ ਦੇ ਸਿੱਧਾਂਤ ਨੂੰ ਸ੍ਵੀਕਾਰ ਕੀਤਾ ਗਿਆ ਹੈ। ਸੰਤ ਕਬੀਰ ਇਕ ਥਾਂ ਲਿਖਦੇ ਹਨ ਕਿ ਬੇਦ ਅਤੇ ਕਤੇਬ ਆਦਿ ਧਾਰਮਿਕ ਗ੍ਰੰਥਾਂ ਨੂੰ ਝੂਠਾ ਨਹੀਂ ਕਹਿਣਾ ਚਾਹੀਦਾ। ਝੂਠਾ ਉਹ ਹੈ ਜੋ ਇਨ੍ਹਾਂ ਦੀ ਵਿਚਾਰ ਕਰਕੇ ਉਸ ਉਤੇ ਚਲਦਾ ਨਹੀਂ।[130] ਗੁਰੂ ਅਮਰ ਦਾਸ ਨਾਮ ਦਾ ਉਪਦੇਸ਼ ਦਿੰਦੇ ਹੋਏ ਵੇਦਾਂ ਵਿਚੋਂ ਵੀ ਅਜਿਹੇ ਉਪਦੇਸ਼ਾਤਮਕ ਤੱਤਾਂ ਦੀ ਹੋਂਦ ਦਾ ਪ੍ਰਮਾਣ ਪੇਸ਼ ਕਰਕੇ ਆਪਣੇ ਕਥਨਾਂ ਨੂੰ ਦ੍ਰਿੜਤਾ ਪ੍ਰਦਾਨ ਕਰਦੇ ਹਨ।[131] ਗੁਰੂ ਅਰਜਨ ਸਾਹਿਬ ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਦੀ ਸਿੱਖਿਆ ਦਾ ਪ੍ਰਮਾਣ ਪੇਸ਼ ਕਰਦੇ ਹੋਏ ਸਚੇ ਯੋਗ ਦੇ ਭੇਦ ਨੂੰ ਸਮਝਣ ਦੀ ਪ੍ਰੇਰਣਾ ਪ੍ਰਦਾਨ ਕਰਦੇ ਹਨ :

---

129. ਡਾ. ਰਾਮਜੀ ਲਾਲ ਸਹਾਯਕ : ਕਬੀਰ ਦਰਸ਼ਨ, ਪੰਨਾ, 271

130. ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬੀਚਾਰੈ ।ਪ੍ਰਭਾਤੀ ਕਬੀਰ, 1350

131. ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥ ਰਾਮਕਲੀ, 3,919

ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥[132]

ਗੁਰੂ ਦੇ ਉਪਦੇਸ਼ਾ ਪ੍ਰਤੀ ਸ਼ਰਧਾ ਅਤੇ ਪੁਜੇ ਹੋਏ ਬ੍ਰਹਮ ਗਿਆਨੀ ਮਹਾਤਮਾ ਦੇ ਬਚਨਾਂ ਦੀ ਪਾਲਨਾ ਕਰਨ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਤੇ ਬਲ ਦਿੱਤਾ ਗਿਆ ਹੈ ਜਿਨ੍ਹਾਂ ਤੋਂ ਸ਼ਬਦ ਪ੍ਰਮਾਣ ਦੇ ਸਿੱਧਾਂਤ ਪ੍ਰਤਿ ਗੁਰੂ ਗ੍ਰੰਥ ਬਾਣੀ ਦਾ ਸਕਾਰਾਤਮਕ (positive) ਦ੍ਰਿਸ਼ਟੀਕੋਣ ਦ੍ਰਿਸਟੀ ਗੋਚਰ ਹੁੰਦਾ ਹੈ । ਹੇਠ ਲਿਖੀਆ ਪੰਗਤੀਆਂ ਇਸ ਕਥਨ ਦੀ ਪੁਸ਼ਟੀ ਕਰਦੀਆਂ ਹਨ :

(ੳ) ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥
ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈ ਹੈ ॥......
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥[133]

(ਅ) ਉਪਦੇਸ਼ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ।
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿੰਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥[134]

ਭਾਰਤੀ ਪਰੰਪਰਾ ਵਿਚ ਸ਼ਬਦ ਨੂੰ ਜਿਥੇ ਧਾਰਮਿਕ ਗ੍ਰੰਥਾਂ ਲਈ ਪ੍ਰਮਾਣ ਦੇ ਰੂਪ ਵਿਚ ਵਰਤਿਆ ਗਿਆ ਹੈ, ਉਥੇ ਇਸ ਨੂੰ ਸ੍ਰਿਸ਼ਟੀ ਰਚਨਾ ਦਾ ਸ੍ਰੋਤ ਮੰਨਦੇ ਹੋਏ ਬ੍ਰਹਮ ਅਤੇ ਅਨਹਦ ਨਾਦ ਦੇ ਰੂਪ ਵਿਚ ਵੀ ਇਸ ਦਾ ਪ੍ਰਯੋਗ ਕੀਤਾ ਗਿਆ ਹੈ ।

**ਸ਼ਬਦ ਸ੍ਰਿਸ਼ਟੀ ਦੀ ਉਤਪਤੀ ਦਾ ਸ੍ਰੋਤ :** ਰਿਗ ਵੇਦ ਵਿਚ (1.3.22) ਕਿਹਾ ਗਿਆ ਹੈ ਕਿ ਸ਼ਬਦ ਤੋਂ ਹੀ ਸਭ ਲੋਕਾਂ ਦੀ ਰਚਨਾ ਹੋਈ ਹੈ । ਆਚਾਰਯ ਸ਼ੰਕਰ ਨੇ ਵੀ ਬ੍ਰਹਮ ਸੂਤ੍ਰ (1. 111. 38) ਦੇ ਭਾਸ਼ਯ ਵਿਚ ਸ਼ਬਦ ਤੋਂ ਹੀ ਸੰਸਾਰ ਦੀ ਉਤਪਤੀ ਮੰਨੀ ਹੈ । ਉਪਨਿਸ਼ਦਾਂ ਵਿਚ ਪ੍ਰਣਵ ਤੋਂ ਸ੍ਰਿਸ਼ਟੀ ਦੀ ਉਤਪਤੀ ਦਾ ਵਰਣਨ ਮਿਲਦਾ ਹੈ । ਮਾਂਡੂਕਯ ਉਪਨਿਸ਼ਦ ਦਾ ਕਥਨ ਹੈ ਕਿ 'ਓਂਕਾਰ' ਅੱਖਰ ਅਬਿਨਾਸ਼ੀ ਪਰਮਾਤਮਾ ਦਾ ਲਖਾਇਕ ਹੈ । ਸਾਰਾ ਸੰਸਾਰ ਉਸੇ ਦਾ ਹੀ ਉਪਾਖਿਆਨ ਹੈ । ਓਂਕਾਰ ਹੀ ਤਿੰਨਾਂ ਕਾਲਾਂ ਵਿਚ ਜਗਤ ਦਾ ਸਮਸ਼ਟੀ ਰੂਪ ਹੈ । ਤੈਤਿਰੀਯ ਉਪਨਿਸ਼ਦ (1.4) ਅਨੁਸਾਰ ਪਰਮਾਤਮਾ ਦੇ ਇਕ ਖਿਆਲ ਤੋਂ ਹੀ ਸਾਰੀ ਰਚਨਾ ਦਾ ਸਿਰਜਨ ਹੋਇਆ ਹੈ । ਸ਼ਵੇਤਾਸ਼ਵਤਰ, ਛਾਂਦੋਗਯ ਅਤੇ ਅੰਮ੍ਰਿਤ ਬਿੰਦੂ ਉਪਨਿਸ਼ਦ ਵਿਚ ਵੀ ਅਜਿਹੇ ਹੀ ਵਿਚਾਰ ਦਿਤੇ ਗਏ ਹਨ । ਨਿਆਏ, ਵੈਸ਼ੇਸ਼ਕ, ਜਗਤ ਦੀ ਸ੍ਰਿਸ਼ਟੀ ਅਤੇ ਪਰਲੋ ਦਾ ਕਾਰਨ ਈਸ਼ਵਰੀ ਇੱਛਾ ਦਸਦੇ ਹਨ । ਇਹ ਜਗਤ ਉਤਪਤੀ ਈਸ਼ਵਰੀ ਇਛਾ ਅਨੁਸਾਰ ਪਰਮਾਣੂਆਂ ਵਿਚ ਕ੍ਰਿਆ ਅਤੇ ਉਨ੍ਹਾਂ ਦੇ ਪਰਸਪਰ ਸੰਜੋਗ ਤੋਂ ਹੁੰਦੀ ਹੈ ।

ਈਸਾਈ ਮਤ ਅਨੁਸਾਰ ਸ਼ੁਰੂ ਵਿਚ ਕੇਵਲ ਸ਼ਬਦ ਹੀ ਸੀ । ਇਸਲਾਮ ਵਿਚ ਕੁਨ ਸ਼ਬਦ ਤੋਂ ਸੰਸਾਰ ਉਤਪਤੀ ਦਾ ਵਿਚਾਰ ਇਸੇ ਸਿੱਧਾਂਤ ਦਾ ਹੀ ਅਨੁਸਾਰੀ ਹੈ ।

ਗੁਰੂ ਗ੍ਰੰਥ ਬਾਣੀ ਅਨੁਸਾਰ ਵੀ ਸ਼ਬਦ ਹੀ ਸ੍ਰਿਸ਼ਟੀ ਦੀ ਉਤਪਤੀ ਦਾ ਸ੍ਰੋਤ ਹੈ :

(ੳ) ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥[135]

(ਅ) ਉਤਪਤਿ ਪਰਲਉ ਸਬਦੇ ਹੋਵੈ
ਸਬਦੇ ਹੀ ਫਿਰਿ ਓਪਤਿ ਹੋਵੈ ॥[136]

132. ਰਾਮਕਲੀ, 5,886
133. ਗੂਜਰੀ, ਕਬੀਰ, 524.
134. ਵਾਰ ਗਉੜੀ, 4, 314.
135. ਜਪੁ, 1,3
136. ਮਾਝ, 3, 117

ਇਹ ਸ਼ਬਦ ਪਰਮਾਤਮਾ ਆਪ ਹੀ ਹੈ ਜਿਸ ਨੂੰ ਓਅੰਕਾਰ ਕਿਹਾ ਗਿਆ ਹੈ। ਉਪਨਿਸ਼ਦਾਂ ਵਾਂਗ ਗੁਰੂ ਗ੍ਰੰਥ ਬਾਣੀ ਵਿਚ ਵੀ ਓਅੰਕਾਰ ਇਸ ਸ਼ਬਦ ਦਾ ਹੀ ਲਖਾਇਕ ਹੈ। ਇਸੇ ਲਈ ਜਿਥੇ ਸ਼ਬਦ ਤੋਂ ਸ੍ਰਿਸ਼ਟੀ ਦੀ ਉਤਪਤੀ ਦਸੀ ਗਈ ਹੈ ਓਥੇ ਓਅੰਕਾਰ ਤੋਂ ਵੀ ਇਸ ਦੀ ਉਤਪਤੀ ਦੇ ਉਲੇਖ ਮਿਲਦੇ ਹਨ :

(ੳ) ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥[137]

(ਅ) ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥...
ਤ੍ਰੈ ਗੁਣ ਕੀਆ ਪਾਸਾਰਾ ॥ ਨਰਕ ਸੁਰਗ ਅਵਤਾਰਾ ॥[138]

**ਸ਼ਬਦ ਬ੍ਰਹਮ ਅਤੇ ਨਾਦ ਦੀ ਭਾਰਤੀ ਪਰੰਪਰਾ** : ਸ਼ਬਦ ਬ੍ਰਹਮ ਦੀ ਪਰੰਪਰਾ ਭਾਰਤੀ ਧਰਮਾਂ ਵਿਚ ਪ੍ਰਾਚੀਨ ਕਾਲ ਤੋਂ ਹੀ ਚਲੀ ਆਉਂਦੀ ਹੈ। ਰਿਗ ਵੇਦ ਵਿਚ ਵੀ ਇਸ ਦਾ ਵਰਣਨ ਮਿਲਦਾ ਹੈ।[139] ਕਠੋਪਨਿਸ਼ਦ ਵਿਚ ਲਿਖਿਆ ਹੈ ਕਿ ਇਹ ਅੱਖਰ ਹੀ ਬ੍ਰਹਮ ਹੈ ਤੇ ਇਹੋ ਹੀ ਪਾਰਬ੍ਰਹਮ ਹੈ। ਇਸ ਲਈ ਇਸ ਅੱਖਰ ਦਾ ਗਿਆਨ ਪ੍ਰਾਪਤ ਕਰਨ ਉਪਰੰਤ ਮਨ ਬਾਂਛਿਤ ਫਲ ਦੀ ਪ੍ਰਾਪਤੀ ਹੁੰਦੀ ਹੈ।[140] ਮਾਂਡੂਕਯ ਉਪਨਿਸ਼ਦ ਵਿਚ ਵੀ ਓਅੰਕਾਰ ਨੂੰ ਸਰਵ-ਉਤਪਤੀ ਦਾ ਕਾਰਨ ਮੰਨਿਆ ਗਿਆ ਹੈ। ਇਸ ਵਿਚ ਲਿਖਿਆ ਹੈ ਕਿ 'ਓਮ' ਅੱਖਰ ਹੀ ਸਭ ਕੁਝ ਹੈ। ਭੂਤ, ਭਵਿਖ ਅਤੇ ਵਰਤਮਾਨ ਉਸੇ ਦੀ ਹੀ ਵਿਆਖਿਆ ਹੈ। ਗੀਤਾ ਵਿਚ ਸ਼ਬਦ ਨੂੰ ਬ੍ਰਹਮ ਲਈ ਵਰਤਿਆ ਗਿਆ ਹੈ।[141] ਬ੍ਰਹਮ ਸੂਤ੍ਰ ਭਾਸ਼ਯ ਵਿਚ ਸ਼ੰਕਰਚਾਰੀਆ ਨੇ ਸ਼ਬਦ ਦਾ ਮਹੱਤਵ ਪ੍ਰਤਿਪਾਦਿਤ ਕਰਦੇ ਹੋਏ ਵਿਸ਼ਵ ਵਿਚ ਸਬਦ ਬ੍ਰਹਮ ਦੀ ਅਭਿਵਿਅਕਤੀ ਦਾ ਉਲੇਖ ਕੀਤਾ ਹੈ।[142] ਵਿਸ਼ਨੂੰ ਪੁਰਾਣ ਵਿਚ ਸ਼ਬਦ ਬ੍ਰਹਮ ਸੰਬੰਧੀ ਲਿਖਿਆ ਹੈ ਕਿ ਸਾਧਕ ਨੂੰ ਪ੍ਰਣਵ ਦੇ ਜਾਪ ਦੁਆਰਾ ਯੋਗ ਅਭਿਆਸ ਕਰਦੇ ਹੋਏ ਪਰਮਾਤਮਾ ਦਾ ਸਾਖਿਆਤ ਕਰਨਾ ਚਾਹੀਦਾ ਹੈ[143] ਤੰਤ੍ਰ ਗ੍ਰੰਥਾਂ ਵਿਚ ਪ੍ਰਣਵਵਾਦ ਦੀ ਵਿਆਖਿਆ ਨਾਦ ਅਤੇ ਬਿੰਦੂ ਦੇ ਨਾਉਂ ਨਾਲ ਕੀਤੀ ਗਈ ਹੈ। ਉਨ੍ਹਾਂ ਵਿਚ ਬ੍ਰਹਮ ਨੂੰ ਨਾਦ ਸਰੂਪੀ ਮੰਨਿਆ ਗਿਆ ਹੈ। ਯੋਗੀਆਂ ਅਨੁਸਾਰ ਸ਼ਬਦ ਬ੍ਰਹਮ ਸਾਰੇ ਹੀ ਪ੍ਰਾਣੀਆਂ ਵਿਚ ਚੇਤਨ ਰੂਪ ਵਿਚ ਵਿਰਾਜਮਾਨ ਹੈ। ਇਹ ਸ਼ਬਦ ਮੂਲਾਧਾਰ ਚਕ੍ਰ ਤੋਂ ਉਪਰ ਵਲ ਉਠਦਾ ਹੈ ਪਰ ਸੁਣਾਈ ਉਦੋਂ ਦਿੰਦਾ ਹੈ ਜਦੋਂ ਮਨੁੱਖੀ ਇੰਦ੍ਰੀਆਂ ਅੰਤਰਮੁਖੀ ਹੋ ਜਾਂਦੀਆਂ ਹਨ। ਇਸ ਨੂੰ ਹੀ ਅਨਹਦ ਨਾਦ ਕਿਹਾ ਜਾਂਦਾ ਹੈ।

ਗੋਰਖ ਨਾਥ ਦਾ ਕਥਨ ਹੈ ਕਿ 'ਨਾਦ' ਓਂਕਾਰ ਦਾ ਵਿਅਕਤ ਰੂਪ ਹੈ। ਇਸੇ ਵਿਚ ਬ੍ਰਹਮਾ, ਵਿਸ਼ਨੂੰ, ਅਤੇ ਮਹਾਂਦੇਵ ਲੀਨ ਹਨ। ਇਸੇ ਨਾਲ ਹੀ ਨਿਰਵਾਣ ਦੀ ਪ੍ਰਾਪਤੀ ਹੁੰਦੀ ਹੈ।[144] ਨਾਦ ਨੂੰ ਉਹ ਅਨਿਰਵਚਨੀਯ ਮੰਨਦੇ ਹਨ। ਪਰ ਸਾਧਨਾ ਦੁਆਰਾ ਬ੍ਰਹਮ

---

137. ਰਾਮਕਲੀ, 1,929-30
138. ਮਾਰੂ, 5, 1003
139. ਰਿਗ ਵੇਦ, 1. 164.10
140. ਕਠੋਪਨਿਸ਼ਦ, 1.2.16
141. ਗੀਤਾ : 6.44
142. ਬ੍ਰਹਮ ਸੂਤ੍ਰ (ਸ਼ੰਕਰ ਭਾਸ਼ਯ) 1.3.28
143. ਡਾਕਟਰ ਉਮੇਸ਼ ਮਿਸ਼ਰ : ਭਾਰਤੀਯ ਦਰਸ਼ਨ ਪੰਨਾ 342
144. ਗੋਰਖ ਬਾਨੀ, ਪੰਨਾ 99, ਪਦ, 12

ਰੰਧਰ ਤਕ ਪੁਜਣ ਤੇ ਹੀ ਇਹ ਸੁਣਾਈ ਦਿੰਦਾ ਹੈ। ਇਸ ਦੇ ਨਾਲ ਹੀ ਰਹੱਸ ਅਨੁਭੂਤੀ ਦੀ ਪ੍ਰਾਪਤੀ ਹੁੰਦੀ ਹੈ। ਇਸ ਨਾਦ ਨੂੰ ਸੁਣ ਕੇ ਮਨ ਵਿਚੋਂ ਸਭ ਵਾਦ ਵਿਵਾਦ ਸਮਾਪਤ ਹੋ ਜਾਂਦੇ ਹਨ। ਨਾਦ ਦਾ ਵਰਣਨ ਉਨ੍ਹਾਂ ਨੇ ਕਿਧਰੇ ਸ਼ਬਦ, ਕਿਧਰੇ ਅਨਹਦ ਨਾਦ ਅਤੇ ਕਿਧਰੇ ਬਿੰਦੂ ਦੇ ਨਾਉਂ ਨਾਲ ਕੀਤਾ ਹੈ ਸ਼ਬਦ ਨੂੰ ਹੀ ਤਾਲਾ ਤੇ ਸ਼ਬਦ ਨੂੰ ਹੀ ਉਹ ਕੁੰਜੀ ਕਹਿੰਦੇ ਹਨ। ਸ਼ਬਦ ਹੀ ਸ਼ਬਦ ਨਾਲ ਪਰਿਚਯ ਕਰਾਉਂਦਾ ਹੈ। ਸ਼ਬਦ ਦਾ ਅੰਤ ਸ਼ਬਦ ਵਿਚ ਹੀ ਹੁੰਦਾ ਹੈ ਅਰਥਾਤ ਹਰ ਥਾਂ ਤੇ ਸ਼ਬਦ ਦਾ ਹੀ ਵਿਸਤਾਰ ਹੈ।

ਗੋਰਖ ਨਾਥ ਦਾ ਇਹ ਓਂਕਾਰ ਉਹੀ ਹੈ ਜੋ ਗਿਆਨ ਮਾਰਗੀਆਂ ਦਾ ਬ੍ਰਹਮ ਹੈ। ਉਨ੍ਹਾਂ ਅਨੁਸਾਰ ਓਂਕਾਰ ਨਿਰਾਕਾਰ ਹੈ। ਉਹ ਨ ਸੂਖਮ ਹੈ ਨ ਸਥੂਲ। ਨ ਉਹ ਕੋਈ ਪੇੜ ਹੈ ਤੇ ਨ ਉਸ ਦੇ ਕੋਈ ਪੱਤੇ। ਨ ਉਹ ਫਲਦਾ ਤੇ ਨ ਹੀ ਫੁਲਦਾ ਹੈ। ਉਸਦੀ ਨ ਕੋਈ ਸ਼ਾਖਾ ਹੈ ਤੇ ਨ ਹੀ ਕੋਈ ਮੂਲ। ਨ ਉਹ ਬਿਰਖ ਹੈ ਤੇ ਨ ਹੀ ਬੇਲ। ਇਸੇ ਓਂਕਾਰ ਦੇ ਸਰਗੁਣ ਸਰੂਪ ਬਾਰੇ ਉਨ੍ਹਾਂ ਦਾ ਵਿਚਾਰ ਹੈ ਕਿ ਸਾਰੀ ਸ੍ਰਿਸ਼ਟੀ ਦਾ ਮੂਲ ਓਂਕਾਰ ਹੀ ਹੈ। ਉਹ ਸਾਰੇ ਸੰਸਾਰ ਵਿਚ ਵਿਆਪਕ ਹੈ। ਉਹ ਨਾਭੀ ਵਿਚ ਵੀ ਨਿਵਾਸ ਕਰਦਾ ਹੈ। ਉਹੀ ਦੇਵਤਾ ਹੈ, ਉਹੀ ਗੁਰੂ ਹੈ, ਉਸ ਨੂੰ ਸਾਧੇ ਬਿਨਾ ਸਿੱਧੀ ਨਹੀਂ ਹੋ ਸਕਦੀ।

ਯੋਗੀਆਂ ਅਤੇ ਨਾਥਾਂ ਦੀ ਸਾਧਨਾ ਪ੍ਰਣਾਲੀ ਦੇ ਡੂੰਘੇ ਪ੍ਰਭਾਵ ਕਾਰਨ ਮੱਧ ਕਾਲੀਨ ਸੰਤ ਸਾਹਿਤ ਵਿਚੋਂ ਵੀ ਯੋਗ ਸ਼ਬਦਾਵਲੀ ਅਤੇ ਸਾਧਨਾ ਦੇ ਅੰਸ਼ਾਂ ਦਾ ਵਿਸਤ੍ਰਿਤ ਪ੍ਰਯੋਗ ਉਪਲਬਧ ਹੁੰਦਾ ਹੈ। ਡਾਕਟਰ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਅਨੁਸਾਰ ਕਬੀਰ ਦਾਸ ਆਦਿ ਸੰਤਾਂ ਨੇ ਨਾਥ ਪੰਥੀਆਂ ਦੀ ਸੰਪੂਰਨ ਪੱਧਤੀ ਨੂੰ ਸ੍ਵੀਕਾਰ ਕਰਕੇ ਰੂਪਕਾਂ ਦੁਆਰਾ ਆਪਣੀ ਗਲ ਕਹਿਣ ਦੇ ਮਾਰਗ ਦਾ ਆਸਰਾ ਲਿਆ ਹੈ।[145] ਉਨ੍ਹਾਂ ਨੇ ਯੋਗੀਆਂ ਦੇ ਸਾਧਨਾਂ ਦਾ ਪ੍ਰਯੋਗ ਕਰਕੇ ਵੀ ਆਪਣਾ ਸਹਜ ਭਗਤੀ ਮਾਰਗ ਹੀ ਅਪਣਾਇਆ ਹੈ ਇਸ ਲਈ ਉਹ ਭਗਤੀ ਤੋਂ ਬਿਨਾ ਬ੍ਰਹਮ ਅਨੁਭੂਤੀ ਦੇ ਸਾਧਨ ਅਨਹਦ ਸ਼ਬਦ ਦੀ ਪ੍ਰਾਪਤੀ ਦੀ ਅਵਹੇਲਨਾ ਕਰਦੇ ਹਨ।

ਭਾਰਤੀ ਪਰੰਪਰਾ ਤੋਂ ਇਲਾਵਾ ਯੂਨਾਨੀ ਗ੍ਰੰਥਾਂ ਵਿਚ ਵੀ ਸ਼ਬਦ ਦਾ ਵਰਣਨ ਮਿਲਦਾ ਹੈ। ਸੁਕਰਾਤ ਨੂੰ ਵੀ ਅਜਿਹਾ ਹੀ ਸ਼ਬਦ ਸੁਣਾਈ ਦਿਤਾ ਸੀ ਜਿਸ ਨਾਲ ਉਹ ਆਤਮਿਕ ਰਹੱਸਾਂ ਦੀ ਉਪਲਬਧੀ ਕਰਨ ਵਿਚ ਕਾਫ਼ੀ ਸਫਲ ਹੋਇਆ। ਅਫ਼ਲਾਤੂਨ ਇਸ ਨੂੰ ਬ੍ਰਹਿਮੰਡ ਦਾ ਇਕ ਸੰਗੀਤ ਕਹਿੰਦਾ ਹੈ। ਸੰਤ ਜੋਹਨ ਦੇ ਵਿਚਾਰ ਵਿਚ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਇਹ ਪਰਮਾਤਮਾ ਸ਼ਬਦ ਦੇ ਰੂਪ ਵਿਚ ਹੀ ਵਿਦਮਾਨ ਸੀ। ਚੀਨੀ ਗ੍ਰੰਥਾਂ ਵਿਚ ਸ਼ਬਦ ਨੂੰ ਤਾਓ ਕਿਹਾ ਗਿਆ ਹੈ।

ਸ਼ਬਦ ਦੇ ਸੰਕਲਪ ਸੰਬੰਧੀ ਉਪਰੋਕਤ ਪਰੰਪਰਾ ਦਾ ਵਿਵੇਚਨ ਕਰਨ ਉਪਰੰਤ ਸਿੱਟਾ ਇਹ ਨਿਕਲਦਾ ਹੈ ਕਿ ਜਿਥੇ ਸ਼ਬਦ ਨੂੰ ਭਰੋਸੇ ਯੋਗ ਮਹਾਂ ਪੁਰਸ਼ਾਂ ਦੇ ਇਲਹਾਮੀ ਧਰਮ ਗ੍ਰੰਥਾਂ ਦੀ ਪ੍ਰਮਾਣਿਕਤਾ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਉਥੇ ਇਸਨੂੰ ਸ੍ਰਿਸ਼ਟੀ ਰਚਨਾਂ ਦੀ ਉਤਪਤੀ ਦਾ ਮੂਲ ਵੀ ਦਸਿਆ ਗਿਆ ਹੈ। ਇਸ ਤੋਂ ਇਲਾਵਾ 'ਸ਼ਬਦ-ਬ੍ਰਹਮ' ਦਾ ਅਧਿਐਨ ਕਰਦੇ ਸਮੇਂ ਇਹ ਵੀ ਵੇਖਿਆ ਗਿਆ ਸੀ ਕਿ 'ਸ਼ਬਦ' ਨੂੰ ਬ੍ਰਹਮ, ਓਂਕਾਰ, ਪ੍ਰਣਵ, ਅਨਹਦ ਨਾਦ, ਨਾਦ, ਅਤੇ ਬਿੰਦੂ ਆਦਿ ਦੇ ਅਰਥਾਂ ਵਿਚ ਵੀ ਇਸਤੇਮਾਲ ਕੀਤਾ ਗਿਆ ਹੈ। ਓਂਕਾਰ ਅਤੇ ਪ੍ਰਣਵ, ਬ੍ਰਹਮ ਦੇ ਵਾਚਕ ਸ਼ਬਦ ਮੰਨੇ ਗਏ ਹਨ ਅਤੇ ਨਾਦ ਅਥਵਾ ਅਨਹਦ ਨਾਦ

145. ਹਿੰਦੀ ਸਾਹਿਤਯ ਕੀ ਭੂਮਿਕਾ, ਪੰਨਾ, 70

ਓਂਕਾਰ ਦਾ ਵਿਅਕਤ ਰੂਪ । ਭਾਵੇਂ ਬ੍ਰਹਮ ਤੋਂ ਸ਼ਕਤੀ, ਸ਼ਕਤੀ ਤੋਂ ਨਾਦ, ਅਤੇ ਨਾਦ ਤੋਂ ਬਿੰਦੂ ਦੀ ਉਤਪਤੀ ਦੀ ਮਾਨਿਅਤਾ ਦੇ ਉਲੇਖ ਵੀ ਭਾਰਤੀ ਗ੍ਰੰਥਾਂ ਵਿਚ ਮਿਲਦੇ ਹਨ ਪਰ ਗੋਰਖ ਨਾਥ ਅਤੇ ਕਬੀਰ ਦੀਆਂ ਰਚਨਾਵਾਂ ਵਿਚ ਨਾਦ ਅਤੇ ਬਿੰਦੂ ਨੂੰ ਸਮਾਨਾਰਥੀ ਸ਼ਬਦ ਹੀ ਸਮਝ ਕੇ ਇਨ੍ਹਾਂ ਦੀ ਵਰਤੋਂ ਕੀਤੀ ਗਈ ਹੈ । ਇਸ ਲਈ ਨਾਦ, ਅਨਹਦ ਨਾਦ, ਅਤੇ ਬਿੰਦੂ ਸਮਾਨਾਰਥੀ ਸ਼ਬਦ ਹੀ ਸਮਝੇ ਗਏ ਹਨ ਜੋ ਬ੍ਰਹਮ ਦੇ ਵਿਅਕਤ ਸੁਰੂਪ ਦੇ ਸੂਚਕ ਹਨ । ਇਸੇ ਲਈ ਇਸ ਅਵਸਥਾ ਨੂੰ ਵੀ ਸ਼ਬਦ ਬ੍ਰਹਮ ਕਿਹਾ ਗਿਆ ਹੈ ।

ਭਾਰਤੀ ਗੁਰੂ ਪਰੰਪਰਾ ਅਨੁਸਾਰ ਸ਼ਬਦ-ਬ੍ਰਹਮ ਹੀ ਮੂਲ ਰੂਪ ਵਿਚ ਸ੍ਰਿਸ਼ਟੀ ਨੂੰ ਆਪਣਾ ਗਿਆਨ ਪ੍ਰਦਾਨ ਕਰਨ ਵਾਲਾ ਗੁਰੂ ਹੈ, ਇਸ ਲਈ ਉਹ ਅਤੇ ਉਸਦੇ ਅਨਹਦ ਨਾਦ ਆਦਿ ਵਿਅਕਤ ਰੂਪ ਵੀ ਗੁਰੂ ਅਤੇ ਸ਼ਬਦ ਕਹੇ ਜਾ ਸਕਦੇ ਹਨ । ਇਸ ਲਈ ਭਾਰਤੀ ਗੁਰੂ ਪਰੰਪਰਾ ਵਿਚ ਗੁਰੂ ਦੇ ਦੋ ਸੁਰੂਪ ਵਿਦਮਾਨ ਹੁੰਦੇ ਹਨ—ਇਕ ਪਰਮਾਤਮਾ ਸੁਰੂਪ ਅਤੇ ਦੂਜਾ ਉਸਦਾ ਵਿਅਕਤ ਅਨਹਦ ਸ਼ਬਦ ਸੁਰੂਪ । ਇਸ ਤੋਂ ਇਲਾਵਾ ਅਨੁਭਵੀ ਅਤੇ ਭਰੋਸੇ ਯੋਗ ਮਹਾਂ ਪੁਰਸ਼ਾਂ ਦੇ ਬਚਨਾਂ ਨੂੰ ਸ਼ਬਦ ਪ੍ਰਮਾਣ ਮੰਨਿਆ ਗਿਆ ਹੈ ਅਤੇ ਉਹ ਸਾਧਕ ਨੂੰ ਅਧਿਆਤਮਿਕ ਪ੍ਰਾਪਤੀਆਂ ਦੀਆਂ ਅਤਿ ਉਚੀਆਂ ਸ਼ਿਖਰਾਂ ਤਕ ਪਹੁੰਚਣ ਲਈ ਅਗਵਾਈ ਕਰਨ ਵਿਚ ਪੂਰਨ ਭਾਂਤ ਸਮਰਥ ਹੁੰਦੇ ਹਨ, ਇਸ ਲਈ ਉਹ ਵੀ ਗੁਰੂ ਦਾ ਹੀ ਕਾਰਜ ਕਰਦੇ ਹਨ । ਇਹੀ ਕਾਰਨ ਹੈ ਕਿ ਗੁਰੂ ਸ਼ਬਦ ਅਥਵਾ ਗੁਰੂ ਬਚਨਾ ਦਾ ਬੋਧਾਂ, ਜੈਨੀਆਂ, ਯੋਗੀਆਂ, ਨਾਥਾਂ ਅਤੇ ਸੰਤਾਂ ਵਿਚ ਅਸੀਮ ਮਹਾਤਮ ਹੈ । ਨਾਥਾ ਦੀ ਸਾਧਨਾਂ ਦਾ ਤਾਂ ਕੇਂਦਰੀ ਧੁਰਾ ਹੀ ਇਹੀ ਹੈ ਕਿ ਗੁਰੂ ਉਪਦੇਸ਼ ਰੂਪੀ ਸਥੂਲ ਸ਼ਬਦ ਹੀ ਅਨਹਦ ਨਾਦ ਰੂਪੀ ਸੂਖਮ ਸ਼ਬਦ ਦੀ ਪਹਿਚਾਣ ਕਰਾਉਂਦਾ ਹੈ । ਇਸੇ ਲਈ ਇਸ ਮਤ ਵਿਚ ਸ਼ਬਦ ਨੂੰ ਹੀ ਕੁੰਜੀ ਅਤੇ ਸ਼ਬਦ ਨੂੰ ਹੀ ਤਾਲਾ ਕਿਹਾ ਗਿਆ ਹੈ । ਬੋਧਾਂ ਅਤੇ ਜੈਨੀਆਂ ਵਿਚ ਵਿਅਕਤੀਗਤ ਗੁਰੂ ਪੂਜਾ ਨਾਲੋਂ ਗੁਰੂ ਉਪਦੇਸ਼ਾਂ ਦੀ ਅਗਵਾਈ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ । ਗੀਤਾ ਦੇ 18 ਵੇਂ ਅਧਿਆਏ ਵਿਚ ਇਸ ਸ਼ਾਸਤ੍ਰ ਦੇ ਮਹਾਤਮ ਦਾ ਵਰਣਨ ਵੀ ਉਲੇਖਣੀਯ ਹੈ । ਸੋ ਭਾਰਤੀ ਗੁਰੂ ਪਰੰਪਰਾ ਵਿਚ ਸਮੁੱਚੇ ਤੌਰ ਤੇ ਸ਼ਬਦ ਦੇ ਪ੍ਰਕਰਣ ਵਿਚ, ਗੁਰੂ ਦੇ ਤਿੰਨ ਸਰੂਪ ਪ੍ਰਦਰਸ਼ਿਤ ਹੁੰਦੇ ਹਨ—ਇਕ ਤਾਂ ਗੁਰੂ ਦੇ ਉਪਦੇਸ਼ਾਂ ਦੇ ਰੂਪ ਵਿਚ, ਦੂਜਾ ਅਨਹਦ ਨਾਦ ਦੇ ਰੂਪ ਵਿਚ ਅਤੇ ਤੀਜਾ ਬ੍ਰਹਮ ਦੇ ਰੂਪ ਵਿਚ ।

## ਗੁਰੂ ਗ੍ਰੰਥ ਵਿਚ ਗੁਰੂ ਸ਼ਬਦ ਦਾ ਸਿਧਾਂਤ

ਗੁਰਮੁਖਿ ਨਾਦੰ ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥ (ਜਪੁ, 1,2)

ਗੁਰੂ ਨਾਨਕ ਦੀ ਉਪਰੋਕਤ ਉਕਤੀ ਵਿਚ ਗੁਰੂ ਦੇ ਸ਼ਬਦ ਨੂੰ ਹੀ ਨਾਦ, ਵੇਦ ਅਤੇ ਸਰਬ ਵਿਆਪਕ ਬ੍ਰਹਮ ਕਿਹਾ ਗਿਆ ਹੈ । ਇਸ ਤੋਂ ਸ਼ਬਦ ਦੇ ਤਿੰਨ ਸੁਰੂਪਾਂ ਦਾ ਪਰਿਚਯ ਪ੍ਰਾਪਤ ਹੁੰਦਾ ਹੈ—ਇਕ ਅਨਹਦ ਨਾਦ ਅਥਵਾ ਬ੍ਰਹਮ-ਅਨੁਭੂਤੀ ਰੂਪ, ਦੂਜਾ ਗੁਰੂ ਉਪਦੇਸ਼ ਅਥਵਾ ਗੁਰਬਾਣੀ ਰੂਪ, ਅਤੇ ਤੀਜਾ ਉਸਦਾ ਸਰਬ ਵਿਆਪਕ ਬ੍ਰਹਮ ਰੂਪ । ਇਸ ਤੋਂ ਇਲਾਵਾ ਗੁਰੂ ਗ੍ਰੰਥ ਬਾਣੀ ਵਿਚ ਇਨ੍ਹਾਂ ਤਿੰਨਾਂ ਦੀ ਸਮੁੱਚੀ ਅਭਿਵਿਅਕਤੀ (revelation) ਦੇ ਅਰਥਾਂ ਵਿਚ ਵੀ ਸ਼ਬਦ ਦਾ ਪ੍ਰਯੋਗ ਹੋਇਆ ਹੈ ।

**'ਸ਼ਬਦ' ਬ੍ਰਹਮ ਦੇ ਰੂਪ ਵਿਚ** : ਗੁਰੂ ਗ੍ਰੰਥ ਦੇ ਗੁਰੂ ਕਵੀਆ ਨੇ ਸ਼ਬਦ ਨੂੰ ਪਰਮਾਤਮਾ ਲਈ ਵਰਤਦੇ ਹੋਏ ਉਸਦੀ ਸਰਬ ਵਿਆਪਕਤਾ ਦਾ ਉਲੇਖ ਕੀਤਾ ਹੈ ।

146. ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥ ਰਾਮਕਲੀ, 1,944

ਉਨ੍ਹਾਂ ਅਨੁਸਾਰ ਬ੍ਰਹਮ ਨਿਰਗੁਣ ਅਤੇ ਸਰਗੁਣ ਦੋਹਾਂ ਹੀ ਸਥਿਤੀਆਂ ਵਿਚ ਸ਼ਬਦ ਰੂਪ ਵਿਚ ਵਿਦਮਾਨ ਰਹਿੰਦਾ ਹੈ। ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਜਦੋਂ ਕਿਸੇ ਵੀ ਰੂਪ, ਰੇਖ, ਜ਼ਾਤਿ, ਪਾਤਿ ਦੀ ਕਲਪਨਾ ਨਹੀਂ ਸੀ ਕੀਤੀ ਜਾ ਸਕਦੀ ਉਸ ਵੇਲੇ ਵੀ ਉਹ ਇਕੱਲਾ ਹੀ ਸ਼ਬਦ ਰੂਪ ਵਿਚ ਮੌਜੂਦ ਸੀ[147] ਅਤੇ ਸਰਗੁਣ ਅਵਸਥਾ ਵਿਚ ਜਿਥੇ ਉਹ ਸਮੁੱਚੀ ਸ੍ਰਿਸ਼ਟੀ ਦੇ ਅੰਦਰ ਸ਼ਬਦ ਰੂਪ ਹੋ ਕੇ ਵਿਆਪਕ ਰਹਿੰਦਾ ਹੈ[148] ਉਥੇ ਹਰ ਮਨੁੱਖੀ ਆਤਮਾ ਵਿਚ ਵੀ ਉਹ ਸ਼ਬਦ ਰੂਪ ਵਿਚ ਹੀ ਸਮਾਇਆ ਹੋਇਆ ਹੈ।[149] ਇਸ ਤਰ੍ਹਾਂ ਗੁਰੂ ਗ੍ਰੰਥ ਬਾਣੀ ਅਨੁਸਾਰ ਬ੍ਰਹਮ ਤਿੰਨਾ ਲੋਕਾਂ ਵਿਚ ਸ਼ਬਦ ਰੂਪ ਵਿਚ ਵਿਦਮਾਨ ਹੈ।[150]

ਆਦਿ ਗ੍ਰੰਥ ਦਾ ਇਹ ਸ਼ਬਦ-ਬ੍ਰਹਮ ਸਿੱਧਾਂਤ ਭਾਰਤੀ ਪਰੰਪਰਾ ਦੇ ਅਨੁਕੂਲ ਹੈ। ਭਾਰਤੀ ਪਰੰਪਰਾ ਵਿਚ ਬ੍ਰਹਮ ਦੇ ਸ਼ਬਦ ਸੁਰੂਪ ਨੂੰ ਓਂਕਾਰ ਅਤੇ ਪ੍ਰਣਵ ਆਦਿ ਸ਼ਬਦਾਂ ਨਾਲ ਘੋਸ਼ਿਤ ਕੀਤਾ ਗਿਆ ਹੈ ਅਤੇ ਓਂਕਾਰ ਦੀ ਜੋ ਵਿਆਖਿਆ ਉਪਨਿਸ਼ਦ, ਨਾਥ ਅਤੇ ਸੰਤ ਸਾਹਿਤ ਆਦਿ ਭਾਰਤੀ ਧਾਰਮਿਕ ਗ੍ਰੰਥਾਂ ਵਿਚ ਮਿਲਦੀ ਹੈ, ਉਹੀ ਵਿਆਖਿਆ ਗੁਰੂ ਗ੍ਰੰਥ ਬਾਣੀ ਵਿਚ ਪਰਮਾਤਮਾ ਦੇ ਸ਼ਬਦ ਸੁਰੂਪ ਦੀ ਕੀਤੀ ਗਈ ਹੈ। ਭਾਵੇਂ ਇਹ ਏਕੰਕਾਰ ਸਤਿਗੁਰੂ ਰਾਹੀਂ ਹੀ ਪ੍ਰਾਪਤ ਹੁੰਦਾ ਹੈ ਪਰ ਸਤਿਗੁਰੂ ਆਪ ਵੀ ਇਹ ਏਕੰਕਾਰ ਪਾਰਬ੍ਰਹਮ ਹੀ ਹੈ।[151] ਫ਼ਰਕ ਕੇਵਲ ਇਹ ਹੈ ਕਿ ਗੁਰੂ ਗ੍ਰੰਥ ਵਿਚ ਈਸ਼ਵਰ ਦੇ ਸ਼ਬਦ ਸੁਰੂਪ ਨੂੰ ਗਿਆਨ ਪ੍ਰਦਾਤਾ ਗੁਰੂ ਸ੍ਵੀਕਾਰ ਕਰਦੇ ਹੋਏ ਗੁਰਮਤ ਸਿੱਧਾਂਤ ਦਾ ਕੇਂਦਰੀ ਧੁਰਾ ਮੰਨ ਕੇ ਉਸ ਉਤੇ ਅਸੀਮ ਬਲ ਦਿੱਤਾ ਗਿਆ ਹੈ।

**ਸ਼ਬਦ ਦਾ ਅਨਹਦ ਸੁਰੂਪ :** ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦੇ ਸ਼ਬਦ ਬ੍ਰਹਮ ਸੁਰੂਪ ਤੋਂ ਇਲਾਵਾ ਉਸਦੇ ਅਨਹਦ ਸੁਰੂਪ ਦਾ ਵੀ ਵਰਣਨ ਮਿਲਦਾ ਹੈ। ਜਿਵੇਂ :

(ੳ) ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
ਤਉ ਜਾਨੀ ਜਾ ਸਬਦਿ ਪਛਾਨੀ ॥ ਏਕੋ ਰਵਿ ਰਹਿਆ ਨਿਰਬਾਨੀ ॥[152]

(ਅ) ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥[153]

(ੲ) ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥[154]

ਗੁਰੂ ਗ੍ਰੰਥ ਵਿਚ ਗੁਰੂ ਕਵੀਆਂ ਦਾ ਇਹ 'ਅਨਹਦ ਸਬਦ' ਸੰਕਲਪ ਨਾਥਾਂ ਅਤੇ ਸੰਤਾਂ ਦੀ ਪ੍ਰਚਲਿਤ ਧਾਰਨਾ ਨਾਲੋਂ ਵਖਰਾ ਪ੍ਰਤੀਤ ਹੁੰਦਾ ਹੈ। ਨਾਥਾਂ ਅਤੇ ਯੋਗੀਆਂ ਅਨੁਸਾਰ ਅਨਹਦ ਸ਼ਬਦ ਜਾਂ ਅਨਹਦ ਨਾਦ ਇਕ ਅਜਿਹੀ ਰਹੱਸਮਈ ਧੁਨੀ ਹੈ ਜਿਹੜੀ ਹਠ ਯੋਗ ਤਕਨੀਕ ਦੀ

---

147. ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ। ਰਾਮਕਲੀ, 1,945
148. ਸੋ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ। ਰਾਮਕਲੀ, 1,945
149. ਸਭ ਮਹਿ ਸ਼ਬਦ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੋ। ਆਸਾ, 1,351
150. ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ। ਆਸਾ, 1,351
151. ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥ 8 ॥
ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥ ਮਾਰੂ, 5,1078
152. ਰਾਮਕਲੀ, 1,904
153. ਮਾਰੂ ਸੋਲਹੇ, 4,1069
154. ਸੂਹੀ, 1,764

ਚਰਮ ਸੀਮਾ ਤੇ ਪੁਜ ਕੇ ਸੁਣਾਈ ਦਿੰਦੀ ਹੈ। ਇਹ ਧੁਨੀ ਇਕ ਧੁਨੀ ਹੀਨ ਧੁਨੀ (soundless sound) ਹੈ। ਇਸ ਨੂੰ ਇਕ ਰਹੱਸਮਈ ਧੁਨੀਆਤਮਕ ਥਰਾਹਟ (sound vibration) ਕਿਹਾ ਜਾ ਸਕਦਾ ਹੈ ਜਿਹੜੀ ਕੇਵਲ ਉਸੇ ਨੂੰ ਹੀ ਸੁਣਾਈ ਦਿੰਦੀ ਹੈ ਜਿਹੜਾ ਕੁੰਡਲਿਨੀ ਨੂੰ ਜਗਾ ਕੇ ਉਸ ਦਾ ਪ੍ਰਵੇਸ਼ ਸੁਖਮਨਾ ਨਾੜੀ ਰਾਹੀਂ ਬ੍ਰਹਮ ਰੰਧਰ ਵਿਚ ਕਰਨ ਦੀ ਸਫਲਤਾ ਪ੍ਰਾਪਤ ਕਰ ਲੈਂਦਾ ਹੈ।

ਨਾਮਦੇਵ ਅਤੇ ਕਬੀਰ ਆਦਿ ਸੰਤਾਂ ਦੀ ਸਾਧਨਾ ਪ੍ਰਣਾਲੀ ਵਿਚ ਯੋਗ ਅਤੇ ਭਗਤੀ ਦਾ ਮਿਸ਼ਰਨ ਹੈ ਜਦ ਕਿ ਗੁਰੂ ਗ੍ਰੰਥ ਦੇ ਗੁਰੂ ਕਵੀ ਨਿਰੋਲ ਭਗਤੀ ਉਤੇ ਬਲ ਦਿੰਦੇ ਹਨ। ਇਸ ਲਈ ਮਧ ਕਾਲੀਨ ਸੰਤਾਂ ਦਾ ਅਨਹਦ ਨਾਦ ਸੰਕਲਪ ਜਿਥੇ ਨਾਥਾਂ ਅਤੇ ਯੋਗੀਆਂ ਨਾਲ ਮਿਲਦਾ ਜੁਲਦਾ ਹੈ ਉਥੇ ਇਸਦੀ ਗੁਰੂ ਗ੍ਰੰਥ ਦੇ ਗੁਰੂ ਕਵੀਆਂ ਦੁਆਰਾ ਪ੍ਰਤਿਪਾਦਿਤ ਅਨਹਦ ਸ਼ਬਦ ਦੇ ਸੰਕਲਪ ਨਾਲ ਵੀ ਸਮਾਨਤਾ ਦਰਸਾਈ ਜਾ ਸਕਦੀ ਹੈ। ਨਾਥਾਂ ਅਤੇ ਯੋਗੀਆਂ ਨਾਲ ਇਹ ਸਮਾਨਤਾ ਯੋਗ ਸਾਧਨਾ ਦੇ ਪ੍ਰਭਾਵ ਕਾਰਨ ਹੈ। ਇਹ ਪ੍ਰਭਾਵ ਨਾਮ ਦੇਵ ਦੇ ਹੇਠ ਲਿਖੇ ਸ਼ਬਦ ਵਿਚੋਂ ਪ੍ਰਤੱਖ ਵੇਖਿਆ ਜਾ ਸਕਦਾ ਹੈ ਜਿਸ ਵਿਚ ਉਹ ਇੜਾ, ਪਿੰਗਲਾ ਅਤੇ ਸੁਖਮਨਾ ਆਦਿ ਨਾੜੀਆਂ ਦੀ ਸਾਧਨਾ ਦਾ ਜ਼ਿਕਰ ਕਰਦੇ ਹਨ :

ਬੇਦ ਪੁਰਾਨ ਸ਼ਾਸਤ੍ਰ ਆਨੰਤਾ ਗੀਤ ਕਵਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥ ੧ ॥ ਰਹਾਉ ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥[155]

ਪਰ ਕਿਉਂਕਿ ਸੰਤ ਯੋਗ ਸਾਧਨਾ ਦੇ ਪ੍ਰਯੋਗ ਦੇ ਨਾਲ ਆਪਣਾ ਸਹਿਜ ਭਗਤੀ ਮਾਰਗ ਵੀ ਅਪਣਾਉਂਦੇ ਹਨ ਇਸ ਲਈ ਉਨ੍ਹਾਂ ਦੇ ਅਨਹਦ ਸੰਕਲਪ ਦਾ ਅਨੁਭਵ ਨਿਰੋਲ ਹਠ ਯੋਗ ਦੀ ਸਾਧਨਾ ਪ੍ਰਣਾਲੀ ਉਤੇ ਆਧਾਰਿਤ ਨਹੀਂ ਕਿਹਾ ਜਾ ਸਕਦਾ ਬਲਕਿ ਇਸ ਦੀ ਸਮਾਨਤਾ ਗੁਰੂ ਗ੍ਰੰਥ ਦੇ ਗੁਰੂ ਕਵੀਆਂ ਦੇ ਅਨਹਦ ਸੰਕਲਪ ਨਾਲ ਵੀ ਦਰਸਾਈ ਜਾ ਸਕਦੀ ਹੈ। ਗੁਰੂ ਗ੍ਰੰਥ ਦੇ ਗੁਰੂ ਕਵੀਆਂ ਨੇ ਵੀ ਭਾਵੇਂ ਯੋਗ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਪਰ ਉਨ੍ਹਾਂ ਨੇ ਅਨਹਦ ਸ਼ਬਦ ਉਸ ਰਹੱਸਮਈ ਅਵਸਥਾ ਦੀ ਅਭਿਵਿਅੰਜਨਾ ਲਈ ਵਰਤਿਆ ਹੈ ਜਿਸ ਵਿਚ ਮਨੁੱਖੀ ਆਤਮਾ, ਪ੍ਰਭੂ ਮਿਲਾਪ ਕਾਰਨ, ਨਿਰੰਤਰ ਅਤੇ ਵਿਸਮਾਦਮਈ ਅਨੰਤ ਸੰਗੀਤਕ ਮਧੁਰਤਾ ਦਾ ਅਨੁਭਵ ਕਰਦੀ ਹੈ। ਇਹ ਹਰਖ ਸੋਗ ਤੋਂ ਰਹਿਤ, ਸਹਿਜ ਵਿਸਰਾਮ ਭੋਜਨ ਭਾਉ, ਕੀਰਤਨ ਆਧਾਰ, ਨਿਹਚਲ ਆਸਨ, ਪੂਰਨ ਦ੍ਰਿੜ੍ਹਤਾ, ਭ੍ਰਮ ਭੈ ਤੋਂ ਮੁਕਤ, ਸੁੰਨ ਸਮਾਧ, ਪ੍ਰਭੂ ਬਖਸ਼ਿਸ਼, ਅਤੇ ਅਕਥ ਸਹਜ ਆਨੰਦ ਦੀ ਅਵਸਥਾ ਹੈ।[156]

ਇਹ ਅਨਹਦ ਸੰਕਲਪ ਨ ਤਾਂ ਨਾਥਾਂ ਦੇ ਅਨਹਦ ਨਾਦ ਦੀ ਪ੍ਰਕ੍ਰਿਤੀ ਨਾਲ ਹੀ ਮਿਲਦਾ ਹੈ ਅਤੇ ਨ ਹੀ ਉਨ੍ਹਾਂ ਵਾਂਗ ਇਸ ਵਿਚ ਕੁੰਡਲਿਨੀ, ਇੜਾ, ਪਿੰਗਲਾ, ਸੁਖਮਨਾ, ਚਕ੍ਰ ਅਤੇ ਪ੍ਰਾਣਾਯਾਮ ਆਦਿ ਯੋਗ ਸਾਧਨਾਵਾਂ ਦਾ ਹੀ ਵਿਧਾਨ ਪ੍ਰਯੁਕਤ ਹੋਇਆ ਹੈ। ਗੁਰਮਤ ਵਿਚ ਯੋਗ ਸਾਧਨਾ ਪ੍ਰਣਾਲੀ ਦੀ ਇਹ ਅਣਹੋਂਦ ਇਸ ਨੂੰ ਸੰਤਾਂ ਦੇ ਅਨਹਦ ਸੰਕਲਪ ਨਾਲੋਂ ਵੀ ਨਿਖੇੜਦੀ ਹੈ।

155. ਰਾਮਕਲੀ, ਨਾਮਦੇਉ, 972-73 156. ਰਾਮਕਲੀ, 5,888-89

ਪਰਮਾਤਮਾ ਵਿਚ ਨਿਰੰਤਰ ਰਮਣ ਕਰਨਾ ਹੀ ਗਿਆਨ ਹੈ[157] ਇਸ ਲਈ ਗੁਰੂ ਗ੍ਰੰਥ ਬਾਣੀ ਅਨੁਸਾਰ ਅਨਹਦ ਅਥਵਾ ਬ੍ਰਹਮ-ਅਨੁਭੂਤੀ ਦੀ ਅਵਸਥਾ ਪ੍ਰਤੱਖ ਗਿਆਨ ਦੀ ਅਵਸਥਾ ਹੈ। ਸੋ ਇਸ ਅਨੁਭੂਤੀ ਵਿਚ ਜੋ ਕੁੱਝ ਪ੍ਰਾਪਤ ਹੁੰਦਾ ਹੈ, ਉਹ ਸਭ ਕੁਝ ਗੁਰੂ ਰੂਪ ਵਿਚ ਪਰਮਾਤਮਾ ਦਾ ਪ੍ਰਕਾਸ਼ਨ (revelation) ਹੈ। ਇਸੇ ਅਵਸਥਾ ਵਿਚ ਗੁਰੂਆਂ ਨੂੰ ਰੱਬੀ ਬਾਣੀ ਦਾ ਆਵੇਸ਼ ਹੁੰਦਾ ਹੈ। ਇਹ ਰੱਬੀ ਬਾਣੀ ਇਸ ਰਹੱਸ-ਅਨੁਭੂਤੀ ਦਾ ਹੀ ਵਿਅਕਤ ਰੂਪ ਹੁੰਦੀ ਹੈ। ਇਸੇ ਨੂੰ ਗੁਰੂ ਗ੍ਰੰਥ ਬਾਣੀ ਵਿਚ ਸ਼ਬਦ, ਪਰਮਾਤਮਾ ਦਾ ਉਪਦੇਸ਼ ਅਥਵਾ ਧੁਰ ਕੀ ਬਾਣੀ ਕਿਹਾ ਗਿਆ ਹੈ। ਇਹੀ ਉਹ ਅਨਹਦ ਬਾਣੀ ਅਥਵਾ ਗੁਪਤੀ ਬਾਣੀ ਹੈ ਜਿਸ ਨੂੰ ਬ੍ਰਹਮ ਸਰੂਪ ਵੀ ਕਿਹਾ ਜਾਂਦਾ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਰਚਨਾ ਅਨੁਸਾਰ ਚੂੰਕਿ ਪਰਮਾਤਮਾ ਹੀ ਮੂਲ ਰੂਪ ਵਿਚ ਗੁਰੂ ਹੈ, ਅਤੇ ਉਹ ਅਤੇ ਉਸ ਦੀ ਮਨੁੱਖੀ ਆਤਮਾ ਵਿਚ ਅਭਿਵਿਅਕਤੀ ਵਖ ਵਖ ਨਹੀਂ ਹੋ ਸਕਦੇ, ਇਸ ਲਈ ਪਰਮਾਤਮਾ ਦੀ ਅਨੁਭੂਤੀ ਦੇ ਛਿਣਾਂ ਵਿਚ ਉਪਰੋਕਤ ਗਿਆਨ ਪ੍ਰਕਾਸ਼ ਅਥਵਾ ਅਨਹਦ ਸ਼ਬਦ ਵੀ ਗੁਰੂ ਹੀ ਹੈ।

**ਸ਼ਬਦ ਦਾ ਗੁਰਬਾਣੀ ਅਥਵਾ ਗੁਰ ਉਪਦੇਸ਼ ਸੁਰੂਪ** : ਗੁਰੂ ਗ੍ਰੰਥ ਬਾਣੀ ਵਿਚ ਗੁਰੂ ਕਵੀਆਂ ਨੇ ਸਭ ਤੋਂ ਵਧ ਸ਼ਬਦ ਦੇ ਗੁਰੂ ਉਪਦੇਸ਼ ਰੂਪ ਉਤੇ ਬਲ ਦਿਤਾ ਹੈ। ਉਨ੍ਹਾਂ ਅਨੁਸਾਰ ਇਹ ਗੁਰੂ ਉਪਦੇਸ਼ ਰੂਪ ਸ਼ਬਦ, ਉਪਰੋਕਤ ਅਨਹਦ ਅਵਸਥਾ ਵਿਚ ਪ੍ਰਾਪਤ ਹੋਏ ਰੱਬੀ ਗਿਆਨ ਨੂੰ ਮਨੁੱਖੀ ਭਾਸ਼ਾ ਵਿਚ ਵਿਅਕਤ ਕਰਨ ਦਾ ਇਕ ਵਾਹਨ ਹੈ। ਗੁਰੂ ਜਦ ਉਪਦੇਸ਼ ਕਰਨ ਲਈ ਬੋਲਦਾ ਹੈ ਤਾਂ ਉਹ ਆਪਣੇ ਅਨੁਭਵ ਨਾਲ ਇਕ-ਰੂਪ ਹੁੰਦਾ ਹੈ ਅਰਥਾਤ ਉਸ ਵੇਲੇ ਗੁਰੂ ਦਾ ਬੋਲ ਅਤੇ ਉਸ ਦਾ ਅਨੁਭਵ ਵਖ ਵਖ ਨਹੀਂ ਹੁੰਦੇ ਅਤੇ ਕਿਉਂਕਿ ਉਸ ਦਾ ਇਹ ਅਨੁਭਵ ਉਸ ਦੀ ਅੰਤਰ ਆਤਮਾ ਵਿਚ ਬ੍ਰਹਮ ਦਾ ਹੀ ਪ੍ਰਕਾਸ਼ਨ ਹੁੰਦਾ ਹੈ, ਅਤੇ ਬ੍ਰਹਮ ਗੁਰੂ ਹੋਣ ਕਰਕੇ ਉਸ ਦਾ ਪ੍ਰਕਾਸ਼ਨ ਵੀ ਗੁਰੂ ਹੀ ਹੈ ਇਸ ਲਈ ਇਹ ਗੁਰੂ ਉਪਦੇਸ਼ ਰੂਪ ਸ਼ਬਦ ਜੋ ਈਸ਼ਵਰ ਦੇ ਪ੍ਰਕਾਸ਼ਨ ਰੂਪ ਸ਼ਬਦ ਦਾ ਵਾਹਣ ਹੈ, ਵੀ ਪਰਮਾਤਮਾ ਅਤੇ ਗੁਰੂ ਆਖਿਆ ਜਾਂਦਾ ਹੈ। ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦੇ ਉਪਦੇਸ਼ ਰੂਪ ਸ਼ਬਦ ਨੂੰ ਜਿਥੇ ਬ੍ਰਹਮ ਕਿਹਾ ਗਿਆ ਹੈ[158] ਉਥੇ ਉਸ ਨੂੰ ਗੁਰੂ ਵੀ ਕਿਹਾ ਗਿਆ ਹੈ।[159]

ਗੁਰੂ ਦੇ ਉਪਦੇਸ਼ ਰੂਪ ਸ਼ਬਦ ਦੇ ਗੁਰੂ ਹੋਣ ਦੀ ਸਥਿਤੀ ਵਿਚ ਉਸ ਦੇ ਬਹੁਪਖੀ ਕਾਰਜਾਂ ਦਾ ਵਰਣਨ ਵੀ ਗੁਰੂ ਗ੍ਰੰਥ ਬਾਣੀ ਵਿਚੋਂ ਮਿਲਦਾ ਹੈ। ਉਦਾਹਰਣ ਵਜੋਂ ਗੁਰੂ ਸ਼ਬਦ

157. ਸ੍ਰੀ ਗੁਰੂ ਗ੍ਰੰਥ ਦਰਸ਼ਨ—ਡਾ. ਜਯ ਰਾਮ ਮਿਸ਼੍ਰ : ਪੰਨਾ 257

158. (ੳ) ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ। ਵਾਰ ਗਉੜੀ, 4,304
(ਅ) ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥ ਸਿਰੀ, 3,39
(ੲ) ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥
ਵਾਰ ਗੂਜਰੀ, 3, ਮ: 3, 515

159. (ੳ) ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ। ਰਾਮਕਲੀ 1, 944
(ਅ) ਸ਼ਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥ ਸੋਰਠਿ, 1, 635
(ੲ) ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ। ਨਟ,4,982
(ਸ) ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ। ਕਾਨੜਾ, 4,1310

ਦੀ ਅਗਵਾਈ ਅਤੇ ਅਭਿਆਸ ਨਾਲ ਆਪੇ ਦੀ ਪਹਿਚਾਣ ਹੁੰਦੀ ਹੈ।[160] ਸੰਤੋਖ ਦੀ ਪ੍ਰਾਪਤੀ,[161] ਧੜੇਬਾਜ਼ੀ ਦੀ ਸਮਾਪਤੀ,[162] ਸ਼ੰਕਾਵਾਂ ਦੀ ਨਿਵਿਰਤੀ,[163] ਸੰਸਾਰ ਤੋਂ ਨਿਰਲੇਪਤਾ,[164] ਵਿਕਾਰਾਂ ਦਾ ਦਮਨ,[165] ਮਨ ਦੀ ਮੌਤ,[166] ਆਤਮ ਰਸ ਅਤੇ ਹੋਰ ਸੁਖਾਂ ਦੀ ਉਪਲਬਧੀ,[167] ਦੁਖਾਂ ਤੋਂ ਛੁਟਕਾਰਾ,[168] ਅਉਗਣਾਂ ਤੋਂ ਮੁਕਤੀ,[169] ਦੁਬਿਧਾ ਦਾ ਨਾਸ,[170] ਰੋਗਾਂ ਤੋਂ ਸੁਤੰਤਰਤਾ,[171] ਲੋਕ ਲਾਜ ਤੋਂ ਬੇਪਰਵਾਹੀ,[172] ਕਰਮਾਂ ਦਾ ਨਿਬੇੜਾ,[173] ਕੁਬੁਧ ਦਾ ਤਿਆਗ,[174] ਇੱਛਾਵਾਂ ਦਾ ਨਿਯੰਤਰਨ,[175] ਪਰਮਾਤਮਾ ਦੇ ਭੈ ਅਤੇ ਭਉ ਦੀ ਉਤਪਤੀ,[176] ਸਹਜ ਅਤੇ ਮਾਨਸਿਕ ਟਿਕਾਉ ਦੀ ਪ੍ਰਾਪਤੀ,[177] ਆਦਰਸ਼ਕ ਜੀਵਨ ਲਈ ਦ੍ਰਿੜਤਾ,[178] ਜੀਵਨ ਦੇ ਹਰ ਖੇਤਰ ਵਿਚ ਸਫਲਤਾ,[179] ਗਿਆਨ ਦੀ ਪ੍ਰਾਪਤੀ,[180] ਇੱਛਾਵਾਂ ਦੀ ਪੂਰਤੀ,[181] ਅਗਿਆਨਤਾ ਤੋਂ ਨਿਸਤਾਰਾ,[182] ਲਿਵ ਦੀ ਪ੍ਰਾਪਤੀ,[183] ਤ੍ਰਿਸ਼ਨਾਵਾਂ ਦਾ ਬੁਝਣਾ,[184] ਨੈਤਿਕ

---

160. ਮਾਰੂ, 1, 1014 ; ਮਾਰੂ, 3, 1068 ; ਮਾਰੂ, 3, 1065 ; ਮਾਝ 3, 115 ; ਆਸਾ, 4, 426
161. ਸਿਰੀਰਾਗ, 1, 61
162. ਰਾਮਕਲੀ, 3, 910
163. ਮਾਝ, 3, 128 ; ਮਾਰੂ, 3,994
164. ਮਾਰੂ, 3, 1061 ; ਮਾਰੂ 1, 1031 ; ਬਿਲਾ, 4, 835
165. ਭੈਰਉ, 1, 1135 ; ਆਸਾ, 1, 419 ; ਮਾਰੂ, 3, 1059; ਮਾਰੂ, 1, 1022
166. ਆਸਾ, 1, 412 ; ਵਾਰ ਰਾਮਕਲੀ, 3, 948 ; ਗਉ : ਬੈਰਾ: 3, 162; ਵਾਰ ਸਾਰੰਗ 4, 1247
167. ਸਿਰੀ, 57 ; ਸੂਹੀ, 1, 764 ; ਆਸਾ, 1, 438 ; ਰਾਮਕਲੀ, 1, 931, 937; ਮਾਰੂ 3, 1057 ; ਮਾਝ 3, 114 ; ਸੂਹੀ, 4, 732 ; ਮਾਝ, 4, 130. ਆਸਾ 4, 449; ਰਾਮਕਲੀ, 1, 945 ; ਮਾਰੂ, 4,997 ; ਸੂਹੀ, 3, 770
168. ਮਾਰੂ, 3, 1053 ; ਸਲੋਕ, 3, 1413
169. ਸੂਹੀ, 1, 764 ; ਆਸਾ, 1, 420 ; ਭੈਰਉ, 3, 1132
170. ਭੈਰਉ, 3, 1133 ; ਮਾਝ, 3, 126 ; ਪ੍ਰਭਾਤੀ, ਨਾਮਦੇਵ, 1351
171. ਭੈਰਉ, 3, 1131 ; ਵਾਰ ਰਾਮਕਲੀ, 5, 963
172. ਰਾਮਕਲੀ, 1, 931
173. ਰਾਮਕਲੀ, 1, 937
174. ਰਾਮਕਲੀ, 1, 944
175. ਆਸਾ, 1, 414
176. ਗਉ: ਗੁਆ: 1, 151 ; ਸਿਰੀ, 1, 18 ; ਸਿਰੀ, 3, 35
177. ਬਿਲਾ: 1, 796; ਮਾਝ, 3, 110; ਮਾਰੂ, 3, 110; ਮਾਰੂ, 3, 1044
178. ਵਾਰ ਸੂਹੀ, 3, 789
179. ਆਸਾ, 1,422
180. ਸਿਰੀ, 3,29; ਰਾਮਕਲੀ, 5,888, ਮਾਝ, 3,129: ਮਾਰੂ, 1, 1033, ਗਉ, ਗੁਆ, 3, 162; ਬਿਲਾ, 3, 842, ਮਾਝ 3, 126 ; ਆਸਾ 3, 429 ; ਆਸਾ ਕਬੀਰ, 477
181. ਸੂਹੀ, 4, 731
182. ਸੂਹੀ, 4, 774
183. ਮਾਝ, 3, 115
184. ਮਾਰੂ, 3, 1067 ; ਵਾਰ ਮਾਝ, 1, 147 ; ਸੂਹੀ ਕਬੀਰ, 783;

ਗੁਣਾਂ ਦੀ ਉਪਲਬਧੀ,[185] ਦਸਮ ਦੁਆਰ ਦੀ ਸੋਝੀ,[186] ਬੰਧਨਾਂ ਤੋਂ ਖਲਾਸ,[187] ਡਰ ਦੀ ਨਿਵਿਰਤੀ,[188] ਅੰਮ੍ਰਿਤ ਦੀ ਪ੍ਰਾਪਤੀ,[189] ਆਦਰ ਮਾਨ ਦੀ ਪ੍ਰਾਪਤੀ,[190] ਅਤੇ ਸੰਸਾਰੀ ਕੰਮਾਂ ਵਿਚ ਸਫਲਤਾ,[191] ਆਦਿ ਬਰਕਤਾਂ ਗੁਰੂ ਸ਼ਬਦ ਦੇ ਅਭਿਆਸ ਅਤੇ ਉਸ ਦੁਆਰਾ ਪਥ-ਪ੍ਰਦਰਸ਼ਨ ਦੇ ਹੀ ਚਮਤਕਾਰ ਹਨ ।

ਗੁਰੂ ਸ਼ਬਦ ਦੇ ਉਪਰੋਕਤ ਬਹੁਪੱਖੀ ਕਾਰਜਾਂ ਅਤੇ ਮਹਾਤਮ ਕਾਰਨ ਹੀ ਗੁਰੂ ਗ੍ਰੰਥ ਵਿਚ ਗੁਰਬਾਣੀ ਦੀ ਮਹਿਮਾ ਦਾ ਰੱਜ ਕੇ ਗਾਇਣ ਕੀਤਾ ਗਿਆ ਹੈ ।[192]

ਇਸ ਅਧਿਐਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੇ ਤੌਰ ਤੇ 'ਸ਼ਬਦ' ਨੂੰ ਤਿੰਨ ਰੂਪਾਂ ਵਿਚ ਪ੍ਰਸਤੁਤ ਕੀਤਾ ਗਿਆ ਹੈ । ਪਹਿਲਾ ਗੁਰੂ ਦਾ ਉਪਦੇਸ਼ਾਤਮਕ ਸਥੂਲ ਰੂਪ, ਦੂਜਾ ਅਨਹਦ ਅਥਵਾ ਬ੍ਰਹਮ-ਅਨੁਭੂਤੀ ਦਾ ਸੂਖਮ ਰੂਪ, ਅਤੇ ਤੀਜਾ ਨਿਰਗੁਣ ਅਤੇ ਸਰਗੁਣ ਬ੍ਰਹਮ ਦਾ ਸਰਬ ਵਿਆਪਕ ਰੂਪ ।

ਸ਼ਬਦ ਗੁਰੂ ਦੇ ਇਹ ਤਿੰਨੋ ਹੀ ਰੂਪ ਭਾਵੇਂ ਭਾਰਤੀ ਪਰੰਪਰਾ ਵਿਚ ਵਿਦਮਾਨ ਹਨ ਪਰ ਪਰਮਾਤਮਾ ਨੂੰ ਗੁਰੂ ਕਹਿਣ ਦੀ ਧਾਰਨਾ ਜਿੰਨੀ ਗੁਰੂ ਗ੍ਰੰਥ ਵਿਚ ਪ੍ਰਗਟ ਹੋਈ ਹੈ ਉਨੀ ਭਾਰਤੀ ਪਰੰਪਰਾ ਵਿਚ ਨਹੀਂ ਹੋ ਸਕੀ । ਜਿਥੋਂ ਤਕ ਗੁਰੂ ਦਾ ਨਾਦ ਅਥਵਾ ਅਨਹਦ ਸਰੂਪ ਦਾ ਸੰਬੰਧ ਹੈ, ਗੁਰਮਤ ਵਿਚ ਬ੍ਰਹਮ-ਅਨੁਭੂਤੀ ਦੀ ਅਵਸਥਾ ਹੈ ਜਦ ਕਿ ਨਾਥਾਂ ਵਿਚ ਆਤਮ ਅਵਸਥਾ ਦਾ ਇਹ ਇਕ ਅਜਿਹਾ ਪੜਾ ਹੈ ਜਿਸ ਤੋਂ ਬ੍ਰਹਮ-ਅਨੁਭੂਤੀ ਹੋਣ ਦੀ ਸੰਭਾਵਨਾ ਨਜ਼ਰ ਆਉਣ ਲਗ ਪੈਂਦੀ ਹੈ ।

**ਸ਼ਬਦ : ਈਸ਼ਵਰ ਦਾ ਸਮੁੱਚਾ ਪ੍ਰਕਾਸ਼ਨ :** ਗੁਰੂ ਦੇ ਉਪਦੇਸ਼ਾਤਮਕ ਸ਼ਬਦ ਸਰੂਪ ਦੀ ਮਹੱਤਾ ਲਗਭਗ ਸਾਰੇ ਹੀ ਭਾਰਤੀ ਧਰਮਾਂ ਵਿਚ ਮੰਨੀ ਗਈ ਹੈ । ਗੁਰੂ ਗ੍ਰੰਥ ਦੇ ਗੁਰੂ ਕਵੀ ਗੁਰੂ ਦੇ ਉਪਦੇਸ਼ ਰੂਪੀ ਸ਼ਬਦ ਨੂੰ ਪਰਮਾਤਮਾ ਦਾ ਸ਼ਬਦ (revelation of God) ਮੰਨਦੇ ਹਨ । ਨਾਥਾਂ ਨੇ ਵੀ ਗੁਰੂ ਦੇ ਸਥੂਲ ਸ਼ਬਦ ਨੂੰ ਕੁੰਜੀ ਕਹਿਕੇ ਨਾਦ ਰੂਪੀ ਸੂਖਮ ਸ਼ਬਦ ਜਿਸ ਨੂੰ ਉਹ ਬ੍ਰਹਮ ਦਾ ਵਿਅਕਤ ਰੂਪ ਮੰਨਦੇ ਹਨ, ਦੇ ਤਾਲੇ ਨੂੰ ਖੋਲ੍ਹਣ ਦੀ ਮਹੱਤਾ ਦਰਸਾਈ ਹੈ, ਪਰ ਇਸ ਗੁਰੂ ਸ਼ਬਦ ਨੂੰ ਪਰਮਾਤਮਾ ਦਾ ਸਬਦ ਕਹਿਣ ਦੀ ਧਾਰਨਾ ਨੂੰ ਘੱਟ ਹੀ ਅਪਣਾਇਆ ਹੈ । ਸੰਤ ਕਬੀਰ ਵੀ ਗੁਰੂ ਦੇ ਉਪਦੇਸ਼ ਰੂਪੀ ਸ਼ਬਦ ਨੂੰ ਪਰਮਾਤਮਾ ਦੇ ਸ਼ਬਦ ਦੇ ਰੂਪ ਵਿਚ ਮਹਾਨਤਾ ਦਿੰਦੇ ਹਨ । ਪਰ ਗੁਰੂ ਗ੍ਰੰਥ ਦੇ ਗੁਰੂ ਕਵੀ ਗੁਰੂ ਉਪਦੇਸ਼ ਰੂਪ ਸ਼ਬਦ ਨੂੰ ਹੀ ਕੇਵਲ 'ਪਰਮਾਤਮਾ ਦਾ ਸ਼ਬਦ' ਨਹੀਂ ਕਹਿੰਦੇ ਸਗੋਂ ਉਨ੍ਹਾਂ ਅਨੁਸਾਰ ਉਹ ਸਾਰਾ ਕੁਝ ਹੀ ਸ਼ਬਦ (revelation) ਦੇ ਸੰਕਲਪ ਦੇ ਘੇਰੇ ਵਿਚ ਆਉਂਦਾ ਹੈ ਜੋ ਪਰਮਾਤਮਾ ਅਤੇ ਉਸ ਦੇ ਮਾਰਗ ਨਾਲ ਸੰਬੰਧ ਰਖਦਾ ਹੈ । ਦੂਜੇ ਸ਼ਬਦਾਂ ਵਿਚ ਗੁਰੂ ਕਵੀਆਂ ਅਨੁਸਾਰ ਸ਼ਬਦ ਦ ਸੰਕਲਪ

---

185. ਰਾਮਕਲੀ, 1, 937
186. ਵਾਰ ਰਾਮਕਲੀ, 954
187. ਗਉੜੀ. 1,152; ਮਾਝ, 3, 127
188. ਗਉੜੀ, 1,154: ਗਉ:, ਬੈਰਾ, 1, 157
189. ਆਸਾ 1, 436; ਮਾਝ, 3, 113; ਪ੍ਰਭਾਤੀ, 4, 1335; ਮਾਝ, 5, 102
190. ਮਾਝ, 3, 115, ਸੂਹੀ, 3, 769; ਰਾਮਕਲੀ, 5,889, ; ਮਾਰੂ, 3, 1046; ਆਸਾ, 3, 426
191. ਸੂਹੀ, 1, 764; ਰਾਮਕਲੀ, 1,933
192. ਧਨਾਸਰੀ, 1, 611; ਰਾਮਕਲੀ, 1, 935; ਮਾਰੂ, 1, 1032; ਮਲਾਰ, 1, 1295; ਰਾਮਕਲੀ, 1,879

ਵਿਚ ਪਰਮਾਤਮਾ, ਉਸ ਦਾ ਸੁਭਾ, ਉਸ ਦੇ ਮਿਲਾਪ ਲਈ ਸਾਧਨ, ਉਸ ਦੁਆਰਾ ਬਣਾਏ ਹੋਏ ਬ੍ਰਹਿਮੰਡਕ ਨਿਯਮ, ਅੰਤ੍ਰੀਵ ਰਹੱਸਮਈ ਅਨੁਭਵ ਅਤੇ ਗੁਰੂ ਉਪਦੇਸ਼ ਆਦਿ ਸਭ ਕੁੱਝ ਹੀ ਆ ਜਾਂਦਾ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਸ਼ਬਦ (revelation) ਦੀ ਸ਼ਬਦ, ਹੁਕਮ ਅਤੇ ਨਾਮ ਆਦਿ ਕਈ ਸੰਕਲਪਾਂ ਦੁਆਰਾ ਵੀ ਵਿਆਖਿਆ ਕੀਤੀ ਗਈ ਹੈ ।

ਗੁਰੂ ਨੂੰ ਇਹ ਸ਼ਬਦ (revelation) ਕਿਵੇਂ ਪ੍ਰਾਪਤ ਹੁੰਦਾ ਹੈ ? ਇਸ ਰੈਵੇਲੇਸ਼ਨ ਦੀ ਪ੍ਰਕ੍ਰਿਤੀ ਦੇ ਕੀ ਕੀ ਪਾਸਾਰ ਹਨ ? ਇਹ ਕਿਨ੍ਹਾ ਕਿਨ੍ਹਾਂ ਹਾਲਤਾਂ ਵਿਚ ਗੁਰੂ ਨੂੰ ਪ੍ਰਾਪਤ ਹੁੰਦਾ ਹੈ ? ਸ਼ਬਦ, ਹੁਕਮ ਅਤੇ ਨਾਮ ਆਦਿ ਸੰਕਲਪਾਂ ਦੁਆਰਾ ਇਸ ਦੀ ਕਿਵੇਂ ਵਿਆਖਿਆ ਕੀਤੀ ਗਈ ਹੈ ? ਇਹ ਕੁਝ ਦਿਲਚਸਪ ਪ੍ਰਸ਼ਨ ਹਨ ਜਿਨ੍ਹਾਂ ਦਾ ਵਿਸਤ੍ਰਿਤ ਵਿਵੇਚਨ ਅਤੇ ਸਮਾਧਾਨ ਅਗਲੇ ਅਧਿਆਏ ਵਿਚ ਕੀਤਾ ਜਾਏਗਾ ।

## ਅਧਿਆਇ-3

# ਗੁਰੂ ਅਤੇ ਸ਼ਬਦ

## GURU AND REVELATION

ਜੇਤਾ ਕੀਤਾ ਤੇਤਾ ਨਾਉ
ਵਿਣੁ ਨਾਵੈ ਨਾਹੀਂ ਕੋ ਥਾਉ ।

(ਜਪੁ, 1, 4)

ਪਿਛਲੇ ਅਧਿਆਏ ਵਿਚ ਇਹ ਸੰਕੇਤ ਕੀਤਾ ਗਿਆ ਸੀ ਕਿ ਗੁਰੂ ਗ੍ਰੰਥ ਬਾਣੀ ਦੁਆਰਾ ਪ੍ਰਤਿਪਾਦਿਤ 'ਸ਼ਬਦ' ਦਾ ਸੰਕਲਪ ਭਾਰਤੀ ਪਰੰਪਰਾ ਨਾਲੋਂ ਵਿਸ਼ਾਲ ਅਰਥ ਰਖਦਾ ਹੈ। ਇਸ ਦੇ ਵਿਚ ਪਰਮਾਤਮਾ, ਉਸ ਦਾ ਸੁਭਾ, ਉਸ ਦੇ ਮਿਲਾਪ ਲਈ ਸਾਧਨ, ਰਹੱਸ-ਅਨੁਭੂਤੀ ਅਤੇ ਉਸ ਦੀ ਪ੍ਰਾਪਤੀ ਲਈ ਸਹਾਇਕ ਬਾਹਰੀ ਦ੍ਰਿਸ਼ਟਮਾਨ ਜਗਤ ਦੀਆਂ ਪਰਿਸਥਿਤੀਆਂ, ਬ੍ਰਹਿਮੰਡ ਦੇ ਪ੍ਰਬੰਧ ਲਈ ਦੈਵੀ ਵਿਧਾਨ ਦੀ ਯੋਜਨਾ, ਅਤੇ ਉਹ ਸਭ ਕੁਝ ਹੀ ਆ ਜਾਂਦਾ ਹੈ ਜੋ ਪਰਮਾਤਮਾ ਨਾਲ ਕਿਸੇ ਨ ਕਿਸੇ ਰੂਪ ਵਿਚ ਸੰਬੰਧਿਤ ਹੈ। ਦੂਜੇ ਸ਼ਬਦਾਂ ਵਿਚ ਗੁਰੂ ਗ੍ਰੰਥ ਬਾਣੀ ਦੇ ਗੁਰੂ ਕਵੀਆਂ ਨੇ 'ਸ਼ਬਦ' ਦੇ ਸੰਕਲਪ ਨੂੰ ਪਰਮਾਤਮਾ ਦੇ ਸਮੁੱਚੇ ਪ੍ਰਕਾਸ਼ਨ ਅਥਵਾ ਅਭਿਵਿਅਕਤੀ (revelation) ਦੇ ਅਰਥਾਂ ਵਿਚ ਵੀ ਵਰਤਿਆ ਹੈ। ਗੁਰੂ ਦਾ ਕਾਰਜ ਪਰਮਾਤਮਾ ਦੇ ਇਸ ਪ੍ਰਕਾਸ਼ਨ ਅਥਵਾ ਸ਼ਬਦ ਦਾ ਹੀ ਮਾਨੁੱਖਤਾ ਦੇ ਹਿਰਦੇ ਵਿਚ ਪ੍ਰਕਾਸ਼ ਕਰਨਾ ਹੈ, ਇਸ ਲਈ ਇਹ ਜਾਨਣਾ ਹੋਰ ਵੀ ਆਵੱਸ਼ਕ ਪ੍ਰਤੀਤ ਹੁੰਦਾ ਹੈ ਕਿ ਇਹ ਸ਼ਬਦ ਗੁਰੂ ਨੂੰ ਕਿਵੇਂ, ਕਿਨ੍ਹਾਂ ਰੂਪਾਂ ਵਿਚ ਅਤੇ ਕਦੋਂ ਪ੍ਰਾਪਤ ਹੁੰਦਾ ਹੈ। ਇਸ ਸਮੱਸਿਆ ਦੀ ਪ੍ਰਕ੍ਰਿਤੀ ਨੂੰ ਜੇ ਹੋਰ ਚੰਗੀ ਤਰ੍ਹਾਂ ਸਮਝਣਾ ਹੋਵੇ, ਤਾਂ ਗੁਰੂ ਗ੍ਰੰਥ ਬਾਣੀ ਅਤੇ ਭਾਰਤੀ ਪਰੰਪਰਾ ਵਿਚ ਈਸ਼ਵਰ ਦੇ ਸਤ-ਚਿਤ-ਅਨੰਦ ਸੁਰੂਪ ਦਾ ਵਿਵੇਚਨ ਹੋਰ ਵੀ ਵਧੇਰੇ ਉਪਯੋਗੀ ਸਿੱਧ ਹੋਏਗਾ।

**ਬ੍ਰਹਮ ਦੇ ਸਤ-ਚਿਤ-ਅਨੰਦ ਸੁਰੂਪ ਦੀ ਵਿਆਖਿਆ ਅਤੇ ਪਰੰਪਰਾ** : ਗੁਰੂ ਗ੍ਰੰਥ ਬਾਣੀ ਅਤੇ ਭਾਰਤੀ ਪਰੰਪਰਾ ਵਿਚ ਪਰਮਾਤਮਾ ਨੂੰ ਸਤ-ਚਿਤ ਅਨੰਦ-ਸੁਰੂਪ ਕਿਹਾ ਗਿਆ ਹੈ। 'ਸਤ' ਸ਼ਬਦ ਉਸ ਦੇ ਅਸਤਿਤ੍ਵ ਦੀ ਦ੍ਰਿੜ੍ਹਤਾ ਵਲ ਸੰਕੇਤ ਕਰਦਾ ਹੈ ਕਿ 'ਬ੍ਰਹਮ ਹੈ'। 'ਚਿਤ' ਦਾ ਆਸ਼ਾ ਇਹ ਹੈ ਕਿ ਪਰਮਾਤਮਾ ਚੇਤਨਯ ਅਤੇ ਗਿਆਨ ਸੁਰੂਪ ਹੈ ਅਤੇ ਅਨੰਦ ਤੋਂ ਭਾਵ ਹੈ ਕਿ ਉਹ ਅਨੰਦ ਅਥਵਾ ਰਸ ਸੁਰੂਪ ਹੈ। ਵੈਦਿਕ ਸਾਹਿਤ ਵਿਚ 'ਸਤ' ਸ਼ਬਦ ਇਕ ਰਸ ਰਹਿਣ ਵਾਲੇ ਸਦਾ ਸਥਿਰ ਪਰਮ ਤੱਤ ਬ੍ਰਹਮ ਜਾਂ ਪਰਮਾਤਮਾ ਦੇ ਅਰਥਾਂ ਵਿਚ ਕਈ ਸਥਾਨਾਂ ਤੇ ਵਰਤਿਆ ਗਿਆ ਹੈ। ਰਿਗ ਵੇਦ ਵਿਚ ਕਿਹਾ ਗਿਆ ਹੈ ਕਿ ਕ੍ਰਾਂਤਦਰਸ਼ੀ ਬ੍ਰਾਹਮਣ ਉਸ ਇਕ ਅਤੇ ਅਦੁੱਤੀ 'ਸਤ' ਦਾ ਵਰਣਨ ਕਈ ਤਰ੍ਹਾਂ ਕਰਿਆ ਕਰਦੇ ਹਨ।[1] ਛਾਂਦੋਗਯ ਉਪਨਿਸ਼ਦ ਵਿਚ ਲਿਖਿਆ ਹੈ ਕਿ ਆਰੰਭ ਵਿਚ ਇਕ ਅਦੁਤੀ ਸਤ ਹੀ ਵਰਤਮਾਨ ਸੀ।[2] ਤੈਤਿਰੀਯ ਉਪਨਿਸ਼ਦ ਵਿਚ ਵੀ ਇਸੇ ਹੀ ਵਿਚਾਰ ਦੇ ਆਧਾਰ ਤੇ ਵਰਣਨ ਕੀਤਾ ਗਿਆ ਹੈ ਕਿ 'ਜਿਹੜਾ ਪੁਰਸ਼ ਬ੍ਰਹਮ ਨੂੰ ਅਸਤ ਜਾਣਦਾ ਹੈ, ਉਹ ਖੁਦ ਵੀ ਅਸਤ ਹੀ ਹੋ ਜਾਂਦਾ ਹੈ ਅਤੇ ਜੇ ਉਹ ਇਹ

1. ਰਿਗਵੇਦ : 10, 114.5
2. ਛਾਂਦੋਗਯ : ਉਪਨਿਸ਼ਦ 1.2.1

ਜਾਣਦਾ ਹੈ ਕਿ 'ਬ੍ਰਹਮ ਹੈ' ਤਾਂ ਬ੍ਰਹਮ ਵੇਤਾ ਲੋਕ ਉਸ ਨੂੰ ਵੀ ਸਤ ਸਮਝਿਆ ਕਰਦੇ ਹਨ ।[3] ਗੀਤਾ ਵਿਚ ਵੀ 'ਸਤ' ਸ਼ਬਦ ਇਨ੍ਹਾਂ ਹੀ ਅਰਥਾਂ ਵਿਚ ਪ੍ਰਯੁਕਤ ਹੋਇਆ ਹੈ ।[4] ਆਚਾਰਯ ਸ਼ੰਕਰ ਦਾ ਵਿਚਾਰ ਹੈ ਕਿ ਜਿਸ ਦਾ ਸਰੂਪ ਸਦਾ ਹੀ ਅਖੰਡ ਰੂਪ ਵਿਚ ਇਕ ਰਸ ਹੀ ਬਣਿਆ ਰਹਿੰਦਾ ਹੈ ਉਹੀ ਪਰਮਾਰਥਿਕ ਸੱਤਾ (pure existence) ਹੈ ।[5] ਇਹ ਸੱਤਾ ਅਨੰਤ, ਨਿਰਗੁਣ, ਨਿਰਪੇਖ, ਨਿਰਵਿਸ਼ੇਸ਼, ਸ਼ਾਸ਼ਵਤ ਅਤੇ ਅਨਿਰਵਚਨੀਯ ਹੈ ।[6] ਸੰਤ ਕਬੀਰ ਦਾ ਮਤ ਹੈ ਕਿ ਸਤ ਉਹ ਹੈ ਜੋ ਸਦਾ ਸਥਿਰ ਰਹਿੰਦਾ ਹੈ ਅਤੇ ਜਿਸ ਵਿਚ ਕਦੇ ਵੀ ਵਿਕਾਰ ਨਹੀਂ ਪੈਦਾ ਹੁੰਦਾ । ਜਿਹੜੀ ਚੀਜ਼ ਉਤਪੰਨ ਅਤੇ ਵਿਨਾਸ਼ ਹੁੰਦੀ ਹੈ, ਉਹ ਅਸਤ ਹੁੰਦੀ ਹੈ[7] । ਗੁਰੂ ਗ੍ਰੰਥ ਬਾਣੀ ਵਿਚ ਵੀ ਪਰਮਾਤਮਾ ਨੂੰ ਸਦਾ ਹੀ ਸਥਿਰ ਰਹਿਣ ਵਾਲੀ ਹਸਤੀ ਮੰਨਦੇ ਹੋਏ ਉਸ ਨੂੰ ਸਤ ਸਰੂਪ ਕਿਹਾ ਗਿਆ ਹੈ । ਮੂਲ ਮੰਤਰ ਵਿਚ ਹੀ ਉਸ ਇਕ ਅਤੇ ਅਦੁੱਤੀ ਪਰਮਾਤਮਾ ਨੂੰ ਕਰਤਾ ਪੁਰਖ, ਨਿਰਭਉ, ਨਿਰਵੈਰ, ਅਕਾਲ ਮੂਰਤ, ਅਜੂਨੀ, ਸੈਭੰ, ਗੁਰ ਅਤੇ ਪ੍ਰਸਾਦਿ, ਆਦਿ ਕਈ ਗੁਣਾਂ ਨਾਲ ਵਿਭੂਸ਼ਿਤ ਕਰਦੇ ਹੋਏ 'ਸਤਿ' ਨਾਂ ਨਾਲ ਵਿਅੰਜਿਤ ਕੀਤਾ ਗਿਆ ਹੈ । ਅਜਿਹੇ ਹੀ ਵਿਚਾਰ ਪ੍ਰਸਤੁਤ ਕਰਦੇ ਹੋਏ ਗੁਰੂ ਅਰਜਨ ਮਾਰੂ ਰਾਗ ਵਿਚ ਲਿਖਦੇ ਹਨ ਕਿ ਭਾਵੇਂ ਈਸ਼ਵਰ ਨੂੰ ਬੇਅੰਤ ਕਿਰਤਮ ਨਾਮ ਦਿਤੇ ਜਾ ਸਕਦੇ ਹਨ ਪਰ 'ਸਤਿ' ਨਾਮ ਉਸ ਦਾ ਵਾਸਤਵਿਕ ਤੇ ਮੁੱਢਲਾ ਨਾਂ ਹੈ,[8] ਕਿਉਂਕਿ ਇਹ ਨਾਂ ਹੀ ਉਸ ਦੀ ਵਿਸ਼ੁਧ ਹੋਂਦ ਦਾ ਵਾਚਕ ਹੈ ।

ਗੁਰੂ ਗ੍ਰੰਥ ਬਾਣੀ ਵਿਚ ਬ੍ਰਹਮ ਨੂੰ ਚੇਤੰਨ ਅਤੇ ਗਿਆਨ ਸਰੂਪ ਵੀ ਕਿਹਾ ਗਿਆ ਹੈ । ਉਸ ਦੀ ਚੇਤੰਨ ਸਰੂਪ ਜੋਤਿ ਹਰ ਜੀਵ ਦੀ ਸੰਭਾਲ ਕਰ ਰਹੀ ਹੈ । ਉਹ ਆਪ ਹੀ ਸ੍ਰਿਸ਼ਟੀ ਪੈਦਾ ਕਰਕੇ ਉਸ ਵਿਚ ਵਰਤ ਰਿਹਾ ਹੈ । ਉਹ ਆਪ ਹੀ ਬਖਸ਼ਿਸ਼ ਕਰਦਾ ਹੈ, ਆਪ ਹੀ ਹੁਕਮ ਚਲਾਉਂਦਾ ਹੈ, ਆਪ ਹੀ ਭਗਤੀ ਦਾ ਭੰਡਾਰ ਹੈ ਅਤੇ ਆਪ ਹੀ ਇਸ ਨੂੰ ਵੰਡਣ ਵਾਲਾ ਵੀ ਹੈ ।[9] ਉਹ ਆਪ ਹੀ ਰਸੀਆ ਹੈ, ਆਪ ਹੀ ਰਸ ਹੈ ਤੇ ਆਪ ਹੀ ਰਾਵਣਹਾਰ ਹੈ ।[10] ਆਪਣੀ ਕੁਦਰਤ ਆਪ ਸਾਜ ਕੇ ਖੋਟੇ ਤੇ ਖਰਿਆਂ ਦਾ ਵਿਚਾਰ ਕਰਦਾ ਅਤੇ ਪਰਖ ਕੇ ਉਨ੍ਹਾਂ ਦੇ ਕਰਮਾਂ ਅਨੁਸਾਰ ਦੰਡ ਦਿੰਦਾ ਹੈ ।[11] ਗਿਆਨ ਅਤੇ ਧਿਆਨ ਵੀ ਉਹ ਆਪ ਹੀ ਹੈ ।[12] ਈਸ਼ਵਰ ਦੇ ਇਹ ਸਭ ਕਾਰਜ ਉਸ ਦੇ ਚੈਤਨਯ ਸਰੂਪਤਾ ਦੇ ਹੀ ਲਖਾਇਕ ਹਨ । ਪਰਮਾਤਮਾ ਨੂੰ ਚੈਤਨਯ ਸਰੂਪ ਕਹਿਣ ਦੀ ਇਹ ਪਰਪਾਟੀ ਵੀ ਭਾਰਤੀ ਪਰੰਪਰਾ ਦੇ ਅਨੁਕੂਲ ਹੀ ਹੈ । ਬ੍ਰਹਮ ਦਾ ਚੈਤਨਯ ਸਰੂਪ ਗਿਆਨਮਈ ਵੀ ਹੈ ਇਸ ਲਈ ਉਪਨਿਸ਼ਦਾਂ ਵਿਚ ਚੇਤਨਯ ਬ੍ਰਹਮ ਦੀ ਗਿਆਨ

3. ਤੈਤਿਰੀਯ ਉਪਨਿਸ਼ਦ : 2.6.1
4. ਗੀਤਾ : 7.13
5. ਪਾਤੰਜਲ ਯੋਗ : 1.25
6. ਡਾ. ਰਾਮਜੀ ਲਾਲ 'ਸਹਾਯਕ' ਕਬੀਰ : ਦਰਸ਼ਨ, ਪੰਨਾ 123
7. ਕਬੀਰ ਗ੍ਰੰਥਾਵਲੀ : ਪੰਨਾ 233
8. ਕਿਰਤਮ ਨਾਮ ਕਥੇ ਤੇਰੇ ਜਿਹਬਾ । ਸਤਿ ਨਾਮੁ ਤੇਰਾ ਪਰਾ ਪੂਰਬਲਾ ॥ ਮਾਰੂ, 5, 1083
9. ਸੋਰਠਿ, 4, 606
10. ਸਿਰੀ, 1,23
11. ਵਾਰ ਮਾਝ ਕੀ ਮ: 1, 143
12. ਮਾਝ 5, 108

ਰੂਪਤਾ ਦਾ ਵੀ ਕਈ ਸਥਲਾਂ ਤੇ ਉਲੇਖ ਹੋਇਆ ਹੈ। ਤੈਤਿਰੀਯ ਉਪਨਿਸ਼ਦ ਵਿਚ ਬ੍ਰਹਮ ਨੂੰ ਅਨੰਤ, ਸਤਯ ਅਤੇ ਗਿਆਨ ਸੁਰੂਪ ਕਿਹਾ ਗਿਆ ਹੈ।[13] ਕਬੀਰ ਨੇ ਪਰਮਾਤਮਾ ਨੂੰ ਅੰਤਰ ਗਿਆਨ ਕਿਹਾ ਹੈ। ਉਹ ਉਸ ਨੂੰ 'ਮੇਰਾ ਰਾਮ ਬ੍ਰਹਮ ਗਿਆਨ'[14] ਕਹਿੰਦੇ ਹੋਏ ਅਬਿਗਤ, ਅਪਰੰਪਰ, ਸਰਬ ਵਿਆਪਕ ਤੇ ਗਿਆਨ ਸੁਰੂਪ ਦਸਦੇ ਹਨ।[15] ਬ੍ਰਹਮ ਗਿਆਨ ਸੁਰੂਪ ਹੋਣ ਕਰਕੇ, ਈਸ਼ਵਰ ਖ਼ੁਦ ਪ੍ਰਕਾਸ਼ਕ ਵੀ ਹੈ, ਅਰਥਾਤ ਉਸ ਵਿਚ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਨ ਦਾ ਸੁਭਾਵਿਕ ਗੁਣ ਵਿਦਵਾਨ ਹੈ। ਲਕੜੀਆਂ ਦੀ ਪਰਸਪਰ ਰਗੜ ਨਾਲ ਜਿਵੇਂ ਅਗਨੀ ਆਪਣੇ ਆਪ ਨੂੰ ਅਭਿਵਿਅਕਤ ਕਰਦੀ ਹੈ ਇਸੇ ਤਰ੍ਹਾਂ ਬ੍ਰਹਮ ਖ਼ੁਦ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਨ ਦੀ ਸਮਰਥਾ ਰਖਦਾ ਹੈ।[16] ਪਰ ਜਿਵੇਂ ਲਕੜੀਆਂ ਦੀ ਪਰਸਪਰ ਰਗੜ ਦੀ ਪ੍ਰੀਕ੍ਰਿਆ ਨੂੰ ਕਰਨ ਵਾਲਾ ਵੀ ਕੋਈ ਸਾਧਨ ਮੌਜੂਦ ਹੁੰਦਾ ਹੈ, ਇਸੇ ਤਰ੍ਹਾਂ ਬ੍ਰਹਮ ਭਾਵੇਂ ਆਪਣੇ ਆਪ ਨੂੰ ਸੰਸਾਰ ਵਿਚ ਪ੍ਰਕਾਸ਼ਿਤ ਕਰਨ ਲਈ ਪੂਰਨ ਭਾਂਤ ਸਮਰਥ ਹੈ, ਪਰ ਉਹ ਇਹ ਅਭਿਵਿਅਕਤੀ ਕਰਦਾ ਗੁਰੂ ਦੇ ਵਿਅਕਤਿਤ੍ਵ ਰਾਹੀਂ ਹੀ ਹੈ।

ਪਰਮਾਤਮਾ ਨੂੰ ਆਨੰਦ ਸੁਰੂਪ ਵੀ ਕਿਹਾ ਗਿਆ ਹੈ। ਤੈਤਿਰੀਯ ਉਪਨਿਸ਼ਦ ਵਿਚ ਲਿਖਿਆ ਹੈ ਕਿ ਆਨੰਦ ਸੁਰੂਪ ਪਰਮਾਤਮਾ ਦੇ ਬ੍ਰਹਮਾਨੰਦ ਰਸ ਨੂੰ ਪਾ ਕੇ ਜੀਵ-ਆਤਮਾ ਆਨੰਦੀ ਹੋ ਜਾਂਦਾ ਹੈ।[17] ਸੰਤ ਕਬੀਰ ਨੇ ਅਵਿਅਕਤ ਬ੍ਰਹਮ ਨੂੰ ਰਸਾਨੰਦ ਰੂਪ ਕਹਿੰਦੇ ਹੋਏ ਉਸ ਦੀ ਰਸਰੂਪਤਾ ਜਾਂ ਆਨੰਦ ਵਿਸ਼ਿਸ਼ਟਤਾ ਦਾ ਵਰਣਨ ਕੀਤਾ ਹੈ।[18] ਉਹ ਲਿਖਦੇ ਹਨ ਕਿ ਇਸ ਰਸ ਦੇ ਪੀਣ ਨਾਲ ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਗਈ ਹੈ :

ਅਵਧੂ ਮੇਰਾ ਮਨ ਮਤਵਾਰਾ ॥
ਉਨਮਨਿ ਚੜ੍ਹਾ ਗਗਨ ਰਸ ਪੀਵੈ ਤ੍ਰਿਭਵਨ ਭਿਆ ਉਜਿਆਰਾ ॥[19]

ਗੁਰੂ ਗ੍ਰੰਥ ਵਿਚ ਵੀ ਪਰਮਾਤਮਾ ਦੀ ਅਨੰਦ ਸੁਰੂਪਤਾ ਦੇ ਕਈ ਉਲੇਖ ਉਪਲਬਧ ਹੁੰਦੇ ਹਨ। ਗੁਰੂ ਅਰਜਨ ਦਾ ਵਿਚਾਰ ਹੈ ਕਿ ਇਹ ਅੰਮ੍ਰਿਤ ਰਸ ਜਿਸ ਨੂੰ ਪ੍ਰਾਪਤ ਹੋ ਜਾਂਦਾ ਹੈ ਇਸ ਦੇ ਅਲੌਕਿਕ ਅਨੰਦ ਨੂੰ ਉਹੀ ਜਾਣ ਸਕਦਾ ਹੈ। ਇਸ ਦੇ ਸੇਵਨ ਕਰਨ ਨਾਲ ਸੰਸਾਰੀ ਸੁਆਦ ਫਿਕੇ ਲਗਣ ਲਗ ਪੈਂਦੇ ਹਨ।[20] ਪਰ ਇਸ ਅੰਮ੍ਰਿਤ ਰਸ ਦਾ ਸੋਮਾਂ ਅਨੰਦ ਸੁਰੂਪ ਪਰਮਾਤਮਾ ਆਪ ਹੈ ਜੋ ਹਰ ਥਾਂ ਵਿਆਪਕ ਹੈ :

---

13. ਤੈਤਿਰੀਯ ਉਪਨਿਸ਼ਦ : 2.1.2
14. ਕਬੀਰ ਗ੍ਰੰਥਾਵਲੀ, ਪੰਨਾ, 327
15. 'ਅਵਿਗਤ ਅਪਰੰਪਾਰ, ਗਿਆਨ ਸਰੂਪ ਸਭ ਨਾਮ' ਕਬੀਰ ਗ੍ਰੰਥਾਵਲੀ : ਪੰਨਾ 241
16. ਬਿਨਾ ਜੁਗਤਿ ਕੈਸੇ ਮਥਿਆ ਜਾਈ ਕਾਸ਼ਟੈ ਪਾਵਕ ਰਹਿਆ ਸਮਾਈ ॥
    ਕਸ਼ਟੇ ਕਸ਼ਟ ਅਗਿਨ ਪਰ ਜਰਈ ਜਾਰੇ ਦਾਰ ਅਗਿਨ ਸਮ ਕਹਈ ॥
    ਕਬੀਰ ਗ੍ਰੰਥਾਵਲੀ : ਪੰਨਾ 236
17. ਤੈਤਿਰੀਯ ਉਪਨਿਸ਼ਦ : 2.7
18. ਕਬੀਰ ਗ੍ਰੰਥਾਵਲੀ : ਪੰਨਾ 10
19. ਉਹੀ, ਪੰਨਾ 110
20. ਧਨਾਸਰੀ, 5, 672

ਅਨੰਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥[21]

ਪਰਮਾਤਮਾ ਦੇ ਉਪਰੋਕਤ ਸਤ-ਚਿਤ-ਅਨੰਦ ਸੁਰੂਪ ਦੇ ਵਿਵੇਚਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਉਹ ਸਦਾ ਹੀ ਸਥਿਰ ਰਹਿਣ ਵਾਲੀ ਇਕ ਅਜਿਹੀ ਚੇਤਨ ਵਜੂਦ ਅਤੇ ਗਿਆਨ ਸੁਰੂਪ ਹਸਤੀ ਹੈ ਜੋ ਆਪਣੇ ਗਿਆਨ ਨੂੰ ਵਿਸ਼ਵ ਵਿਚ ਅਭਿਵਿਅਕਤ ਕਰਦੀ ਹੋਈ, ਇਸ ਦੇ ਪ੍ਰਾਪਤ ਕਰਤਾ ਨੂੰ ਅਨੰਦ-ਯੁਕਤ ਕਰ ਦਿੰਦੀ ਹੈ। ਇਸ ਅਧਿਆਏ ਦਾ ਮਨੋਰਥ ਪਰਮਾਤਮਾ ਦੇ ਇਸ ਸੁਭਾ ਅਨੁਸਾਰ, ਗੁਰੂ ਗ੍ਰੰਥ ਬਾਣੀ ਦੇ ਪ੍ਰਸੰਗ ਵਿਚ ਗੁਰੂ ਰਾਹੀਂ ਉਸ ਦੇ ਇਸ ਸ਼ਬਦ ਅਥਵਾ ਪ੍ਰਕਾਸ਼ਨ ਦਾ ਹੀ ਅਧਿਐਨ ਕਰਨਾ ਹੈ। ਪਰਮਾਤਮਾ ਜਾਂ ਉਸ ਦੇ ਗਿਆਨ ਦੇ ਇਸ ਪ੍ਰਕਾਸ਼ਨ ਜਾਂ ਸ਼ਬਦ ਨੂੰ ਅੰਗ੍ਰੇਜ਼ੀ ਵਿਚ ਰੇਵੇਲੇਸ਼ਨ ਕਹਿੰਦੇ ਹਨ।[22]

**ਸ਼ਬਦ ਦੀ ਵਿਸ਼ਵਵਿਆਪੀ ਮਹੱਤਤਾ** : ਸ਼ਬਦ ਦਾ ਇਹ ਸੰਕਲਪ, ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਇਕ ਮਹੱਤਵ-ਪੂਰਨ ਸੰਕਲਪਨਾ ਹੈ। ਇਸ ਈਸ਼ਵਰਦਤ ਗਿਆਨ ਦੀਆਂ ਧਾਰਮਿਕ ਸੰਪਰਦਾਵਾਂ, ਉਨ੍ਹਾਂ ਦਾ ਦਾਰਸ਼ਨਿਕਾਂ ਉਤੇ ਪ੍ਰਭਾਵ, ਸੁਪਨੇ ਵਿਚ ਦੈਵੀ ਗਿਆਨ ਹੋਣ ਦੀ ਸਾਰਵਜਨਿਕ ਕਲਪਨਾ, ਵਿਸ਼ਿਸ਼ਟ ਪ੍ਰਾਕ੍ਰਿਤਕ ਘਟਨਾਵਾਂ ਰਾਹੀਂ ਈਸ਼ਵਰ ਇਛਾ ਦੀ ਅਭਿਵਿਅਕਤੀ, ਰਹੱਸਵਾਦੀ ਦਾਰਸ਼ਨਿਕਾਂ ਦਾ ਸਤਿ ਦੀ ਪ੍ਰਾਪਤੀ ਲਈ ਸਹਿਜ ਗਿਆਨ ਦੇ ਸਾਧਨ ਨੂੰ ਈਸ਼ਵਰ ਦੀ ਦੇਣ ਸ੍ਵੀਕਾਰ ਕਰਨਾ, ਨੀਤੀ ਸ਼ਾਸਤ੍ਰ ਦੁਆਰਾ ਈਸ਼ਵਰ ਨੂੰ ਨੈਤਿਕ ਔਚਿਤਯ ਦੇ ਗਿਆਨ ਦਾ ਸ੍ਰੋਤ ਮੰਨਣਾ, ਦਾਰਸ਼ਨਿਕਾਂ ਦਾ ਈਸ਼ਵਰਦਤ ਗਿਆਨ ਦੀ ਕਲਪਨਾ ਨੂੰ ਆਪਣੀ ਗਿਆਨ ਮੀਮਾਂਸਾ ਦਾ ਆਧਾਰ ਬਣਾਉਣਾ ਤੇ ਹਰ ਇਕ ਮਾਨਸਿਕ ਜਾਂ ਮਨ-ਸਰੀਰਿਕ ਪ੍ਰਕ੍ਰਿਆ ਨੂੰ ਈਸ਼ਵਰ ਦਾ ਹਸਤਕਸ਼ੇਪ ਸ੍ਵੀਕਾਰ ਕਰਨਾ, ਆਧੁਨਿਕ ਯੁਗ ਵਿਚ ਪਾਰਲੌਕਿਕ ਮਨੋਵਿਗਿਆਨ (para psychology) ਦਾ ਦਿੱਬ-ਗਿਆਨ ਦੀ ਸੰਭਾਵਨਾ ਵਲ ਸੰਕੇਤ, ਇਸ ਦਾ ਇਤਿਹਾਸਕ ਪ੍ਰਭਾਵ, ਇਸ ਦੇ ਉਪਾਸ਼ਕਾਂ ਦੀ ਅਖਲਾਕੀ ਅਤੇ ਬੌਧਿਕ ਬਜ਼ੁਰਗੀ, ਇਸ ਦੇ ਵਿਸ਼ਵਾਸ ਵਿਚੋਂ ਉਪਜੇ ਕਾਮਲ ਵਿਸ਼ੇ, ਬਹੁ ਪੱਖੀ ਪ੍ਰੇਰਣਾਵਾਂ, ਰਚਨਾਵਾਂ, ਕਰਨੀਆਂ, ਅਸਚਰਜ-ਜਨਕ ਘੋਸ਼ਨਾਵਾਂ, ਉਚਤਮ ਵਿਚਾਰ, ਉਤਕ੍ਰਿਸ਼ਟ ਪ੍ਰਾਪਤੀਆਂ ਅਤੇ ਇਸ ਨੂੰ ਸਮਝਣ ਵਿਚ ਮਨੁੱਖੀ ਅਸਮਰਥਾ ਤੋਂ ਪੈਦਾ ਹੋ ਰਹੀ ਵਿਆਕੁਲਤਾ ਆਦਿ ਤੱਥ ਯੁਗ ਯੁਗ ਤੋਂ ਮਾਨਵ ਇਤਿਹਾਸ ਵਿਚ ਸ਼ਬਦ (revelation) ਦੀ ਸਰਬ-ਵਿਆਪਕ ਮਹੱਤਾ ਦੇ ਹੀ ਸੂਚਕ ਸਿੱਧ ਹੁੰਦੇ ਹਨ। ਇਸ ਲਈ ਗੁਰੂ ਗ੍ਰੰਥ ਵਿਚੋਂ ਗੁਰੂ ਅਤੇ ਸ਼ਬਦ ਸੰਬੰਧੀ ਵਿਸਤ੍ਰਿਤ ਅਧਿਐਨ ਕਰਨ ਤੋਂ ਪਹਿਲਾਂ, ਇਸ ਸੰਕਲਪ ਦੀ ਵਿਆਪਕਤਾ ਨੂੰ ਮੁੱਖ ਰਖਦੇ ਹੋਏ, ਵਿਸ਼ਵ ਦੇ ਪ੍ਰਮੁੱਖ ਧਰਮਾਂ ਵਿਚ ਇਸ ਦੇ ਸੁਰੂਪ ਦਾ ਸੰਖੇਪ ਅਧਿਐਨ ਇਥੇ ਪੇਸ਼ ਕਰਨਾ ਅਪ੍ਰਾਸੰਗਿਕ ਪ੍ਰਤੀਤ ਨਹੀਂ ਹੁੰਦਾ ਕਿਉਂਕਿ ਇਸ ਅਧਿਐਨ ਦੀ ਭੂਮਿਕਾ ਵਿਚ ਗੁਰੂ ਗ੍ਰੰਥ ਦੇ ਸ਼ਬਦ (revelation) ਸੰਕਲਪ ਦੇ ਨਿਰੀਖਣ ਨੂੰ ਹੋਰ ਵੀ ਵਧੇਰੇ ਸਪੱਸ਼ਟਤਾ ਪ੍ਰਾਪਤ ਹੋਣ ਦੀ ਸੰਭਾਵਨਾ ਪ੍ਰਤੀਤ ਹੁੰਦੀ ਹੈ।

## (ੳ) ਹਿੰਦੂ ਧਰਮ ਵਿਚ ਸ਼ਬਦ ਦਾ ਸੰਕਲਪ

ਹਿੰਦੂ ਧਰਮ ਵਿਚ ਵੈਦਿਕ ਰੈਵੇਲੇਸ਼ਨ ਅਥਵਾ ਸ਼ਬਦ ਦਾ ਸੰਕਲਪ ਬਹੁਤ ਪ੍ਰਾਚੀਨ

21. ਧਨਾਸਰੀ 5, 673
22. By revelation is here meant any activity of God by which God himself or any truth is disclosed to human persons.
(L. Harold De Wolt ; A Theology of the Living Church, p. 63)

ਹੈ। ਇਸ ਸੰਬੰਧ ਵਿਚ ਅਦਵੈਤ ਵੇਦਾਂਤ ਅਤੇ ਭਾਰਤ ਦੇ ਛੇ ਦਰਸ਼ਨਾਂ ਦੇ ਸਿੱਧਾਂਤ ਉਲੇਖਨੀਯ ਹਨ।

ਅਦਵੈਤ ਵੇਦਾਂਤ ਅਨੁਸਾਰ ਇਸ ਸ਼ਬਦ ਸੰਕਲਪ ਦੇ ਚਾਰ ਰੂਪ ਮੰਨੇ ਜਾ ਸਕਦੇ ਹਨ—ਪਹਿਲਾ ਸਾਧਾਰਨ ਸ਼ਬਦ (general revelation); ਦੂਜਾ ਵੈਦਿਕ ਸ਼ਬਦ (vedic-revelation); ਤੀਜਾ ਅਵਤਰਣ ਰਾਹੀਂ ਸ਼ਬਦ (evelation through incarnation); ਅਤੇ ਚੌਥਾ ਰਹੱਸ-ਅਨੁਭੂਤੀ ਮੂਲਕ ਸ਼ਬਦ (revelation through mystic experience)

**ਸਧਾਰਣ ਸ਼ਬਦ** : ਸਧਾਰਨ ਸ਼ਬਦ ਦੇ ਸੰਬੰਧ ਵਿਚ ਸ਼ੰਕਰ ਦਾ ਮਤ ਹੈ ਕਿ ਪਰਮ ਸੱਤਾ ਨੇ ਆਪਣੇ ਆਪ ਨੂੰ ਵਿਸ਼ਵ ਦੇ ਕਈ ਰੂਪਾਂ ਵਿਚ ਵਿਅਕਤ ਕੀਤਾ ਹੋਇਆ ਹੈ। ਉਪਨਿਸ਼ਦਾਂ ਅਨੁਸਾਰ ਇਹ ਅਭਿਵਿਅਕਤੀ ਬੇਜਾਨ ਚੀਜ਼ਾਂ ਤੋਂ ਜਾਨਦਾਰ ਤੇ ਫਿਰ ਮਨੁੱਖ ਤਕ ਵਿਕਾਸ ਦੇ ਰੂਪ ਵਿਚ ਹੋਈ ਹੈ।[23] ਇਸ ਤਰ੍ਹਾਂ ਬ੍ਰਹਮ ਕੁਦਰਤ ਦੇ ਨਿਯਮਿਤ ਕ੍ਰਮ ਵਿਚੋਂ ਆਪਣੇ ਆਪ ਨੂੰ ਕਈ ਪੱਧਰਾਂ ਤੇ ਪ੍ਰਕਾਸ਼ਿਤ ਕਰਦਾ ਹੈ। ਸ਼ੰਕਰ ਅਨੁਸਾਰ ਇਹ ਬ੍ਰਹਮ ਸਾਡਾ ਆਪਣਾ ਆਪਾ ਹੀ ਹੈ ਜੋ ਜਗਤ ਦੇ ਕਈ ਰੂਪਾਂ ਵਿਚ ਸੁਵਿਅਕਤ ਹੋ ਰਿਹਾ ਹੈ, ਅਤੇ ਜਿਸ ਦੀ ਮੂਲ ਪ੍ਰਕ੍ਰਿਤੀ ਬਾਰੇ ਅਸੀਂ ਅਗਿਆਨ ਵਸ਼ ਹਾਂ। ਇਹ ਪ੍ਰਕਾਸ਼ਿਤ ਸੱਤਾ ਹਰ ਚੇਤਨ ਪ੍ਰਾਣੀ ਮਾਤਰ ਵਿਚੋਂ ਮਹਿਸੂਸ ਕੀਤੀ ਜਾ ਸਕਦੀ ਹੈ। ਪਰ ਕੇ. ਸਤਚਿਤਾਨੰਦ ਮੂਰਤੀ ਅਨੁਸਾਰ ਉਸ ਦੀ ਇਸ ਕ੍ਰਿਆ ਨੂੰ ਸਹੀ ਅਰਥਾਂ ਵਿਚ ਪ੍ਰਕਾਸ਼ਨ ਨਹੀਂ ਕਿਹਾ ਜਾ ਸਕਦਾ ਕਿਉਂਕਿ ਭਾਵੇਂ ਉਹ ਪਰਮ ਸੱਤਾ ਆਪਣੇ ਪ੍ਰਕਾਸ਼ ਵਿਚ ਹਰ ਥਾਂ ਮੌਜੂਦ ਹੈ ਪਰ ਫਿਰ ਵੀ ਸਾਨੂੰ ਇਹ ਕਦੇ ਮਹਿਸੂਸ ਨਹੀਂ ਹੁੰਦਾ ਕਿ ਅਸੀਂ ਨਿਰੰਤਰ ਉਸ ਦੇ ਸੰਪਰਕ ਵਿਚ ਰਹਿੰਦੇ ਹਾਂ ਤੇ ਉਸੇ ਵਿਚ ਹੀ ਘੁਮਦੇ ਫਿਰਦੇ ਹਾਂ।[24]

**ਅਵਤਰਣ ਰਾਹੀਂ ਸ਼ਬਦ** : ਗੀਤਾ ਭਾਸਯ ਦੇ ਸ਼ੁਰੂ ਵਿਚ ਸ਼ੰਕਰ ਨਿਰਗੁਣ ਈਸ਼ਵਰ ਅਤੇ ਉਸਦੇ ਅਵਤਾਰ ਧਾਰਨ ਦੇ ਸਿੱਧਾਂਤ ਦਾ ਉਲੇਖ ਕਰਦੇ ਹੋਏ ਲਿਖਦੇ ਹਨ ਕਿ ਜਦੋਂ ਨਿਰਵਿਰਤੀ ਅਤੇ ਪ੍ਰਵਿਰਤੀ ਮਾਰਗ ਦੇ ਗਿਆਨ ਨੂੰ ਭੁਲ ਕੇ ਮੁਕਤੀ ਦੇ ਰਾਹ ਤੋਂ ਪਥ-ਭ੍ਰਸ਼ਟ ਹੋ ਜਾਂਦੇ ਹਨ, ਉਸ ਵੇਲੇ ਪਰਮਾਤਮਾ ਕ੍ਰਿਸ਼ਨ ਦੇ ਰੂਪ ਵਿਚ ਅਵਤ੍ਰਿਤ ਹੁੰਦਾ ਹੈ। ਉਸ ਦਾ ਮੁਖ ਉਦੇਸ਼ ਹੀ ਵੇਦਾਂ ਵਿਚ ਦਿੱਤੀਆਂ ਉਨ੍ਹਾਂ ਪਰਮ ਅਤੇ ਅਮਰ ਸੱਚਾਈਆਂ ਦਾ ਪ੍ਰਕਾਸ਼ਨ ਕਰਨਾ ਹੁੰਦਾ ਹੈ ਜਿਨ੍ਹਾਂ ਨੂੰ ਲੋਕ ਭੁਲ ਜਾਂਦੇ ਹਨ। ਉਹ ਵੇਦਾਂ ਦੇ ਸਾਰ ਤੱਤ ਦਾ ਪ੍ਰਚਾਰ ਕਰਦਾ ਹੈ।[25]

ਸ਼ੰਕਰ ਕਹਿੰਦੇ ਹਨ ਕਿ ਈਸ਼ਵਰ ਸਰਬ ਸ਼ਕਤੀਮਾਨ, ਅਸੀਮ ਅਤੇ ਸਭ ਦੋਸ਼ਾਂ ਤੋਂ ਮੁਕਤ ਹੈ। ਉਹ ਆਪਣੀ ਇਸ ਸ਼ਕਤੀ ਦੁਆਰਾ ਹੀ ਮਨੁੱਖੀ ਰੂਪ ਵਿਚ ਪ੍ਰਕਾਸ਼ਿਤ ਹੁੰਦਾ ਹੈ। ਇਸ ਲਈ ਸ਼ੰਕਰ, ਕ੍ਰਿਸ਼ਨ ਨੂੰ ਈਸ਼ਵਰ ਮੰਨਦੇ ਹਨ। ਬਲਕਿ ਉਹ ਤਾਂ ਇਥੋਂ ਤਕ ਲਿਖਦੇ ਹਨ ਕਿ ਜਿਹੜੇ ਲੋਕ ਕ੍ਰਿਸ਼ਨ ਨੂੰ ਪਰਮਾਤਮਾ ਅਤੇ ਸਰਬ ਸ਼ਕਤੀਮਾਨ ਨਹੀਂ ਮੰਨਦੇ

---

23. ਬ੍ਰਿਹਦਾਰਣਯਕ ਉਪਨਿਸ਼ਦ : 2.5.19
24. K. Satchidananda Murthy ; Revelation and Reason in Advaita Vedanta p.
25. ਗੀਤਾ ਭਾਸ਼ਯ ਭੂਮਿਕਾ ;

ਉਹ ਮੂਰਖ ਹਨ। ਕ੍ਰਿਸ਼ਨ ਨ ਕੇਵਲ ਆਪ ਹੀ ਜੀਵਨ ਮੁਕਤ ਹੈ ਸਗੋਂ ਉਸ ਦਾ ਗਿਆਨ ਵੀ ਦੋਸ਼ ਰਹਿਤ ਅਤੇ ਸਪੱਸ਼ਟਤਾ ਸੰਪੰਨ ਹੈ। ਭਾਵੇਂ ਹਰ ਮਨੁੱਖ ਪਰਮਾਤਮਾ ਦੀ ਹੀ ਅੰਸ਼ ਹੋਣ ਕਰਕੇ ਉਸ ਨਾਲੋਂ ਵਖਰਾ ਨਹੀਂ, ਪਰ ਕ੍ਰਿਸ਼ਨ ਵਿਚ ਵਿਸ਼ੇਸ਼ਤਾ ਇਹ ਹੈ ਕਿ ਉਸ ਨੂੰ ਇਸ ਵਾਸਤਵਿਕਤਾ ਦਾ ਪੂਰਨ ਅਹਿਸਾਸ ਹੈ ਜਦ ਕਿ ਹੋਰ ਲੋਕ ਮਾਇਆ ਦੇ ਪ੍ਰਭਾਵ ਹੇਠ ਰਹਿਣ ਕਰਕੇ ਇਸ ਅਸਲੀਅਤ ਨੂੰ ਨਹੀਂ ਪਹਿਚਾਣ ਸਕਦੇ। ਕ੍ਰਿਸ਼ਨ ਅਜੂਨੀ ਅਤੇ ਸਾਰੇ ਜੀਵਾਂ ਦਾ ਸੁਆਮੀ ਹੈ ਇਸ ਲਈ ਉਸ ਦਾ ਇਹ ਅਵਤ੍ਰਿਨ ਹੋਰ ਲੋਕਾਂ ਨਾਲੋਂ ਵਖਰਾ ਹੈ।[26]

**ਅਨੁਭੂਤੀ ਮੂਲਕ ਸ਼ਬਦ** : ਅਦਵੈਤ ਵੇਦਾਂਤ ਵਿਚ ਸਬਦ ਦਾ ਤੀਜਾ ਰੂਪ ਰਹੱਸ-ਅਨੁਭੂਤੀ ਹੈ। ਇਸ ਅਨੁਸਾਰ ਬ੍ਰਹਮ ਮਨੁੱਖੀ ਆਤਮਾ ਵਿਚ ਰਹੱਸ-ਅਨੁਭੂਤੀ ਦੇ ਛਿਨਾਂ ਵਿਚ ਸ਼ਾਖਿਅਤ ਹੁੰਦਾ ਹੈ। ਇਹ ਅਨੁਭੂਤੀ ਉਪਨਿਸ਼ਦਾਂ ਦੇ ਨਿਦਿਆਸਨ, ਮਨਨ, ਅਥਵਾ ਧਿਆਨ ਮਗਨਤਾ ਰਾਹੀਂ ਪ੍ਰਾਪਤ ਹੁੰਦੀ ਹੈ।

**ਵੈਦਿਕ ਸ਼ਬਦ** : ਅਦਵੈਤ ਅਨੁਸਾਰ ਪ੍ਰਕਾਸ਼ਨ ਦਾ ਚੌਥਾ ਰੂਪ ਵੇਦ ਹਨ। ਵੇਦ ਈਸ਼ਵਰ ਦੀ ਕਿਰਤ ਹਨ ਜਿਨ੍ਹਾਂ ਰਾਹੀਂ ਹਰ ਯੁਗ ਵਿਚ ਬ੍ਰਹਮ ਅਤੇ ਧਰਮ ਸੰਬੰਧੀ ਸੱਚਾਈਆਂ ਦਾ ਪ੍ਰਦਰਸ਼ਨ ਹੁੰਦਾ ਹੈ। ਜਿਹੜਾ ਗਿਆਨ ਪ੍ਰਤੱਖ ਅਤੇ ਅਨੁਮਾਨ ਪ੍ਰਮਾਣ ਨਾਲ ਉਪਲਬਧ ਨਹੀਂ ਹੋ ਸਕਦਾ ਉਸ ਗਿਆਨ ਦਾ ਪ੍ਰਕਾਸ਼ਨ ਇਹ ਵੇਦ ਹੀ ਹਨ। ਅਦ੍ਵੈਤ ਵੇਦਾਂਤ ਵਿਚ ਸ਼ੰਕਰ ਦੁਆਰਾ ਪ੍ਰਵਾਣਿਤ ਇਹ ਰੂਪ ਸ਼ਬਦ ਅਥਵਾ ਰੇਵੇਲੇਸ਼ਨ ਦਾ ਪ੍ਰਮੁੱਖ ਰੂਪ ਮੰਨਿਆ ਜਾਂਦਾ ਹੈ।

ਵੈਦਿਕ ਸ਼ਬਦ ਸੰਬੰਧੀ ਵਿਚਾਰਾਂ ਦਾ ਪ੍ਰਗਟੀਕਰਣ, ਅਦ੍ਵੈਤ ਵੇਦਾਂਤ ਤੋਂ ਛੁਟ, ਵੈਦਿਕ ਸਾਹਿਤ ਵਿਚ ਵੀ ਹੋਇਆ ਹੈ। ਇਸ ਸਾਹਿਤ ਵਿਚੋਂ ਕਈ ਅਜਿਹੇ ਮੰਤਰਾਂ ਦੀ ਉਪਲਬਧੀ ਹੁੰਦੀ ਹੈ ਜਿਹੜੇ ਵੇਦਾਂ ਦੀ ਸਦੀਵਤਾਂ ਵਲ ਸੰਕੇਤ ਕਰਦੇ ਹਨ। ਪਰ ਕੁਝ ਅਜਿਹੇ ਵੀ ਉਲੇਖ ਮਿਲਦੇ ਹਨ ਜਿਨ੍ਹਾਂ ਤੋਂ ਵੇਦਾਂ ਦੀ ਉਤਪੱਤੀ ਦਾ ਕਾਰਨ ਯੱਗਾਂ ਦਾ ਅਨੁਸ਼ਠਾਨ ਪ੍ਰਤੀਤ ਹੁੰਦਾ ਹੈ ਜਿਸ ਦੇ ਕਾਰਨ ਉਹ ਕਰਤਾ ਰਹਿਤ ਅਤੇ ਸਦੀਵੀ ਨਹੀਂ ਕਹੇ ਜਾ ਸਕਦੇ।

ਨਿਰੁਕਤ ਦੇ ਕਰਤੇ ਦਾ ਵਿਚਾਰ ਹੈ ਕਿ ਵੇਦਾਂ ਨੇ ਆਪਣੇ ਆਪ ਨੂੰ ਰਿਸ਼ੀਆਂ ਦੇ ਮਨਾਂ ਵਿਚ ਖੁਦ ਹੀ ਵਿਅਕਤ ਕੀਤਾ ਸੀ ਅਤੇ ਇਸੇ ਲਈ ਉਹ ਰਿਸ਼ੀ ਮੰਤ੍ਰ-ਦ੍ਰਸ਼ਟਾ ਅਖਵਾਏ।[27] ਬ੍ਰਿਹਦਾਰਣਯਕ ਉਪਨਿਸ਼ਦ ਵਿਚ ਵੇਦਾਂ ਨੂੰ ਮਹਾਨ ਪਰਮਜੋਤ ਦਾ ਸੁਆਸ ਕਿਹਾ ਗਿਆ ਹੈ।[28] ਸ਼੍ਵੇਤਾਸ਼ਵਤਰ ਉਪਨਿਸ਼ਦ ਅਨੁਸਾਰ ਇਹ ਸਭ ਤੋਂ ਪਹਿਲਾਂ ਈਸ਼ਵਰ ਵਲੋਂ ਬ੍ਰਹਮਾ ਨੂੰ ਪਰਗਟ ਕੀਤੇ ਗਏ ਸਨ,[29] ਪਰ ਸ਼ਤਪਥ ਬ੍ਰਾਹਮਣ ਅਨੁਸਾਰ ਬ੍ਰਹਮਾ ਨੇ ਵੇਦਾਂ ਨੂੰ ਅਗਨੀ, ਵਾਯੂ ਅਤੇ ਸੂਰਜ ਕੋਲੋਂ ਪ੍ਰਾਪਤ ਕੀਤਾ ਸੀ।[30]

ਸੋ ਸੰਹਿਤਾਵਾਂ ਅਤੇ ਉਪਨਿਸ਼ਦਾਂ ਵਿਚੋਂ ਇਸ ਸੰਬੰਧ ਵਿਚ ਦੋ ਵਿਚਾਰ ਧਾਰਾਵਾਂ ਉਪਲਬਧ ਹੁੰਦੀਆਂ ਹਨ—ਪਹਿਲੀ ਇਹ ਕਿ ਵੇਦ ਰਿਸ਼ੀਆਂ ਦਾ ਅੰਤਰ ਗਿਆਨ ਪ੍ਰਕਾਸ਼ ਹਨ ਅਤੇ ਦੂਜੀ ਇਹ ਕਿ ਵੇਦ ਸਤਵ-ਪ੍ਰਥਮ ਈਸ਼ਵਰ ਦੁਆਰਾ ਬ੍ਰਹਮਾ ਨੂੰ ਪ੍ਰਾਪਤ ਹੋਏ।

26. ਉਹੀ
27. ਨਿਰੁਕਤ : 2.11
28. ਬ੍ਰਿਹਦਾਰਣਯਕ ਉਪਨਿਸ਼ਦ : 2.4.10
29. ਸ਼ਵੇਤਾਸ਼ਵਤਰ ਉਪਨਿਸ਼ਦ : 6.8
30. ਸ਼ਤਪਥ ਬ੍ਰਾਹਮਣ : 11.4.2.3

ਅਜਿਹੇ ਹੀ ਵਿਚਾਰ ਭਾਰਤ ਦੇ ਛੇ ਦਰਸ਼ਨਾਂ ਵਿਚੋਂ ਵੀ ਵੇਖੇ ਜਾ ਸਕਦੇ ਹਨ । ਵੇਦਾਂ ਨੂੰ ਉਹ ਭਾਵੇਂ ਸਾਰੇ ਹੀ ਉਤਕ੍ਰਿਸ਼ਟ ਧਰਮ ਗ੍ਰੰਥ ਮੰਨਦੇ ਹਨ, ਪਰ ਜਿਥੋਂ ਤਕ ਵੈਦਿਕ ਪ੍ਰਕਾਸ਼ਨ ਦਾ ਸੰਬੰਧ ਹੈ, ਇਨ੍ਹਾਂ ਦੇ ਵਿਚਾਰਾਂ ਵਿਚ ਇਕਰੂਪਤਾ ਨਹੀਂ ਪ੍ਰਤੀਤ ਹੁੰਦੀ ।

**ਮੀਮਾਂਸਾ ਦਰਸ਼ਨ** : ਮੀਮਾਂਸਾ ਦਾ ਵਿਚਾਰ ਹੈ ਕਿ ਵੈਦਿਕ ਸ਼ਬਦ ਸੰਸਾਰ ਦੀ ਤਰ੍ਹਾਂ ਸਦੀਵੀ ਸ਼ਬਦਾਂ ਦੇ ਰੂਪ ਵਿਚ, ਆਦਿ ਅਤੇ ਅੰਤ ਰਹਿਤ ਹੈ । ਇਸ ਤੋਂ ਇਲਾਵਾ ਇਹ ਸੁਵਿਅਕਤ ਵੀ ਹੈ । ਇਹ ਕਿਸੇ ਵੀ ਵਿਅਕਤੀ ਦੁਆਰਾ ਸੰਕਲਿਤ ਨਹੀਂ ਕੀਤਾ ਗਿਆ, ਇਸ ਲਈ ਇਸ ਦੀ ਅਧਿਕਾਰ ਸੱਤਾ ਉਤੇ ਸ਼ਕ ਨਹੀਂ ਕੀਤਾ ਜਾ ਸਕਦਾ । ਕਿਉਂਕਿ ਵੇਦਾਂ ਵਿਚ ਤਥਾਤਮਿਕ ਅਤੇ ਇਤਿਹਾਸਿਕ ਗਿਆਨ ਦਾ ਨਿਤਾਂਤ ਅਭਾਵ ਹੈ ਅਤੇ ਝੂਠ ਦੀ ਗੁੰਜਾਇਸ਼ ਲਈ ਕੋਈ ਥਾਂ ਨਹੀਂ, ਇਸ ਲਈ ਮੀਮਾਂਸਾ ਅਨੁਸਾਰ ਇਨ੍ਹਾਂ ਦੇ ਆਦੇਸ਼ ਸਾਡੇ ਲਈ ਪ੍ਰਮਾਣਿਕ ਅਤੇ ਜ਼ਰੂਰੀ ਹਨ ।[31]

**ਨਿਆਇ ਸ਼ਾਸਤ੍ਰ** : ਨਿਆਇ ਸ਼ਾਸਤ੍ਰ ਅਨੁਸਾਰ ਕੋਈ ਵੀ ਪੁਸਤਕ ਸਦੀਵੀ ਨਹੀਂ ਹੋ ਸਕਦੀ । ਸ੍ਰਿਸ਼ਟੀ ਰਚਨਾ ਦੇ ਆਰੰਭ ਵਿਚ ਈਸ਼ਵਰ ਨੇ ਖੁਦ ਹੀ ਵੇਦਾਂ ਦਾ ਸੰਕਲਨ ਕਰਕੇ ਰਿਸ਼ੀਆਂ ਅਤੇ ਦੇਵਤਿਆਂ ਨੂੰ ਸਮਰਪਿਤ ਕਰ ਦਿਤਾ ਸੀ ਤੇ ਜੇ ਇਹ ਤਰਕ ਉਠਾਇਆ ਜਾਏ ਕਿ ਚਕ੍ਰ ਚਿਹਨ ਤੋਂ ਰਹਿਤ ਪਰਮਾਤਮਾ ਕਿਵੇਂ ਵੇਦਾਂ ਦਾ ਸੰਕਲਨ ਕਰਕੇ ਉਨ੍ਹਾਂ ਦਾ ਉਪਦੇਸ਼ ਕਰ ਸਕਦਾ ਹੈ ਤਾਂ ਇਸ ਦੇ ਉੱਤਰ ਵਿਚ ਨਿਆਇ ਸ਼ਾਸਤਰ ਦਾ ਵਿਚਾਰ ਹੈ ਕਿ ਈਸ਼ਵਰ ਜਦ ਚਾਹੇ ਲੋੜ ਪੈਣ ਤੇ ਕੋਈ ਵੀ ਸਰੀਰ ਧਾਰਨ ਕਰਨ ਦੀ ਸਮਰਥਾ ਰਖਦਾ ਹੈ । ਵੇਦਾਂ ਦੀ ਸਦੀਵਤਾ ਸੰਬੰਧੀ ਪ੍ਰਾਚੀਨ ਗੁਰੂ ਪਰੰਪਰਾ ਦੀ ਕਲਪਨਾ ਕਰਦੇ ਹੋਏ ਨਿਆਇ ਸ਼ਾਸਤ੍ਰ ਦਾ ਇਹ ਮਤ ਹੈ ਕਿ ਜੇ ਕਰ ਵੇਦਾਂ ਦਾ ਸੰਕਲਨ ਗੁਰੂ-ਸ਼ਿਸ਼ ਪਰੰਪਰਾ ਦਾ ਹੀ ਪ੍ਰਤਿਕਰਮ ਮੰਨ ਲਿਆ ਜਾਏ ਤਦ ਵੀ ਇਸ ਪਰੰਪਰਾ ਦੇ ਪਿਛੇ ਅਵਸ਼ ਹੀ ਕੋਈ ਸਰਵੋਤਮ ਗੁਰੂ ਹੋਏਗਾ ਨਹੀਂ ਤਾਂ ਗੁਰੂ-ਸ਼ਿਸ਼ ਪਰੰਪਰਾ ਦੇ ਆਦਿ ਸਮੇਂ ਦੀ ਕਲਪਨਾ ਬੇ-ਬੁਨਿਆਦ ਰਹਿ ਜਾਂਦੀ ਹੈ । ਵੇਦਾਂ ਦੀ ਸੱਚਾਈ ਦੇ ਸੰਬੰਧ ਵਿਚ ਨਿਆਏ ਦਰਸ਼ਨ ਦਾ ਸਿੱਧਾਂਤ ਇਹ ਹੈ ਕਿ ਵੇਦਾਂ ਦੀ ਸੱਚਾਈ ਉਨ੍ਹਾਂ ਦੇ ਸਵੈ-ਸੁਵਿਅਕਤ ਹੋਣ ਕਰਕੇ ਨਹੀਂ ਬਲਕਿ ਉਨ੍ਹਾਂ ਦੇ ਰਚਨਹਾਰ ਪਰਮਾਤਮਾ ਦੀ ਨਿਰੰਕੁਸ਼ ਨਿਰਪੇਖਤਾ ਅਤੇ ਵਿਸ਼ਵਾਸ਼ ਯੋਗਤਾ ਕਰਕੇ ਹੈ । ਇਸ ਤੋਂ ਇਲਾਵਾ ਨਿਆਇ ਅਨੁਸਾਰ ਵੇਦਾਂ ਵਿਚ ਝੂਠ ਅਤੇ ਬੇਮੇਲਤਾ ਦੀ ਅਨਹੋਂਦ ਵੀ ਉਨ੍ਹਾਂ ਦੀ ਪ੍ਰਮਾਣੀਕਤਾ ਦਾ ਕਾਰਨ ਹੈ ।[32]

**ਵੇਦਾਂਤ ਸ਼ਾਸਤ੍ਰ** : ਵੇਦਾਂਤ ਅਨੁਸਾਰ ਪਰਮਾਤਮਾ ਹੀ ਵੇਦਾਂ ਦਾ ਸ੍ਰੋਤ ਅਤੇ ਕਾਰਨ ਹੈ । ਪਰ ਉਹ 'ਸ਼ਕੁੰਤਲਾ' ਦੇ ਲੇਖਕ ਕਾਲੀਦਾਸ ਵਾਂਗ ਇਨ੍ਹਾਂ ਦਾ ਕਰਤਾ ਨਹੀਂ ਹੋ ਸਕਦਾ । ਅਜਿਹਾ ਕੋਈ ਵੀ ਸਮਾਂ ਨਹੀਂ ਕਲਪਿਆ ਜਾ ਸਕਦਾ ਜਦ ਕਿ ਈਸ਼ਵਰ ਨੇ ਇਕ ਸੁਤੰਤਰ ਲਿਖਾਰੀ ਦੇ ਤੌਰ ਤੇ ਲਿਖ ਕੇ ਇਨ੍ਹਾਂ ਦਾ ਸੰਕਲਨ ਕੀਤਾ ਹੋਵੇ । ਜਿਨ੍ਹਾਂ ਅਰਥਾਂ ਵਿਚ ਬ੍ਰਹਮ ਸਦੀਵੀ ਹੈ ਉਨ੍ਹਾਂ ਅਰਥਾਂ ਵਿਚ ਵੇਦ ਸਦੀਵੀ ਨਹੀਂ ਹੋ ਸਕਦੇ । ਇਨ੍ਹਾਂ ਨੂੰ ਕਿਸੇ ਨੇ ਵੀ ਸੰਕਲਿਤ ਨਹੀਂ ਕੀਤਾ ਅਤੇ ਇਹ ਕਰਤ੍ਰਿਤ੍ਵ (authorship) ਦੀਆਂ ਸਭ ਸੀਮਾਵਾਂ ਤੋਂ ਮੁਕਤ ਹਨ, ਇਸ ਲਈ ਇਨ੍ਹਾਂ ਦੀ ਅਧਿਕਾਰ ਸੱਤਾ ਉਤੇ ਸ਼ਕ ਨਹੀਂ ਕੀਤਾ ਜਾ ਸਕਦਾ । ਵੇਦਾਂ ਦੀ ਇਸ ਅਧਿਕਾਰ ਸੱਤਾ ਦਾ ਕਾਰਨ

31. K. Satchidananda Murthy : Revelation and Reason in Advaita Vedanta, p. 238-39.
32. *Ibid*

ਈਸ਼ਵਰ ਦਾ ਕਰਤ੍ਰਿਤ੍ਵ ਅਤੇ ਵਿਸ਼ਵਾਸ਼ ਯੋਗਤਾ ਨਹੀਂ ਬਲਕਿ ਉਨ੍ਹਾਂ ਦੀ ਆਪਣੀ ਅੰਤਰੀਵੀ ਪ੍ਰਮਾਣਿਕਤਾ ਹੈ। ਵੇਦਾਂ ਦੀ ਯਥਾਰਥਕਤਾ ਵਿਸ਼ਵ ਦੀ ਯਥਾਰਥਕਤਾ ਵਾਂਗ ਹੀ ਹੈ, ਨਿਰਪੇਖ ਸੱਚ ਦੀ ਦ੍ਰਿਸ਼ਟੀ ਤੋਂ ਇਹ ਦੋਵੇਂ ਹੀ ਅਯਥਾਰਥਕ ਹਨ।[33]

**ਸਾਂਖ ਸ਼ਾਸਤ੍ਰ** : ਸਾਂਖ ਸ਼ਾਸਤ੍ਰ ਦੇ ਕਰਤਾ ਕਪਿਲ ਅਨੁਸਾਰ ਚੂੰਕਿ ਵੇਦਾਂ ਦਾ ਕੋਈ ਲਿਖਾਰੀ ਨਹੀਂ, ਇਸ ਲਈ ਇਹ ਸਦੀਵੀ ਨਹੀਂ ਹੋ ਸਕਦੇ। ਉਹ ਕਹਿੰਦਾ ਹੈ ਕਿ ਜਿਵੇਂ ਜੰਗਲ ਦੇ ਦਰੱਖਤ ਅਤੇ ਘਾਹ ਆਪਣੇ ਆਪ ਉਗਦੇ ਹਨ, ਉਸੇ ਤਰ੍ਹਾਂ ਹੀ ਵੇਦਾਂ ਦੀ ਰਚਨਾ ਹੋਈ ਹੈ। ਜਿਵੇਂ ਸੁਆਸ ਆਪਣੇ ਆਪ ਕਿਸੇ ਅਦ੍ਰਿਸ਼ਟ ਪ੍ਰਭਾਵ ਅਧੀਨ ਚਲਦੇ ਹਨ, ਇਸੇ ਤਰ੍ਹਾਂ ਵੇਦ ਵੀ ਬ੍ਰਹਮਾ ਤੋਂ ਪੈਦਾ ਹੋਏ ਹਨ। ਕਪਿਲ ਅਨੁਸਾਰ ਵੇਦਾਂ ਦੀ ਪ੍ਰਮਾਣਿਕਤਾ, ਅੰਤਰੀਵੀ ਅਤੇ ਸਵੈ-ਸਿੱਧ ਹੈ। ਉਹ ਲਿਖਦਾ ਹੈ ਕਿ ਕਿਸੇ ਭਰੋਸੇ ਯੋਗ ਬੰਦੇ ਦੀ ਗਵਾਹੀ ਹੀ ਪ੍ਰਮਾਣ ਹੁੰਦੀ ਹੈ। ਭਾਵੇਂ ਕੁੱਝ ਗੱਲਾਂ ਵੇਦਾਂ ਵਿਚ ਪਰਾ–ਭੌਤਿਕ (supera sensual) ਵੀ ਹਨ ਪਰ ਫਿਰ ਵੀ ਇਹ ਸਾਨੂੰ ਪ੍ਰਮਾਣਿਕ ਗਿਆਨ ਦੇ ਸਕਦੇ ਹਨ ਕਿਉਂਕਿ ਨਿਰੁਕਤੀ ਅਥਵਾ ਸ਼ਬਦ-ਵਿਗਿਆਨ ਰਾਹੀਂ ਇਨ੍ਹਾਂ ਦੇ ਅਰਥ ਕੱਢੇ ਜਾ ਸਕਦੇ ਹਨ।[34]

**ਵੈਸ਼ੇਸ਼ਿਕ ਸ਼ਾਸਤ੍ਰ** : ਵੈਸ਼ੇਸ਼ਿਕ ਦਰਸ਼ਨ ਅਨੁਸਾਰ ਵੇਦ ਸਦੀਵੀ ਨਹੀਂ ਹੋ ਸਕਦੇ ਕਿਉਂਕਿ ਇਨ੍ਹਾਂ ਵਿਚ ਨਿਸ਼ਚਿਤ ਅਤੇ ਸੁਚਿਤ ਢੰਗ ਨਾਲ ਕੀਤੀ ਵਾਕ ਬਣਤਰ ਇਨ੍ਹਾਂ ਦੇ ਮਨੁੱਖੀ ਕਿਰਤ ਹੋਣ ਦਾ ਪ੍ਰਤੱਖ ਪ੍ਰਮਾਣ ਹੈ। ਵੇਦਾਂ ਦੇ ਬ੍ਰਾਹਮਣ ਭਾਗ ਵਿਚ ਦਾਨ ਆਦਿ ਨਾਲ ਸੰਬੰਧਿਤ ਜੋ ਨਾਂ ਦਿੱਤੇ ਗਏ ਹਨ, ਉਹ ਮਨੁੱਖ ਤੋਂ ਛੁੱਟ ਹੋਰ ਕਿਸੇ ਦੇ ਵੀ ਕਥਨ ਨਹੀਂ ਹੋ ਸਕਦੇ। ਸੋ ਕਣਾਦ ਅਨੁਸਾਰ ਵੇਦ ਅਵੱਸ਼ ਹੀ ਮਨੁੱਖ ਦੀ ਹੀ ਕਿਰਤ ਹਨ।[35] ਪਰ ਕਿਉਂਕਿ ਇਹ ਧਰਮ ਸੰਬੰਧੀ ਗੱਲ ਕਰਦੇ ਹਨ ਇਸ ਲਈ ਇਹ ਅਧਿਕਾਰਿਕ ਅਤੇ ਆਦੇਸ਼ਾਤਮਕ ਹਨ। ਸੋ ਇਸ ਦਰਸ਼ਨ ਵਿਚ ਵੇਦਾਂ ਨੂੰ ਕਿਸੇ ਭਰੋਸੇ ਯੋਗ ਵਿਅਕਤੀ ਦੀ ਕਿਰਤ ਮੰਨਿਆ ਗਿਆ ਹੈ ਅਤੇ ਇਨ੍ਹਾਂ ਦੀ ਅਧਿਕਾਰ ਸਤਾ ਇਸ ਭਰੋਸੇ ਯੋਗਤਾ ਕਰਕੇ ਹੀ ਹੈ।

**ਯੋਗ ਸ਼ਾਸਤ੍ਰ** : ਯੋਗ ਦਰਸ਼ਨ ਦੇ ਪ੍ਰਵਕਤਾ ਵਾਚਸਪਤੀ ਦਾ ਵਿਚਾਰ ਹੈ ਕਿ ਈਸ਼ਵਰ ਨੇ ਜੀਵਾਂ ਨੂੰ ਲੋਕ ਅਤੇ ਪਰਲੋਕ ਦੋਹਾਂ ਪ੍ਰਕਾਰਾਂ ਦੇ ਸੁਖਾਂ ਦੀ ਪ੍ਰਾਪਤੀ ਦਾ ਰਾਹ ਦਸਣ ਲਈ ਵੇਦਾਂ ਦਾ ਸੰਕਲਣ ਕੀਤਾ। ਉਹ ਇਹ ਵੀ ਕਹਿੰਦਾ ਹੈ ਕਿ ਵੇਦ ਈਸ਼ਵਰ ਦੇ ਸੰਪੂਰਨ ਵਿਚਾਰ ਉਤੇ ਆਧਾਰਿਤ ਹਨ ਕਿਉਂਕਿ ਉਸ ਅਨੁਸਾਰ ਧਰਮ ਗ੍ਰੰਥ 'ਈਸ਼ਵਰ ਦੇ ਸੰਪੂਰਨ ਵਿਚਾਰ' ਦੀ ਅਭਿਵਿਅੰਜਨਾ ਹੁੰਦੇ ਹਨ। ਇਸ ਤੋਂ ਇਲਾਵਾ ਉਸ ਦਾ ਇਹ ਵੀ ਮਤ ਹੈ ਕਿ ਪਰਮਾਤਮਾ ਰਜੋ, ਸਤੋ, ਤਮੋ ਆਦਿ ਗੁਣਾਂ ਵਾਲੀ ਪ੍ਰਕ੍ਰਿਤੀ ਤੋਂ ਉੱਚਾ ਰਹਿੰਦਾ ਹੈ ਪਰ ਜੀਵਾਂ ਨੂੰ ਧਾਰਮਿਕ ਅਤੇ ਸੱਚਾ ਗਿਆਨ ਪ੍ਰਦਾਨ ਕਰਨ ਲਈ ਉਹ ਸਤੋ ਗੁਣ ਨੂੰ ਧਾਰਨ ਕਰਦਾ ਹੈ। ਚੂੰਕਿ ਸੰਸਾਰ ਰਚਨਾ ਲਈ ਜੁਗਾਂ ਦਾ ਚੱਕਰ ਸਦੀਵੀ ਹੈ ਇਸ ਲਈ ਈਸ਼ਵਰ ਦਾ ਜੀਵਾਂ ਨੂੰ ਗਿਆਨ ਦੇਣ ਦੀ ਇੱਛਾ ਅਤੇ ਉਸ ਦਾ ਸਤੋ ਗੁਣ ਨੂੰ ਧਾਰਨ ਕਰਨਾ ਵੀ ਸਦੀਵੀ ਹੀ

33. K. Satchidananda Murthy : Revelation and Reason in Advaita Vedanta ; p. 238-39.
34. ਕਪਿਲ : ਸਾਂਖ ਸੂਤ੍ਰ, 5.37.51
35. ਕਣਾਦ : ਵੈਸ਼ੇਸ਼ਿਕ ਸੂਤ੍ਰ 6.1.1.4

ਹੈ।[36] ਵਿਆਸ ਦਾ ਵੀ ਇਹੋ ਵਿਚਾਰ ਹੈ ਕਿ ਈਸ਼ਵਰ ਸੱਚਾ ਧਾਰਮਿਕ ਗਿਆਨ ਦੇਣ ਲਈ ਜੀਵਾਂ ਨੂੰ ਉਪਦੇਸ਼ ਕਰਦਾ ਹੈ।[37] ਉਸ ਦੇ ਮਤ ਅਨੁਸਾਰ ਧਰਮ ਗ੍ਰੰਥ ਅਤੇ ਪ੍ਰਮਾਣਿਕਤਾ ਪਰਮਾਤਮਾ ਦੇ ਸਤੇ ਗੁਣ ਤੋਂ ਪੈਦਾ ਹੁੰਦੇ ਹਨ ਅਤੇ ਧਰਮ ਗ੍ਰੰਥਾਂ ਦੀ ਸੱਚਾਈ ਅਤੇ ਪ੍ਰਮਾਣਿਕਤਾ ਪਰਮਾਤਮਾ ਦੇ ਇਸ ਸਤੇ ਗੁਣ ਕਰਕੇ ਹੀ ਹੈ।

ਉਪਰੋਕਤ ਅਧਿਐਨ ਤੋਂ ਪਤਾ ਚਲਦਾ ਹੈ ਕਿ ਹਿੰਦੂ ਧਰਮ ਪਰੰਪਰਾ ਵਿਚ ਈਸ਼ਵਰ ਦੇ ਸ਼ਬਦ (revelation of God) ਦੇ ਚਾਰ ਸਰੂਪ—ਸਾਧਾਰਨ, ਅਵਤਰਣ ਰਾਹੀਂ, ਅਨੁਭੂਤੀ ਮੂਲਕ ਅਤੇ ਵੈਦਿਕ, ਪ੍ਰਤਿਪਾਦਿਤ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਵੈਦਿਕ ਸ਼ਬਦ ਦੇ ਸਿੱਧਾਂਤ ਨੂੰ ਵਧੇਰੇ ਪ੍ਰਸਿੱਧਤਾ ਪ੍ਰਾਪਤ ਹੋਈ ਹੈ। ਵੈਦਿਕ ਸਾਹਿਤ ਵਿਚ ਇਸ ਸੰਬੰਧੀ ਦੋ ਪ੍ਰਮੁੱਖ ਵਿਚਾਰਧਾਰਾਵਾਂ ਦਾ ਉਦੈ ਹੋਇਆ ਹੈ। ਇਕ ਉਹ ਜੋ ਵੇਦਾਂ ਨੂੰ ਸਦੀਵੀ ਅਤੇ ਈਸ਼ਵਰੀ ਕਿਰਤ ਮੰਨਦੀ ਹੈ ਅਤੇ ਦੂਜੀ ਉਹ ਜਿਹੜੀ ਇਨ੍ਹਾਂ ਨੂੰ ਅਸਦੀਵੀ ਅਤੇ ਮਨੁੱਖੀ ਕਿਰਤ ਸ੍ਵੀਕਾਰ ਕਰਦੀ ਹੈ। ਇਹੋ ਮਤ-ਭੇਦ ਭਾਰਤ ਦੇ ਛੇ ਦਰਸ਼ਨਾਂ ਵਿਚੋਂ ਵੀ ਵਿਦਮਾਨ ਹੁੰਦਾ ਹੈ। ਮੀਮਾਂਸਾ ਅਨੁਸਾਰ ਵੇਦਾਂ ਦਾ ਕੋਈ ਸੰਕਲਨ ਕਰਤਾ ਨਹੀ; ਨਿਆਇ ਅਨੁਸਾਰ ਇਨ੍ਹਾਂ ਦਾ ਸੰਕਲਨ ਕਰਤਾ ਈਸ਼ਵਰ ਆਪ ਹੈ; ਸਾਂਖ ਮਤ ਇਨ੍ਹਾਂ ਨੂੰ ਬਨਸਪਤੀ ਦੀ ਤਰ੍ਹਾਂ ਹੀ ਇਕ ਪ੍ਰਾਕ੍ਰਿਤਕ ਉਪਜ ਮੰਨਦਾ ਹੈ; ਵੈਸ਼ੇਸ਼ਿਕ ਸਪਸ਼ਟ ਤੌਰ ਤੇ ਵੇਦਾਂ ਨੂੰ ਮਨੁੱਖੀ ਕਿਰਤ ਸ੍ਵੀਕਾਰ ਕਰਦਾ ਹੈ; ਯੋਗ ਸ਼ਾਸਤ੍ਰ ਅਨੁਸਾਰ ਵੇਦ ਈਸ਼ਵਰ ਦੇ ਸੰਪੂਰਨ ਵਿਚਾਰ ਤੇ ਹੀ ਆਧਾਰਿਤ ਹਨ। ਵੇਦਾਂਤ ਵਿਚ ਈਸ਼ਵਰ ਨੂੰ ਇਨ੍ਹਾਂ ਦਾ ਸ੍ਰੋਤ ਤਾਂ ਕਹਿਆ ਗਿਆ ਹੈ ਪਰ ਇਕ ਸੁਤੰਤਰ ਲਿਖਾਰੀ ਨਹੀਂ। ਪਰ ਇਨ੍ਹਾਂ ਸਭ ਵਿਦਵਾਨਾਂ ਅਤੇ ਸਕੂਲਾਂ ਦੇ ਵੱਖ ਵੱਖ ਪਰਸਪਰ ਸੰਗਿਕ ਅਤੇ ਵਿਰੋਧੀ ਵਿਚਾਰਾਂ ਦੇ ਤਰਕਯੁਕਤ ਅਤੇ ਵਿਗਿਆਨਕ ਵਿਵੇਚਨ ਤੋਂ ਇਹੀ ਸਿੱਟਾ ਕਢਿਆ ਜਾ ਸਕਦਾ ਹੈ ਕਿ ਵੇਦ ਇਕੋ ਵਾਰੀ ਪੂਰਨ ਰੂਪ ਨਾਲ ਪ੍ਰਕਾਸ਼ਿਤ ਨਹੀਂ ਸਨ ਕੀਤੇ ਗਏ। ਈਸ਼ਵਰ ਉਨ੍ਹਾਂ ਕੁੱਝ ਕੁ ਵਿਸ਼ੇਸ਼ ਵਿਅਕਤੀ ਨੂੰ ਹੀ ਇਨ੍ਹਾਂ ਸੰਬੰਧੀ ਅੰਤਰ-ਪ੍ਰੇਰਣਾ ਪ੍ਰਦਾਨ ਕਰਦਾ ਸੀ, ਜਿਨ੍ਹਾਂ ਕੋਲ ਪਰਾਤਪਰ ਸੱਚਾਈਆਂ ਦੀ ਪ੍ਰਾਪਤੀ ਲਈ ਅੰਤਰ ਦ੍ਰਿਸ਼ਟੀ ਹੁੰਦੀ ਸੀ ਅਤੇ ਜੋ ਇਨ੍ਹਾਂ ਨੂੰ ਹੋਰਾਂ ਤਕ ਪਹੁੰਚਾਣ ਦੀ ਯੋਗਤਾ ਵੀ ਰਖਦੇ ਸਨ। ਸੋ ਭਾਵੇਂ ਵੇਦਾਂ ਸਬੰਧੀ ਇਨ੍ਹਾਂ ਰਿਸ਼ੀਆਂ ਨੂੰ ਪ੍ਰੇਰਣਾ ਪ੍ਰਦਾਨ ਕਰਨ ਵਾਲਾ ਈਸ਼ਵਰ ਹੀ ਸੀ, ਪਰ ਫਿਰ ਵੀ ਇਨ੍ਹਾਂ ਦਾ ਕਰਤਾ ਰਿਸ਼ੀਆਂ ਨੂੰ ਹੀ ਮੰਨਣਾ ਵਧੇਰੇ ਉਚਿਤ ਅਤੇ ਤਰਕ-ਯੁਕਤ ਪ੍ਰਤੀਤ ਹੁੰਦਾ ਹੈ।

**ਬੁੱਧ ਮਤ ਵਿਚ ਸ਼ਬਦ ਦਾ ਸੰਕਲਪ**: ਬੁੱਧ ਮਤ ਆਪਣੇ ਮੁੱਢਲੇ ਰੂਪ ਵਿਚ ਈਸ਼ਵਰ ਦੇ ਅਸਤਿਤ੍ਵ ਵਿਚ ਵਿਸ਼ਵਾਸ ਨਹੀਂ ਰਖਦਾ। ਇਸ ਲਈ ਇਸ ਮਤ ਵਿਚ ਈਸ਼ਵਰ ਦੇ ਸ਼ਬਦ ਦਾ ਸੁਆਲ ਹੀ ਨਹੀਂ ਪੈਦਾ ਹੁੰਦਾ। ਜਿਥੋਂ ਤਕ ਇਸ ਮਤ ਤੇ ਧਾਰਮਿਕ ਗ੍ਰੰਥਾਂ ਦਾ ਪ੍ਰਸ਼ਨ ਹੈ, ਭਾਵੇਂ ਉਹ ਕਿਸੇ ਵੀ ਰੂਪ ਵਿਚ ਕਿਉਂ ਨ ਹੋਣ, ਉਹ ਮੂਲ ਨਹੀਂ ਕਹੇ ਜਾ ਸਕਦੇ ਕਿਉਂਕਿ ਉਨ੍ਹਾਂ ਵਿਚ ਅੰਕਿਤ ਵਿਸ਼ੇ, ਵਾਦ-ਵਿਵਾਦ ਅਤੇ ਪ੍ਰਵਚਨ ਆਦਿ ਸਭ ਬਾਅਦ ਵਿਚ ਹੀ ਸੰਕਲਿਤ ਕੀਤੇ ਗਏ ਹਨ। ਇਸੇ ਲਈ ਚਾਰਲਸ ਈਲੀਅਟ ਲਿਖਦਾ ਹੈ ਕਿ ਵਰਤਮਾਨ ਵਿਚ ਉਪਲਬਧ ਹੁੰਦੇ ਸਾਡੇ ਪ੍ਰਾਚੀਨ ਬ੍ਰਾਹਮਣ ਅਤੇ ਬੋਧੀ ਗ੍ਰੰਥ, ਆਪਣੇ

36. Vecaspati : Tattva Vaisaradi ; 1.24 (Quoted by K. Satchidananda Murthy in "Revelation and Reason in Advaita Vadanta" at p. 220)

37. Vyasa : Yoga Bhasya 1.25 (Quoted by K. Satchidananda Murthy in "Revelation and Reason in Advaita Vedonta"; p. 220)

ਮੁੱਢਲੇ ਅਲਿਖਤ ਅਤੇ ਮੌਖਿਕ ਪ੍ਰਵਚਨਾਂ ਅਥਵਾ ਉਪਦੇਸ਼ਾਂ ਦਾ ਹੀ ਵਿਸਤਾਰ, ਸੰਸਕਰਨ ਅਤੇ ਕੋਸ਼ੀਕਰਨ ਹਨ। ਉਨ੍ਹਾਂ ਨੂੰ ਕੁਰਾਨ ਅਤੇ ਸੰਤ ਪਾਲ ਦੀਆਂ ਧਾਰਮਿਕ ਚਿੱਠੀਆਂ ਵਾਂਗ ਵਿਅਕਤੀਗਤ ਪ੍ਰਲੇਖ ਨਹੀਂ ਕਿਹਾ ਜਾ ਸਕਦਾ।[38]

## (ਅ) ਈਸਾਈ ਮੱਤ ਵਿਚ ਸ਼ਬਦ ਦਾ ਸੰਕਲਪ

ਈਸਾਈ ਮਤ ਵਿਚ ਸ਼ਬਦ ਅਥਵਾ ਰੇਵੇਲੇਸ਼ਨ ਦੇ ਸੰਕਲਪ ਦੀ ਪ੍ਰਥਾ ਦੇ ਅੰਤਰਗਤ ਸਾਧਾਰਨ ਅਤੇ ਵਿਸ਼ੇਸ਼ ਦੋ ਪ੍ਰਕਾਰ ਦੇ ਸ਼ਬਦਾਂ ਦਾ ਵਿਧਾਨ ਵਿਕਸਿਤ ਹੋਇਆ ਹੈ। ਸਾਧਾਰਨ ਸ਼ਬਦ (general revelation) ਵਿਚ ਸੱਚ ਦਾ ਸਮੁੱਚਾ ਪ੍ਰਗਟਾ ਅਰਥਾਤ ਈਸ਼ਵਰ, ਉਸ ਦੀ ਮਨੁੱਖਾਂ ਪ੍ਰਤਿ ਇੱਛਾ, ਕਾਰਣ-ਕਾਰਜ ਦੇ ਪ੍ਰਾਕ੍ਰਿਤਕ ਕਾਨੂੰਨ ਅਤੇ ਪ੍ਰਕ੍ਰਿਤੀ ਦੇ ਨਿਯਮਿਤ ਕ੍ਰਮ ਆਦਿ ਸਭ ਕੁਝ ਹੀ ਆ ਜਾਂਦਾ ਹੈ।[39] ਪਰ ਦੂਜੇ ਪਾਸੇ ਵਿਸ਼ੇਸ਼ ਸ਼ਬਦ (special revelation) ਵਿਚ ਪ੍ਰਕ੍ਰਿਤੀ ਦੇ ਨਿਯਮਿਕ ਕ੍ਰਮ ਦੇ ਅੰਦਰ ਈਸ਼ਵਰ ਪ੍ਰਤੱਖ ਤੌਰ ਤੇ ਹਸਤਕਸ਼ੇਪ ਕਰਦਾ ਹੈ। ਦੂਜੇ ਸ਼ਬਦਾਂ ਵਿਚ ਵਿਸ਼ੇਸ਼ ਸ਼ਬਦ ਦੇ ਅੰਤਰਗਤ ਪਰਮਾਤਮਾ ਦਾ ਸਿੱਧਾ ਹੀ ਸ੍ਵੈ-ਪ੍ਰਗਟਾ ਹੁੰਦਾ ਹੈ ਜਦ ਕਿ ਸਾਧਾਰਨ ਸ਼ਬਦ ਵਿਚ ਪਰੋਖ ਅਥਵਾ ਗੁਪਤ ਰੂਪ ਨਾਲ।[40]

ਸ਼ਬਦ ਦੇ ਸੰਕਲਪ ਤੇ ਵਿਚਾਰ ਕਰਦਿਆਂ ਹੋਇਆਂ ਈਸਾਈ ਮਤ ਦੇ ਵਿਦਵਾਨਾਂ ਨੇ ਕਈ ਸਿੱਧਾਂਤ ਪੇਸ਼ ਕੀਤੇ ਹਨ। ਇਸ ਦੇ ਕੇਂਦਰੀ ਬਿੰਦੂ (locus) ਨੂੰ ਮਨੁੱਖ ਦੀ ਵਿਕਾਸਸ਼ੀਲ ਰਹੱਸ-ਅਨੁਭੂਤੀ ਵਿਚ ਨਿਹਿਤ ਮੰਨਣ ਵਾਲੇ ਵਿਦਵਾਨਾਂ ਵਿਚੋਂ ਮਾਰਟਿਨਯੂ ਦਾ ਵਿਚਾਰ ਹੈ ਕਿ ਸ਼ਬਦ ਉਸ ਸਦਾ ਸਲਾਮਤ ਜਾਗਦੀ ਜੋਤਿ ਦਾ ਮਨੁੱਖੀ ਆਤਮਾ ਵਿਚ ਪ੍ਰਤੱਖ ਪ੍ਰਗਟਾ ਹੈ ਜਿਹੜੀ ਹਰ ਥਾਂ ਪ੍ਰਕਾਸ਼ਮਾਨ ਹੁੰਦੀ ਹੋਈ ਵੀ ਅਦਿਖ ਅਤੇ ਅਕਥ ਹੈ।[41] ਟਿਲਿਚ ਵਾਂਗ ਉਹ ਸ਼ਬਦ ਨੂੰ ਇਕ ਕਿਸਮ ਦੀ ਮਸਤੀ ਅਤੇ ਵਿਸਮਾਦ ਭਰੀ ਅਵਸਥਾ ਸਮਝਦਾ ਹੈ ਜਿਸ ਦਾ ਹੂ ਬਹੂ ਬੋਧ ਹੋਤਾਂ ਤਕ ਨਹੀਂ ਪਹੁੰਚਾਇਆ ਜਾ ਸਕਦਾ।

ਕੁੱਝ ਵਿਦਵਾਨ ਅਜਿਹੇ ਵੀ ਹਨ ਜੋ ਸ਼ਬਦ ਦੇ ਕੇਂਦਰੀ ਬਿੰਦੂ ਨੂੰ ਇਤਿਹਾਸ ਦੇ ਦੈਵੀ ਬਿਰਤਾਂਤਾਂ ਵਿਚ ਮੰਨਦੇ ਹਨ। ਉਨ੍ਹਾਂ ਅਨੁਸਾਰ ਈਸ਼ਵਰ ਖ਼ੁਦ ਮਨੁੱਖੀ ਇਤਿਹਾਸ ਵਿਚ ਕਿਸੇ ਨ ਕਿਸੇ ਰੂਪ ਵਿਚ ਪ੍ਰਗਟ ਹੁੰਦਾ ਹੈ, ਅਤੇ ਧਾਰਮਿਕ ਗ੍ਰੰਥ ਪਰਮਾਤਮਾ ਦੇ ਇਸ ਇਤਿਹਾਸ ਵਿਚ ਕੀਤੇ ਪ੍ਰਕਾਸ਼ਨਸ਼ੀਲ (revelatory) ਕੰਮਾਂ ਦੇ ਪ੍ਰਮਾਣ ਨੂੰ ਸੁਰਖਿਅਤ ਰਖਣ ਵਾਲੇ ਪਾਤ੍ਰ ਹੁੰਦੇ ਹਨ। ਪੇਕਡਾਨਲਡ ਅਨੁਸਾਰ ਸ਼ਬਦ ਪਰਮਾਤਮਾ ਦੇ ਦੈਵੀ ਕਾਰਜਾਂ ਦੀ ਉਹ ਲੜੀ ਹੈ ਜਿਸ ਰਾਹੀਂ, ਮਨੁੱਖਾਂ ਦੇ ਜੀਵਨ ਵਿਚ, ਉਨ੍ਹਾਂ ਨੂੰ ਮੁਕਤੀ ਪ੍ਰਦਾਨ ਕਰਨ ਲਈ ਈਸ਼ਵਰ

---

38. Charles Illiot : Hinduism and Buddhism; P. xxiv, Vol.
39. "General Revelation has been thought of as including all disclosures of truth, especially truth about God and His will for man, through regular order of nature."
(L. Harold De Wolt : A Theology of the Living Church, p. 64)
40. "Special revelation, has been regarded as a breaking of God's activity into the order of nature. Consequently special revelation has usually been thought of as God's direct self-disclosure while general revelation has seemed indirect and remote".
(L. Harold De Wolt : A Theology of the Living, Church ; p. 65)
41. James Martineau : The Seat of Authority in Religion; 3rd Edition, p. 305-306 (Quoted by H.D. McDonald in "Theories Revelation" at p. 165)

ਆਪ ਉਨ੍ਹਾਂ ਦੇ ਸੰਪਰਕ ਵਿਚ ਆਉਂਦਾ ਹੈ। ਬਾਈਬਲ ਇਨ੍ਹਾਂ ਮਿਲਣੀਆਂ ਦਾ ਹੀ ਲਿਖਤੀ ਪ੍ਰਮਾਣ ਹੈ।[42] ਬਰੂਸ ਸ਼ਬਦ ਦੀ ਵਿਅਕਤਿਕ ਪ੍ਰਕ੍ਰਿਤੀ ਉਤੇ ਜ਼ੋਰ ਦਿੰਦਾ ਹੋਇਆ ਕਹਿੰਦਾ ਹੈ ਕਿ ਸ਼ਬਦ ਵਿਸ਼ਵ ਦੇ ਇਤਿਹਾਸ ਵਿਚ ਈਸ਼ਵਰ ਦਾ ਕਿਸੇ ਵਿਸ਼ੇਸ਼ ਉਦੇਸ਼ ਦੀ ਪੂਰਤੀ ਲਈ ਇਕ ਅਲੌਕਿਕ ਢੰਗ ਦਾ ਪ੍ਰਕਾਸ਼ਨ ਹੈ।[43] ਵਿਲੀਅਮ ਟੈਂਪਲ ਦੇ ਵਿਚਾਰ ਅਨੁਸਾਰ ਕਿਉਂਕਿ ਪਰਮ ਯਥਾਰਥ ਦਾ ਸੁਭਾ ਵਿਅਕਤਿਤ੍ਵ ਹੈ, ਇਸ ਲਈ ਸ਼ਬਦ ਨੂੰ ਦੈਵੀ ਸ੍ਵੈ-ਪ੍ਰਗਟਾ ਦੇ ਤੌਰ ਤੇ ਹੀ ਸਮਝਣਾ ਚਾਹੀਦਾ ਹੈ।[44]

ਉਪਰੋਕਤ ਵਿਚਾਰਧਾਰਾ ਤੋਂ ਇਲਾਵਾ ਕੁਝ ਵਿਦਵਾਨ ਇਸ ਸਿੱਧਾਂਤ ਦੇ ਧਾਰਨੀ ਹਨ ਕਿ ਸ਼ਬਦ ਈਸ਼ਵਰ ਦਾ ਇਤਿਹਾਸ ਵਿਚ ਸ੍ਵੈ-ਪ੍ਰਗਟਾ ਨਹੀਂ, ਬਲਕਿ ਇਹ ਮਨੁੱਖ ਦੇ ਦਿਮਾਗ ਵਿਚ ਉਨ੍ਹਾਂ ਸੱਚਾਈਆਂ ਦਾ ਪ੍ਰਗਟੀਕਰਨ ਹੈ ਜੋ ਮਨੁੱਖੀ ਅਕਲ ਤੋਂ ਪਰੇ ਹਨ। ਉਹ ਤਾਂ ਇਥੋਂ ਤਕ ਕਹਿੰਦੇ ਹਨ ਕਿ ਧਰਮ ਗ੍ਰੰਥ ਨ ਕੇਵਲ ਇਨ੍ਹਾਂ ਸੱਚਾਈਆਂ ਬਾਰੇ ਕਥਨ ਹੀ ਕਰਦੇ ਹਨ, ਸਗੋਂ ਉਹ ਆਪ ਵੀ ਸ਼ਬਦ ਹੀ ਹਨ।[45] ਹਾਰਟਨ ਦੇ ਵਿਚਾਰ ਵਿਚ ਈਸ਼ਵਰ ਦੇ ਸ੍ਵੈ-ਪ੍ਰਗਟਾ ਦੀ ਬਜਾਏ, ਉਸ ਵਲੋਂ ਮਨੁੱਖੀ ਦਿਮਾਗ ਵਿਚ ਪ੍ਰਕਾਸ਼ਿਤ ਕੀਤੀਆਂ ਸੱਚਾਈਆਂ ਹੀ ਸ਼ਬਦ ਹਨ। ਪਰ ਇਹ ਪ੍ਰਕਾਸ਼ਨ ਮਨੁੱਖ ਦੇ ਆਪਣੇ ਸਾਧਾਰਣ ਨਿਰੀਖਣ ਪਰਖ ਦਾ ਸਿੱਟਾ ਨ ਹੋ ਕੇ ਬਲਕਿ ਉਸੇ ਹੀ ਪਰਮ ਪਵਿੱਤਰ ਜੋਤਿ ਦੇ ਪ੍ਰਤੱਖ ਦਖਲ ਦਾ ਪਰਿਣਾਮ ਹੈ।[46]

ਪਰ ਇਸ ਦੇ ਉਲਟ ਈ. ਬਰੂਨਰ,[47] ਕੇ. ਬਾਰਥ,[48] ਏ. ਈ. ਰਾਈਟ,[49] ਅਤੇ ਸੀ. ਐਚ. ਡਾਡ,[50] ਆਦਿ ਵਿਦਵਾਨਾਂ ਦਾ ਮਤ ਇਹ ਹੈ ਕਿ ਬਾਈਬਲ ਨੂੰ ਸ਼ਬਦ (revelation) ਨਹੀਂ ਕਿਹਾ ਜਾ ਸਕਦਾ। ਉਹ ਕਹਿੰਦੇ ਹਨ ਕਿ ਸ਼ਬਦ ਜਾਂ ਰੇਵੇਲੇਸ਼ਨ ਸੱਚਾਈਆਂ ਦਾ ਕੋਈ ਸਿੱਧਾਂਤਗਤ ਗ੍ਰੰਥ ਨਹੀਂ ਹੋ ਸਕਦਾ। ਅਜਿਹੀ ਵਿਚਾਰ ਪ੍ਰਣਾਲੀ ਦਾ ਆਰੰਭ ਤਾਂ ਕੇਵਲ ਬਾਈਬਲ ਦੀਆਂ ਲਿਖਤਾਂ ਤੋਂ ਪ੍ਰਭਾਵਿਤ ਹੋ ਕੇ ਚਰਚ ਨੇ ਕੀਤਾ ਸੀ। ਉਨ੍ਹਾਂ ਦਾ ਇਹ ਵੀ ਤਰਕ ਹੈ ਕਿ ਜੇ ਬਾਈਬਲ ਸ਼ਬਦ ਹੁੰਦਾ ਤਾਂ ਇਸ ਵਿਚ ਉਪਮਾਵਾਂ, ਬਿੰਬਾਂ, ਕਹਾਣੀਆਂ ਅਤੇ ਅਲੰਕਾਰਿਕ ਭਾਸ਼ਾ ਦਾ ਪ੍ਰਯੋਗ ਨ ਹੋਇਆ ਹੁੰਦਾ।

ਕੁਝ ਵਿਦਵਾਨ ਇਹ ਵੀ ਮਤ ਰਖਦੇ ਹਨ ਕਿ ਬਾਈਬਲ ਆਪਣੇ ਆਪ ਵਿਚ ਪ੍ਰਕਾਸ਼ਨ ਨਹੀਂ ਬਲਕਿ ਇਸ ਨੂੰ ਉਸ ਪ੍ਰਕਾਸ਼ਨ ਦੀ ਗਵਾਹੀ ਕਿਹਾ ਜਾ ਸਕਦਾ ਹੈ।[51] ਈ. ਬਰੂਨਰ ਦਾ

---

42. "Revelation consists of series of divine acts in which God enters into the redeeming contacts with human lives. Of these encounters, the Bible is the record." (H.D McDonld : Theories of Revelation; p. 166)
43. A.B. Bruce : The Chief End of Revelation (1881) p. 57-58. (Quoted by H. D. McDonld; at p. 163 in Theories of Revelation)
44. William Temple : Nature, Man and God, P. 322
45. Holy scripture therefore does not only speak of revelation, it is, itself the revelation.
(Emil Brunner : Revelation and Reason; p. 21)
46. R.F. Horton : Revelation and the Bible, 1892, p. 204 (Quoted by McDonld in "Theories of Revelation at p. 167 f.)
47. Revelation and Reason ; p. 53
48. Church Dogmatics : p. 16
49. The God Who Acts : p. 35
50. The Bible To-day (1946) ; p. 15
51. John Baillie : The Idea of Revelation in Recent Thought p.125

ਵੀ ਇਹੋ ਹੀ ਵਿਚਾਰ ਹੈ ਕਿ ਧਰਮ ਗ੍ਰੰਥ ਸ਼ਬਦ ਦੀ ਮਨੁੱਖੀ ਗਵਾਹੀ ਹੁੰਦੇ ਹਨ, ਭਾਵੇਂ ਬਾਈਬਲ ਦਾ ਹਰ ਇਕ ਭਾਗ ਗਵਾਹੀ ਦਾ ਮਿਆਰ ਨਹੀਂ ਰਖ ਸਕਦਾ।[52]

ਉਪਰੋਕਤ ਵਿਚਾਰ ਤੋਂ ਪਤਾ ਚਲਦਾ ਹੈ ਕਿ ਵਿਦਵਾਨਾਂ ਦੀਆਂ ਸ਼ਬਦ ਸੰਬੰਧੀ ਕਈ ਧਾਰਨਾਵਾਂ ਹਨ। ਕੁੱਝ ਵਿਦਵਾਨ ਤਾਂ ਬਾਈਬਲ ਨੂੰ ਹੀ ਸ਼ਬਦ ਮੰਨਦੇ ਹਨ, ਕੁੱਝ ਕੁ ਦਾ ਵਿਚਾਰ ਹੈ ਕਿ ਸ਼ਬਦ ਈਸ਼ਵਰ ਦਾ ਇਤਿਹਾਸਿਕ ਬਿਰਤਾਂਤਾਂ ਵਿਚ ਸ੍ਵੈ-ਪ੍ਰਗਟਾ ਹੁੰਦਾ ਹੈ, ਕੁੱਝ ਵਿਦਵਾਨ ਮਨੁੱਖੀ ਦਿਮਾਗ ਵਿਚ ਪ੍ਰਕਾਸ਼ਿਤ ਅਮਰ ਸੱਚਾਈਆਂ ਨੂੰ ਸ਼ਬਦ ਮੰਨਦੇ ਹਨ ਅਤੇ ਬਾਈਬਲ ਜਾਂ ਧਰਮ ਗ੍ਰੰਥ ਨੂੰ ਉਸ ਦਾ ਲਿਖਤੀ ਰਿਕਾਰਡ। ਪਰ ਏ. ਜੀ. ਹਰਬਰਟ, ਮੈਕਡਾਨਲਡ, ਲਾਸਟਿਨ ਫਰਰ, ਅਤੇ ਜੇ. ਆਈ. ਪੈਕਰ, ਆਦਿ ਵਿਦਵਾਨ ਸ਼ਬਦ ਅਤੇ ਉਸ ਦੇ ਲਿਖਤੀ ਪ੍ਰਮਾਣ ਨੂੰ ਤਦਰੂਪ ਮੰਨਦੇ ਹੋਏ ਦੋਹਾਂ ਨੂੰ ਹੀ ਸ਼ਬਦ ਕਹਿੰਦੇ ਹਨ।

ਇਸ ਸੰਬੰਧ ਵਿਚ ਐਚ. ਡੀ. ਮੈਕਡਾਨਲਡ ਦੀ ਦਲੀਲ ਇਹ ਹੈ ਕਿ ਕਿਉਂਕਿ ਮਨੁੱਖ ਇਕ ਅਧਿਆਤਮਿਕ ਅਤੇ ਬੌਧਿਕ ਪ੍ਰਾਣੀ ਹੈ, ਇਸ ਲਈ ਸ਼ਬਦ ਉਸ ਨੂੰ ਇਸ ਦੇ ਪੱਖੀ ਤ੍ਰਿਪਤੀ ਲਈ ਜੋਤਿ ਅਤੇ ਤੱਥ ਦੋਹਾਂ ਹੀ ਰੂਪਾਂ ਵਿਚ ਮਿਲਣਾ ਚਾਹੀਦਾ ਹੈ।[53] ਕਾਰਲ ਹੈਨਰੀ ਦਾ ਵਿਚਾਰ ਹੈ ਕਿ ਪ੍ਰਸਤਾਵਨਾਮਈ ਸ਼ਬਦ ਦੇ ਸਿੱਧਾਂਤ ਨੂੰ ਰੱਦ ਕਰ ਦੇਣ ਨਾਲ ਅਸਤਿਤ੍ਵਵਾਦੀ ਨੀਤੀ ਵਿਗਿਆਨ (dialectical existential ethics) ਅਨੁਸਾਰ ਧਰਮ ਸ਼ਾਸਤ੍ਰ ਅਤੇ ਨੀਤੀ ਵਿਗਿਆਨ ਲਈ ਕੋਈ ਤਰਕਸ਼ੀਲ ਆਧਾਰ ਹੀ ਨਹੀਂ ਰਹਿ ਜਾਂਦਾ। ਪਰ ਇਸ ਦੇ ਨਾਲ ਹੀ ਉਹ ਇਹ ਵੀ ਕਹਿੰਦਾ ਹੈ ਕਿ ਬਾਈਬਲ ਦਾ ਸੰਦੇਸ਼ ਤਾਂ ਘੁੰਮਦਾ ਹੀ ਉਸ ਪਰਾਤਪਰ ਅਲੌਕਿਕ ਯਥਾਰਥ (Transcendental Supernatural Reality) ਦੇ ਸ੍ਵੈ-ਪ੍ਰਗਟਾ ਦੁਆਲੇ ਹੈ। ਇਸ ਲਈ ਦੋਹਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ।[54] ਐਲ. ਈ. ਬਾਰਟਨ ਦਾ ਮਤ ਇਹ ਹੈ ਕਿ ਈਸ਼ਵਰ ਦਾ ਸ੍ਵੈ-ਪ੍ਰਕਾਸ਼ਨ ਤਤਕਾਲੀਨ ਜੀਵਨ ਦੇ ਸੂਖਮ ਵੇਰਵੇ ਨਾਲ ਬਝਿਆ ਹੋਇਆ ਹੈ ਇਸ ਲਈ ਯਥਾਰਥ ਦੀ ਦ੍ਰਿਸ਼ਟੀ ਤੋਂ ਸ਼ਬਦ ਦੀ ਮੂਲ ਪ੍ਰਕ੍ਰਿਤੀ ਨੂੰ ਸਾਹਿਤ ਨਾਲੋਂ ਜਿਸ ਵਿਚ ਕਿ ਇਹ ਅੰਕਿਤ ਹੁੰਦਾ ਹੈ, ਨਿਖੇੜਿਆ ਨਹੀਂ ਜਾ ਸਕਦਾ।[55] ਇਸ ਲਈ ਉਸ ਦੇ ਸਿਧਾਂਤ ਅਨੁਸਾਰ ਰੈਵੇਲੇਸ਼ਨ ਤੇ ਇਸ ਦੇ ਪਾਤ੍ਰ ਬਾਈਬਲ ਵਿਚ ਪੂਰਨ ਤਦਰੂਪਤਾ ਹੈ।

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਸ਼ਬਦ ਦਾ ਕੇਂਦਰੀ ਬਿੰਦੂ ਈਸਾ ਦੇ ਵਿਅਕਤਿਤ੍ਵ ਵਿਚ ਨਿਹਿਤ ਹੁੰਦਾ ਹੈ ਅਤੇ ਇਸੇ ਲਈ ਹੀ ਉਸ ਨੂੰ ਈਸ਼ਵਰ ਦਾ ਸ਼ਬਦ (Word of God) ਕਿਹਾ ਜਾਂਦਾ ਹੈ।

"ਸ਼ੁਰੂ ਵਿਚ "ਈਸ਼ਵਰ ਦਾ ਸ਼ਬਦ" ਸਾਧਾਰਨ ਰੂਪ ਨਾਲ ਸਾਰੇ ਹੀ ਨਬੀਆਂ ਅਤੇ ਵਿਸ਼ੇਸ਼ ਤੌਰ ਤੇ ਬਾਈਬਲ ਵਿਚ ਉਲਿਖਤ ਮਹਾਂ ਪੁਰਸ਼ਾਂ ਦੇ ਧਾਰਮਿਕ ਅਨੁਭਵ ਲਈ ਵਰਤਿਆ ਜਾਂਦਾ ਸੀ। ਪਰ ਜਿਉਂ ਜਿਉਂ ਈਸਾ ਵਿਚ ਸ਼ਬਦ ਦਾ ਕੇਂਦਰੀ ਬਿੰਦੂ ਹੋਣ ਦੀ ਮਾਨਿਅਤਾ ਸ੍ਵੀਕ੍ਰਿਤੀ ਪ੍ਰਾਪਤ ਕਰਨ ਲਗ ਪਈ, ਤਾਂ ਇਹ ਪਦ ਸੰਗਿਆ ਨਿਰੋਲ ਈਸਾ ਲਈ ਹੀ ਨਿਯੁਕਤ

52. Revelation and Reason; p. 15
53 Ideas of Revelation; p. 274
54. Christian Personal Ethics (1957) p. 130 (Quoted by H.D. McDonld in "Theories of Revelation" at p. 178 f.)
55. Revelation and the Modern World (1950); p. 16

ਹੋ ਗਈ'' ।[56] ਡਬਲਯੂ ਲਾ ਅਨੁਸਾਰ ਮਨੁੱਖੀ ਆਤਮਾ ਨੂੰ ਮੁਕਤੀ ਪ੍ਰਦਾਨ ਕਰਨ ਵਾਲਾ ਇਹ 'ਈਸ਼ਵਰ ਦਾ ਸ਼ਬਦ' ਕਾਗਜ਼ ਉੱਤੇ ਛਪਾਇਆ ਜਾਣ ਵਾਲਾ ਕੋਈ ਲਫ਼ਜ਼ (word) ਨਹੀਂ ਬਲਕਿ ਇਹ ਤਾਂ ਸਦਾ ਸਲਾਮਤ ਉਹ ਸ਼ਬਦ (Word) ਹੈ ਜਿਹੜਾ ਰਬ ਦਾ ਪੁਤਰ ਹੈ।[57] ਕਾਰਲ ਬਾਰਥ ਅਨੁਸਾਰ ਸ਼ਬਦ ਇਕ ਰਸ ਰਹਿਣ ਵਾਲਾ ਇਕੋ ਇਕ 'ਈਸ਼ਵਰ ਦਾ ਸ਼ਬਦ' ਹੀ ਹੈ। ਉਸ ਦਾ ਨਿਸ਼ਚਾ ਹੈ ਕਿ 'ਈਸ਼ਵਰ ਦਾ ਸ਼ਬਦ ਈਸ਼ਵਰ ਦਾ ਪੁਤਰ ਹੈ' ਅਤੇ 'ਈਸ਼ਵਰ ਦਾ ਪੁਤਰ ਈਸ਼ਵਰ ਦਾ ਸ਼ਬਦ' ਹੈ ।[58]

ਕਈ ਵਿਦਵਾਨ ''ਈਸ਼ਵਰ ਦੇ ਸ਼ਬਦ'' ਅਤੇ ਬਾਈਬਲ ਨੂੰ ਤਦਰੂਪਤਾ ਦੇਣ ਦੇ ਵਿਰੋਧੀ ਹਨ। ਪਾਲ ਟਿਲਿਚ, ਐਲਬਰਟ ਪੀਲ ਅਤੇ ਬਰੂਨਰ ਆਦਿ ਵਿਦਮਾਨ ਅਜਿਹੇ ਹੀ ਵਿਚਾਰ ਰਖਦੇ ਹਨ। ਉਹ ਸ਼ਬਦ ਨੂੰ ਈਸਾ ਅਤੇ ਬਾਈਬਲ ਦੋਹਾਂ ਵਿਚ ਨਿਹਿਤ ਨਹੀਂ ਮੰਨਦੇ। ਉਨ੍ਹਾਂ ਦਾ ਵਿਚਾਰ ਹੈ ਕਿ ਅਜਿਹਾ ਮੰਨਣ ਨਾਲ ਇਕ ਤਾਂ ਗ੍ਰੰਥ ਪੂਜਾ ਨੂੰ ਪ੍ਰੋਤਸਾਹਨ ਮਿਲਦਾ ਹੈ, ਦੂਜਾ ਹੋਰ ਵੀ ਕਈ ਬਾਈਬਲ ਅਤੇ ਸ਼ਬਦ ਸੰਬੰਧੀ ਸਮੱਸਿਆਵਾਂ ਦੇ ਪੈਦਾ ਹੋ ਜਾਣ ਦੀ ਸੰਭਾਵਨਾ ਹੈ। ਜੇ. ਕੇ. ਐਸ. ਰੇਡ ਅਨੁਸਾਰ ਧਰਮ ਗ੍ਰੰਥ ਨੂੰ ''ਈਸ਼ਵਰ ਦਾ ਸ਼ਬਦ'' ਮੰਨਣਾ ਮਾਨੋਂ ਈਸ਼ਵਰ ਦੀ ਪ੍ਰਭੂ-ਸੱਤਾ ਨਾਲ ਸਮਝੌਤਾ ਕਰਨਾ ਹੈ ਅਤੇ ਇਸ ਤਰ੍ਹਾਂ ਕਰਨ ਨਾਲ 'ਈਸ਼ਵਰ ਦਾ ਸ਼ਬਦ' ਨਿਰਜਿੰਦ ਲਿਖਤੀ ਪ੍ਰਮਾਣ ਵਿਚ ਸਿਲ ਪੱਥਰ ਬਣ ਕੇ ਰਹਿ ਜਾਏਗਾ ।[59]

ਪਰ ਉਪਰੋਕਤ ਸਿਧਾਂਤਾਂ ਦੇ ਵਿਰੁਧ ਕਈ ਵਿਦਵਾਨ 'ਈਸਵਰ ਦੇ ਸ਼ਬਦ' ਨੂੰ ਬਾਈਬਲ ਨਾਲ ਤਦਰੂਪਤਾ ਪ੍ਰਦਾਨ ਕਰਦੇ ਹਨ ਅਰਥਾਤ ਉਹ ਦੋਹਾਂ ਵਿਚ ਹੀ ਸ਼ਬਦ ਦੇ ਕੇਂਦਰੀ ਬਿੰਦੂ ਨੂੰ ਸਵੀਕਾਰ ਕਰਦੇ ਹਨ। ਕੈਲਵਿਨ, ਲੂਥਰ, ਰੋਬਰਟ ਪਰਿਉਸ, ਐਸ. ਲੀਬਸ, ਜੋਹਨਸਨ ਕੈਨਸਰ ਆਦਿ ਵਿਦਵਾਨ ਇਸ ਮਤ ਦੇ ਸਮਰਥਕ ਹਨ।

ਐਚ. ਕਨਲਿਫ ਜੋਨਸ ਆਪਣੀ ਪੁਸਤਕ ਦੇ ਇਕ ਕਾਂਡ ''ਦੀ ਬਾਈਬਲ ਐਂਡ ਦੀ ਵਰਡ ਆਫ ਗਾਡ'' ਵਿਚ ਲਿਖਦਾ ਹੈ ਕਿ ਬਾਈਬਲ 'ਈਸ਼ਵਰ ਦਾ ਸ਼ਬਦ' ਇਸ ਲਈ ਹੈ ਕਿਉਂਕਿ ਬਾਈਬਲ ਤੋਂ ਹੀ ਈਸਾ ਸੰਬੰਧੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਸ ਤੋਂ ਇਲਾਵਾ ਨਬੀਆਂ ਅਤੇ ਖ਼ਲੀਫ਼ਿਆਂ ਦੇ ਰੇਵੇਲੇਸ਼ਨ ਤੇ ਉਨ੍ਹਾਂ ਦੀਆਂ ਸਿਖਿਆਵਾਂ ਸੰਬੰਧੀ ਵੀ ਇਸੇ ਵਿਚੋਂ ਹੀ ਗਿਆਨ ਪ੍ਰਾਪਤ ਹੁੰਦਾ ਹੈ। ਇਸ ਨੂੰ ਇਸ ਲਈ ਵੀ 'ਈਸ਼ਵਰ ਦਾ ਸ਼ਬਦ' ਕਹਿਣਾ ਚਾਹੀਦਾ ਹੈ ਕਿਉਂਕਿ ਇਹ ਪਰਮਾਤਮਾ ਦੇ ਗਾਸਪਲ ਦੀ ਸਰਵਉੱਚ ਸ਼ਹਾਦਤ ਹੈ। ਉਹ ਤਾਂ ਇਥੋਂ ਤਕ ਕਹਿੰਦਾ ਹੈ ਕਿ ਬਾਈਬਲ ਅਨੁਭਵ ਦੀ ਚਰਮ ਸੀਮਾਂ ਤੇ 'ਈਸ਼ਵਰ ਦਾ ਸ਼ਬਦ' ਹੀ ਬਣ ਜਾਂਦੀ ਹੈ ।[60]

ਕੁਝ ਇਕ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਸ਼ਬਦ ਦਾ ਕੇਂਦਰੀ ਬਿੰਦੂ ਬੁਨਿਆਦੀ ਤੌਰ ਤੇ ਅਨੁਭੂਤੀਸ਼ੀਲ ਅੰਤ੍ਰਹਿਕਰਣ (sensitive conscience) ਵਿਚ ਹੁੰਦਾ ਹੈ। ਇਹ ਅੰਤਹਿਕਰਣ ਮਨੁੱਖ ਦੇ ਅੰਦਰ ਈਸ਼ਵਰ ਦੀ ਆਪਣੀ ਵਿਆਪਕ ਸੱਤਾ

56. H.D. McDonld : Theories of Revelation; p. 17
57. The Way of Divine Knowledge; p. 137
58. Church Dogmatics 156
59. The Authority of the Scripture (1967); p. 279
60. The Authority of the Biblical Revelation (1948) Chapt. XII (Quoted by H.D. McDonld in "Theories of Revelation" at p. 189)

ਹੈ ਜੋ ਮਨੁੱਖੀ ਜੀਵਨ ਦੀ ਰਹਿਨੁਮਾਈ ਕਰਦੀ ਹੈ।[61] ਆਰ. ਐਮ. ਜੋਨਜ਼ ਦਾ ਵਿਚਾਰ ਹੈ ਕਿ ਭਾਵੇਂ ਬਾਈਬਲ ਦੇ ਲਿਖਤੀ ਪ੍ਰਮਾਣ ਅਨੁਸਾਰ ਈਸਾ ਨੇ ਇਹ ਅੰਤਹਿਕਰਣ (conscience) ਦਾ ਪਦ ਕਦੇ ਵੀ ਪ੍ਰਯੋਗ ਨਹੀਂ ਸੀ ਕੀਤਾ ਪਰ ਉਹ ਸਦਾ ਹੀ ਇਸ ਦੀ ਆਵਾਜ਼ ਅਨੁਸਾਰ ਆਪਣੇ ਫੈਸਲੇ ਕਰਦੇ ਸਨ। ਉਹ ਲਿਖਦੇ ਹਨ ਕਿ ਈਸਾ ਸਦਾ ਹੀ ਇਸ ਗਲ ਦੀ ਘੋਸ਼ਣਾ ਕਰਦੇ ਸਨ ਕਿ 'ਈਸ਼ਵਰ ਦੀ ਬਾਦਸ਼ਾਹਿਤ ਮਨੁੱਖ ਦੀ ਅੰਤਰੀਵ ਜੋਤਿ ਹੀ ਹੈ ਕੋਈ ਬਾਹਰੀ ਸੱਤਾ ਨਹੀਂ'।[62]

ਇਸ ਲਈ ਇਹ ਅੰਤਹਿਕਰਣ ਜੋ ਮਨੁੱਖੀ ਆਤਮਾ ਵਿਚ ਰਬ ਦੀ ਆਵਾਜ਼ ਹੈ ਅਤੇ ਜੋ ਉਹ ਪ੍ਰਕਾਸ਼ ਹੈ ਜਿਸ ਨਾਲ ਹਰ ਇਕ ਪ੍ਰਾਣੀ ਪ੍ਰਕਾਸ਼ਮਾਨ ਹੋ ਰਿਹਾ ਹੈ, ਹੀ ਮੂਲ ਰੂਪ ਵਿਚ ਸ਼ਬਦ ਦਾ ਕੇਂਦਰੀ ਬਿੰਦੂ ਹੈ।

ਕਈ ਵਿਦਵਾਨਾਂ ਦਾ ਸਿੱਧਾਂਤ ਇਹ ਵੀ ਹੈ ਕਿ ਪ੍ਰਤਿਭਾਸ਼ਾਲੀ ਵਿਅਕਤੀਆਂ ਦੀ ਅੰਤਰ-ਦ੍ਰਿਸ਼ਟੀ ਹੀ ਰੇਵੇਲੇਸ਼ਨ ਹੁੰਦੀ ਹੈ। ਧਰਮ ਦੇ ਮਹਾਨ ਨਬੀ ਲੋਕ ਨਿਰਾ ਕੋਮਲ ਅੰਤਹਿ-ਕਰਣ ਦੇ ਹੀ ਸੁਆਮੀ ਨਹੀਂ ਸਨ ਉਨ੍ਹਾਂ ਨੂੰ ਦਿੱਬ-ਦ੍ਰਿਸ਼ਟੀ ਵੀ ਪ੍ਰਾਪਤ ਸੀ। ਇਸ ਲਈ ਜਿਨ੍ਹਾਂ ਵਿਅਕਤੀਆਂ ਕੋਲ ਰੂਹਾਨੀਅਤ ਦੀ ਖੁਸ਼ਬੂ ਹੈ, ਰੇਵੇਲੇਸ਼ਨ ਉਨ੍ਹਾਂ ਦੀ ਡੂੰਘੀ ਆਤਮਿਕ ਅੰਤਰ-ਦ੍ਰਿਸ਼ਟੀ ਵਿਚ ਹੀ ਨਿਹਿਤ ਹੁੰਦਾ ਹੈ ਇਸ ਅੰਤਰ-ਦ੍ਰਿਸ਼ਟੀ ਨਾਲ ਉਹ ਮਾਨਵ ਇਤਿਹਾਸ ਦੇ ਨਾਟਕ ਵਿਚ ਈਸ਼ਵਰ ਦੀ ਲੀਲਾ ਨੂੰ ਪ੍ਰਤੱਖ ਵੇਖਦੇ ਹਨ ਤੇ ਹੋਰਾਂ ਅਗੇ ਇਸ ਦਰਸ਼ਨ ਦਾ ਪ੍ਰਦਰਸ਼ਨ ਕਰਦੇ ਹਨ। ਐਚ. ਡੀ. ਮੈਕਡੋਨਲਡ ਅਨੁਸਾਰ ਇਹੋ ਉਸ ਪਰਮ ਸੱਤਾ ਦੇ ਅੰਦਰਲੇ ਦਰਸ਼ਨ ਹੀ ਹਨ ਜਿਨ੍ਹਾਂ ਨਾਲ ਈਸ਼ਵਰ ਮਨੁੱਖ ਨਾਲ, ਪ੍ਰਕ੍ਰਿਤੀ ਰਾਹੀਂ, ਅੰਤਹਿਕਰਣ ਰਾਹੀਂ, ਇਤਿਹਾਸ ਰਾਹੀਂ, ਅਤੇ ਈਸਾ ਰਾਹੀਂ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਦਾ ਹੈ।[63]

ਉਪਰੋਕਤ ਅਧਿਐਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਈਸਾਈ ਮਤ ਵਿਚ ਸ਼ਬਦ ਦਾ ਕੇਂਦਰੀ ਬਿੰਦੂ ਸਦਾ ਹੀ ਬਦਲਦਾ ਰਿਹਾ ਹੈ। ਕਦੇ ਇਹ ਅੰਤਹਿਕਰਣ ਵਿਚ ਨਿਹਿਤ ਹੁੰਦਾ ਹੈ, ਕਦੇ ਦਿੱਬ-ਦ੍ਰਿਸ਼ਟੀ ਵਿਚ, ਕਦੇ ਰਬ ਦੀਆਂ ਇਤਿਹਾਸਿਕ ਲੀਲਾਵਾਂ ਵਿਚ, ਕਦੇ ਉਨ੍ਹਾਂ ਦੇ ਲਿਖਤੀ ਪ੍ਰਮਾਣ ਵਿਚ, ਕਦੇ ਅਭਿਵਿਅਕਤ ਸੱਚਾਈਆਂ ਵਿਚ, ਕਦੇ ਰਹੱਸ-ਅਨੁਭੂਤੀ ਵਿਚ ਅਤੇ ਕਦੇ ਈਸਾ ਦੇ ਵਿਅਕਤਿਤ੍ਵ ਵਿਚ।

## (ਢ) ਇਸਲਾਮ ਵਿਚ ਸ਼ਬਦ ਦਾ ਸੰਕਲਪ

ਮੁਸਲਿਮ ਵਿਚਾਰਧਾਰਾ ਵਿਚ ਸ਼ਬਦ ਦਾ ਕੇਂਦਰੀ ਬਿੰਦੂ ਈਸਾਈ ਮਤ ਵਾਂਗ ਵਿਅਕਤੀ ਨਹੀਂ ਗ੍ਰੰਥ ਹੈ।[64] ਇਸਲਾਮ ਵਿਚ ਜਿਥੇ ਮੁਹੰਮਦ ਨੂੰ, ਈਸਾਈਆਂ ਅਤੇ ਯਹੂਦੀਆਂ ਦੁਆਰਾ ਆਪਣੇ ਨਬੀਆਂ ਨੂੰ ਦਿਤੇ ਗਏ ਸਨਮਾਨ ਨਾਲੋਂ ਵੀ ਵਧ ਸ਼ਰਧਾ ਅਤੇ ਸਤਿਕਾਰ ਦਾ ਪਾਤਰ ਬਣਾਇਆ ਗਿਆ ਹੈ ਅਤੇ ਕੁਰਾਨ ਨੂੰ ਬਾਈਬਲ ਵਾਂਗ ਹੀ ਸ਼ਬਦ ਮੰਨਿਆ ਗਿਆ ਹੈ, ਉਥੇ ਮੁਹੰਮਦ ਕੇਵਲ ਇਕ ਰਸੂਲ ਹਨ, ਈਸਾ ਵਾਂਗ ਰਬ ਦੇ ਪੁੱਤਰ

61. H.D. McDonld : Theories of Revelation ; p. 348
62. The Nature and Authority of Conscience (1920) pp. 21-22 (Quoted by H.D. McDonld in "Theories of Revelation" at p. 349)
63. Theories of Revelation; pp. 349-350
64. H.M. Gwatikia : The Knowledge of God and its Historical Development ; p. 39

ਨਹੀਂ । ਸ਼ਬਦ ਉਨ੍ਹਾਂ ਦਾ ਸੰਦੇਸ਼ ਹੈ ਆਪਣਾ ਵਿਅਕਤਿਤ੍ਵ ਨਹੀਂ । ਇਸ ਲਈ ਇਸਲਾਮ ਵਿਚ ਨਬੀ ਦੁਆਰਾ ਬਣਾਏ ਗਏ ਕਾਨੂੰਨ ਜਾਂ ਵਿਧਾਨ ਦੀ ਤਾਬੇਦਾਰੀ ਉਤੇ ਹੀ ਜ਼ੋਰ ਦਿਤਾ ਗਿਆ ਹੈ ਨਾ ਕਿ ਕਿਸੇ ਵਿਅਕਤੀ ਦੀ ਉਲਫਤ ਅਤੇ ਉਸ ਪ੍ਰਤਿ ਕ੍ਰਿਤੱਗਤਾ ਉਤੇ। ਇਸ ਸੰਬੰਧ ਵਿਚ ਕੁਰਾਨ ਨੂੰ ਇੰਨੀ ਮਹਾਨਤਾ ਪ੍ਰਦਾਨ ਕਰ ਦਿੱਤੀ ਗਈ ਹੈ ਕਿ ਕੁੱਝ ਲਿਖਾਰੀਆਂ ਨੇ ਇਸ ਨੂੰ ਮਨੁੱਖ ਲਈ ਪੂਰਨ ਅਤੇ ਆਖ਼ਰੀ ਰੈਵੇਲੇਸ਼ਨ ਹੀ ਕਹਿ ਦਿਤਾ ਹੈ।[66] ਕੁਰਾਨ ਵਿਚ ਇਸ ਦੇ ਇਲਹਾਮੀ ਪੁਸਤਕ ਹੋਣ ਦਾ ਵੀ ਵਾਰ ਵਾਰ ਜ਼ਿਕਰ ਆਉਂਦਾ ਹੈ।[67] ਪਰ ਏ. ਜੇ. ਆਰਬੇਰੀ ਦਾ ਵਿਚਾਰ ਹੈ ਕਿ ਇਸ ਇਲਹਾਮੀ ਗ੍ਰੰਥ ਨੂੰ ਪੂਰਨ ਅਤੇ ਆਖ਼ਰੀ ਪੁਸਤਕ ਕਹਿਣ ਵਿਚ ਕਈ ਰੁਕਾਵਟਾਂ ਪੇਸ਼ ਆਉਂਦੀਆਂ ਹਨ। ਇਕ ਤਾਂ ਇਹ ਹੈ ਕਿ ਕੁਰਾਨ ਸਮੇਂ ਦੇ ਗੇੜ ਨਾਲ ਪੈਦਾ ਹੋਈਆਂ ਸਮੱਸਿਆਵਾਂ ਦਾ ਸਮਾਧਾਨ ਕਰਨ ਵਿਚ ਪੂਰਨ ਭਾਂਤ ਸਮਰਥ ਨਹੀਂ ਹੋ ਸਕਿਆ ਅਤੇ ਨਾ ਹੀ ਇਸ ਦੇ ਅਰਥਾਂ ਵਿਚ ਹੀ ਸਪੱਸ਼ਟਤਾ ਰਹੀ ਹੈ। ਇਸ ਤੋਂ ਇਲਾਵਾ ਹਜ਼ਰਤ ਮੁਹੰਮਦ ਦੇ ਤਤਕਾਲੀਨ ਅਤੇ ਨਜ਼ਦੀਕੀ ਮੁਰੀਦਾਂ ਦੁਆਰਾ ਇਕੱਠੀਆਂ ਕੀਤੀਆਂ ਗਈਆਂ ਹਦੀਸਾਂ ਵੀ ਕੁਰਾਨ ਨਾਲੋਂ ਘਟ ਜ਼ਰੂਰੀ ਨਹੀਂ ਹਨ। ਇਸ ਲਈ ਇਹ ਕਹਿਣਾ ਕਿ ਇਸਲਾਮ ਦੁਆਰਾ ਪ੍ਰਵਾਣਿਤ ਕੇਵਲ ਕੁਰਾਨ ਹੀ ਇਕੋ ਇਕ ਇਲਹਾਮੀ ਪੁਸਤਕ ਹੈ ਬਹੁਤ ਠੀਕ ਨਹੀਂ ਜਾਪਦਾ।[65]

ਇਸਲਾਮ ਵਿਚ ਪ੍ਰਮੁਖ ਤੌਰ ਤੇ ਸ਼ਬਦ ਦੇ ਦੋ ਰੂਪਾਂ ਦਾ ਪ੍ਰਤਿਪਾਦਨ ਹੋਇਆ ਹੈ— ਇਕ ਹੈ ਵਹੀ ਅਤੇ ਦੂਜਾ ਹੈ ਇਲਹਾਮ। ਇਨ੍ਹਾਂ ਤੋਂ ਇਲਾਵਾ ਸੁਪਨਿਆਂ ਅਤੇ ਦ੍ਰਿਸ਼ਾਂ (ਕਸ਼ਫ਼) ਦੁਆਰਾ ਵੀ ਪਰਮਾਤਮਾ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ। ਕੁਰਾਨ ਵਿਚ ਲਿਖਿਆ ਹੈ ਕਿ ਪਰਮਾਤਮਾ ਇਸ ਪ੍ਰਕਾਸ਼ਨ ਦੁਆਰਾ ਹੀ ਮਨੁੱਖ ਨਾਲ ਗਲ ਬਾਤ ਕਰਦਾ ਹੈ ਤਰੀਕਾ ਭਾਵੇਂ ਕੋਈ ਵਰਤ ਲਏ, ਚਾਹੇ ਵਹੀ ਵਾਲਾ ਤੇ ਚਾਹੇ ਕੋਈ ਹੋਰ।[69]

**ਵਹੀ ਦਾ ਅਰਥ** : ਵਹੀ ਦੇ ਕੋਸ਼ਗਤ ਅਰਥ ਹਨ ਇਸ਼ਾਰਾ ਕਰਨਾ, ਲਿਖਣਾ, ਪ੍ਰੋਗ੍ਰਾਮ ਦੇਣਾ ਜਾਂ ਦਿਲ ਵਿਚ ਕੋਈ ਖਿਆਲ ਪਾਉਣਾ ਆਦਿ। ਪਰ ਇਸਲਾਮੀ ਸ਼ਰੀਅੱਤ ਅਨੁਸਾਰ ਵਹੀ ਉਸ ਰਹੱਸਮਈ ਦਿੱਬ ਸਾਧਨ ਦਾ ਨਾਂ ਹੈ ਜਿਸ ਦੁਆਰਾ ਪਰਮਾਤਮਾ ਦੀ ਵਿਸ਼ੇਸ਼ ਦ੍ਰਿਸ਼ਟੀ ਨਾਲ ਕਿਸੇ ਨਬੀ ਨੂੰ ਕੋਈ ਇਲਮ ਪ੍ਰਾਪਤ ਹੁੰਦਾ ਹੈ।[70] ਵਹੀ ਦੇ ਦੋ ਰੂਪ ਹੁੰਦੇ ਹਨ—ਵਹੀ ਖ਼ਫ਼ੀ ਅਤੇ ਵਹੀ ਮੱਤਲੂ।

**ਵਹੀ ਖ਼ਫ਼ੀ** : ਵਹੀ ਖ਼ਫ਼ੀ ਸ਼ਬਦ ਦਾ ਉਹ ਰੂਪ ਹੈ ਜਿਸ ਦੇ ਅੰਤਰਗਤ ਦਿਲ ਵਿਚ ਕਿਸੇ ਵਿਚਾਰ ਜਾਂ ਖਿਆਲ ਦੀ ਪ੍ਰੇਰਨਾ ਕੀਤੀ ਜਾਂਦੀ ਹੈ। ਇਸ ਸ਼ਬਦ ਦਾ ਮੂਲ ਭਾਵਾਰਥ ਹੀ ਤੁਰਤ ਪ੍ਰੇਰਣਾ ਦੇਣਾ ਹੈ। ਭਾਵੇਂ ਇਸ ਪ੍ਰਕ੍ਰਿਆ ਵਿਚ ਪਰਮਾਤਮਾ ਦਾ ਨੂਰ ਪ੍ਰਤੱਖ ਜਲਵਾਗਰ ਨਹੀਂ ਹੁੰਦਾ, ਅਤੇ ਮਨੁੱਖ ਦੇ ਦਿਲ ਵਿਚ ਕੇਵਲ ਕਿਸੇ ਖਿਆਲ ਦੀ ਪ੍ਰੇਰਨਾ ਹੀ ਕੀਤੀ ਜਾਂਦੀ

65. A.J. Arberry : Revelation and Reason in Islam ; p. 10-11
66. "......Koran, accepted as the eternal word of God contains the whole of God's final Revelation to man."
(A. Guillaume : Islam, p. 11)
67. ਕੁਰਾਨ : 12.1 ; 26.1 ; 28. 1
68. A.J. Arberry : Revelation and Reason in Islam ; p. 11
69. ਕੁਰਾਨ : 13.50
70. ਮੌਲਾਣਾ ਸਯੱਦ ਅਹਿਮਦ ; ਵਹੀ ਇਲਾਹੀ, ਪੰਨਾ 25 (ਉਰਦੂ)

ਹੈ, ਪਰ ਫਿਰ ਵੀ ਇਸ ਨੂੰ ਈਸ਼ਵਰ-ਮਨੁੱਖ ਵਾਰਤਾਲਾਪ ਦਾ ਹੀ ਇਕ ਰੂਪ ਸਮਝਿਆ ਜਾਂਦਾ ਹੈ। ਨਬੀਆਂ ਨੂੰ ਇਹ ਸ਼ਬਦ ਪਵਿੱਤਰ ਫਰਿਸ਼ਤੇ (Holy Spirit) ਦੇ ਪ੍ਰਭਾਵ ਹੇਠ ਪ੍ਰਾਪਤ ਹੁੰਦਾ ਹੈ। ਹਜ਼ਰਤ ਮੁਹੰਮਦ ਨੇ ਆਪ ਖ਼ੁਦ ਇਸ ਤੱਥ ਦੀ ਪੁਸ਼ਟੀ ਕੀਤੀ ਹੈ ਕਿ ਇਹ ਪ੍ਰੇਰਣਾ ਉਨ੍ਹਾਂ ਨੂੰ ਪਵਿੱਤਰ ਫਰਿਸ਼ਤੇ ਤੋਂ ਹੋਈ ਸੀ।[71] ਇਸ ਸ਼ਬਦ ਦੇ ਅੰਤਰਗਤ ਕੇਵਲ ਕੋਈ ਖਿਆਲ ਹੀ ਦਿਮਾਗ ਵਿਚ ਪਾਇਆ ਜਾਂਦਾ ਹੈ ਅਤੇ ਇਹ ਖਿਆਲ ਸੰਬੰਧਿਤ ਸਮੱਸਿਆ ਨੂੰ ਬਿਜਲੀ ਦੀ ਚਮਕ ਵਾਂਗ ਪ੍ਰਕਾਸ਼ਮਾਨ ਕਰ ਦਿੰਦਾ ਹੈ। ਨਬੀਆਂ ਅਤੇ ਉਨ੍ਹਾਂ ਲੋਕਾਂ ਨੂੰ ਜੋ ਨਬੀ ਨਹੀਂ ਹਨ ਦੋਹਾਂ ਨੂੰ ਹੀ ਇਹ ਸ਼ਬਦ ਪ੍ਰਾਪਤ ਹੋ ਸਕਦਾ ਹੈ।

**ਵਹੀ ਮੱਤਲੂ** : ਵਹੀ ਦਾ ਦੂਜਾ ਉਪ-ਰੂਪ ਵਹੀ ਮੱਤਲੂ ਹੈ ਜਿਸ ਦੇ ਅੰਤਰਗਤ ਜਿਬਰਾਈਲ ਫਰਿਸ਼ਤਾ ਇਲਾਹੀ ਪੈਗਾਮ ਨੂੰ ਸ਼ਬਦਾਂ ਦੇ ਰੂਪ ਵਿਚ ਪਹੁੰਚਾਂਦਾ ਹੈ। ਸ਼ਬਦ ਦਾ ਇਹ ਸੁਰੂਪ ਅਤਿ ਸਪੱਸ਼ਟ ਅਤੇ ਪ੍ਰਮਾਣਿਕ ਮੰਨਿਆ ਗਿਆ ਹੈ। ਹਜ਼ਰਤ ਮੁਹੰਮਦ ਨੂੰ ਕੁਰਾਨ ਦੇ ਰੂਪ ਵਿਚ ਪ੍ਰਾਪਤ ਹੋਏ ਸ਼ਬਦ ਦਾ ਇਹੋ ਹੀ ਰੂਪ ਹੈ ਜਿਸ ਦੇ ਦੈਵੀ ਸੁਭਾ, ਪ੍ਰਮਾਣਿਕਤਾ ਅਤੇ ਸਚਾਈ, ਸਦੀਵਤਾ ਅਤੇ ਅਪਰਿਵਰਤਨਸ਼ੀਲਤਾ ਬਾਰੇ ਉਲੇਖ ਕੁਰਾਨ ਵਿਚੋਂ ਹੀ ਉਪਲਬਧ ਹੋ ਜਾਂਦੇ ਹਨ।[72]

ਇਸ ਜਿਬਰਾਈਲ ਫ਼ਰਿਸ਼ਤੇ ਨੇ ਨਾ ਕੇਵਲ ਮੁਹੰਮਦ ਨੂੰ ਹੀ ਸਗੋਂ ਉਸ ਤੋਂ ਪਹਿਲਾ ਹੋਏ ਈਸਾ, ਮੂਸਾ, ਨੋਂਹ ਅਤੇ ਅਬਰਾਹਮ ਆਦਿ ਨਬੀਆਂ ਨੂੰ ਇਹ ਸ਼ਬਦ ਪ੍ਰਦਾਨ ਕੀਤਾ ਸੀ।[73] ਈਸਾ ਖੁਦ ਇਸ ਗੱਲ ਨੂੰ ਮੰਨਦੇ ਹਨ ਕਿ ਇਹ ਪਾਕ ਫ਼ਰਿਸ਼ਤਾ ਈਸਵਰ ਦੇ ਸੱਚੇ ਸੇਵਕਾਂ ਨੂੰ ਪ੍ਰੇਰਨਾ ਪ੍ਰਦਾਨ ਕਰਦਾ ਹੈ।[74] ਯਹੂਦੀਆਂ ਦੇ ਧਰਮ ਸ਼ਾਸਤ੍ਰ ਵਿਚੋਂ ਵੀ ਇਸ ਦੇ ਤੇਜ਼ ਹਵਾ ਦੀ ਆਵਾਜ਼ ਵਾਂਗ ਨਬੀਆਂ ਕੋਲ ਪੁਜਣ ਦਾ ਉਲੇਖ ਮਿਲਦਾ ਹੈ।[75] ਈਸਾ ਦੇ ਚੇਲਿਆਂ ਨੂੰ ਜਦੋਂ ਸ਼ਬਦ ਪ੍ਰਾਪਤ ਹੁੰਦਾ ਸੀ ਤਾਂ ਇਹ ਪਵਿੱਤਰ ਫ਼ਰਿਸ਼ਤਾ ਇਸੇ ਤਰ੍ਹਾਂ ਹੀ ਉਨ੍ਹਾਂ ਕੋਲ ਪੁਜਦਾ ਸੀ।[76] ਇਸ ਤਰ੍ਹਾਂ ਇਹ ਪਾਕ ਫ਼ਰਿਸ਼ਤੇ ਦਾ ਸੰਕਲਪ ਈਸਾ, ਉਨ੍ਹਾਂ ਦੇ ਚੇਲੇ, ਪੁਰਾਣੀ ਅੰਜੀਲ ਦੇ ਨਬੀਆਂ ਅਤੇ ਇਸਲਾਮ ਲਈ ਇਕੋ ਹੀ ਜਿਹਾ ਪ੍ਰਤੀਤ ਹੁੰਦਾ ਹੈ। ਫ਼ਰਕ ਕੇਵਲ ਇੰਨਾ ਹੈ ਕਿ ਈਸਾਈ ਮੱਤ ਵਿਚ ਤਾਂ ਨਬੀ ਲੋਕ ਰੇਵੇਲੇਸ਼ਨ ਦੇ ਸ਼ਬਦ ਨਬੀਆਂ ਦੇ ਸ਼ਬਦ ਮੰਨਦੇ ਹਨ, ਜਿਹੜੇ ਕਿ ਉਨ੍ਹਾਂ ਨੇ ਪਾਕ ਫ਼ਰਿਸ਼ਤੇ ਦੇ ਪ੍ਰਭਾਵ, ਹੇਠ ਉਚਾਰਨ ਕੀਤੇ ਜਦ ਕਿ ਇਸਲਾਮ ਦੀ ਮਾਨਿਅਤਾ ਇਹ ਹੈ ਕਿ ਇਹ ਸ਼ਬਦ ਨਬੀਆਂ ਦੇ ਆਪਣੇ ਨਹੀਂ ਬਲਕਿ ਪਵਿਤਰ ਫ਼ਰਿਸ਼ਤੇ ਰਾਹੀਂ ਕਿਸੇ ਦਿੱਬ ਸ੍ਰੋਤ ਤੋਂ ਆਉਂਦੇ ਹਨ।

**ਇਲਹਾਮ** : ਇਸਲਾਮ ਵਿਚ ਸ਼ਬਦ ਦਾ ਦੂਜਾ ਪ੍ਰਮੁੱਖ ਰੂਪ ਇਲਹਾਮ ਹੈ। ਇਲਹਾਮ ਦੇ ਕੋਸ਼ਗਤ ਅਰਥ ਨਿਗਲਣਾ, ਹੜਪ ਕਰਨਾ ਅਤੇ 'ਅਲਕਾ' ਅਰਥਾਤ ਦਿਲ ਵਿਚ ਕਿਸੇ ਚੀਜ਼ ਦਾ ਪਾਉਣਾ ਹਨ। ਜਦੋਂ ਕੋਈ ਸਾਧਕ ਆਪਣੇ ਪਾਪਾਂ ਨੂੰ ਨਿਗਲ ਜਾਂਦਾ ਹੈ ਅਤੇ ਉਸ ਦਾ ਮਨ, ਪਵਿੱਤਰ ਹੋ ਜਾਂਦਾ ਹੈ ਤਾਂ ਈਸ਼ਵਰ ਉਸ ਦੇ ਮਨ ਵਿਚ ਗਿਆਨ ਦੀ ਦਾਤ ਬਖਸ਼ਦਾ ਹੈ।

71. Mohammed Ali : Religion of Islam: p. 205
72. ਕੁਰਾਨ : 6.93; 18.26;
73. Maulana Mohammed Ali : The Religion of Islam; p. 205
74. Mt : 22-43
75. EZK ; 3.12
76. Acts : 2.2

ਇਸ ਪ੍ਰਕ੍ਰਿਆ ਨਾਲ ਹੋਈ ਗਿਆਨ ਅਭਿਵਿਅਕਤੀ ਇਲਹਾਮ ਅਖਵਾਉਂਦੀ ਹੈ। ਸੰਤਾਂ ਨੂੰ ਆਮ ਤੌਰ ਤੇ ਇਲਹਾਮ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਦਿਲ ਪਵਿੱਤਰ ਹੁੰਦੇ ਹਨ ਅਤੇ ਇਸ ਦੀ ਪ੍ਰਾਪਤੀ ਦਾ ਹੱਕ ਰਖਦੇ ਹਨ। ਚੂੰਕਿ ਇਸ ਦੀ ਪ੍ਰਾਪਤੀ ਧਿਆਨ ਅਤੇ ਤਰਕ ਦੇ ਮਾਧਿਅਮ ਰਾਹੀਂ ਅਸੰਭਵ ਹੈ, ਇਸ ਲਈ ਇਹ ਬੌਧਿਕ ਗਿਆਨ ਤੋਂ ਕੋਈ ਵਖਰੀ ਚੀਜ਼ ਹੈ। ਇਸ ਦੀ ਪ੍ਰਾਪਤੀ ਅਚਾਨਕ ਹੀ ਹੁੰਦੀ ਹੈ, ਜਿਸ ਨੂੰ ਇਸ ਦਾ ਪ੍ਰਾਪਤ ਕਰਤਾ ਵੀ ਨਹੀਂ ਦਸ ਸਕਦਾ ਕਿ ਇਹ ਉਸ ਨੂੰ ਕਿਥੋਂ, ਕਦੋਂ ਅਤੇ ਕਿਉਂ ਪ੍ਰਾਪਤ ਹੋ ਗਈ। ਇਸ ਦੀ ਪ੍ਰਾਪਤੀ ਦਾ ਕਾਰਨ ਕੇਵਲ ਪਰਮਾਤਮਾ ਦੀ ਕਿਰਪਾ ਹੀ ਸਮਝਿਆਂ ਜਾਂਦਾ ਹੈ। ਕੁਰਾਨ ਵਿਚ ਇਲਹਾਮ ਸ਼ਬਦ ਕੇਵਲ ਇਕੋ ਹੀ ਸੂਰੇ ਵਿਚ ਵਰਤਿਆ ਗਿਆ ਹੈ।[77] ਇਸ ਵਿਚ ਲਿਖਿਆ ਹੈ ਕਿ ਅੱਲਾ ਨੇ ਨਫਸਿ ਇਨਸਾਨੀ ਨੂੰ ਬੁਰੀਆਂ ਅਤੇ ਚੰਗੀਆਂ ਦੋਹਾਂ ਤਰ੍ਹਾਂ ਦੀਆਂ ਗੱਲਾਂ ਦਾ ਹੀ ਇਲਹਾਮ ਕਰਾ ਦਿੱਤਾ ਹੈ। ਵਹੀ ਅਤੇ ਇਲਹਾਮ ਦੇ ਇਹ ਅਰਥ ਪਰਸਪਰ ਸਮਾਨਤਾ ਰਖਦੇ ਹਨ। ਪਰ ਇਨ੍ਹਾਂ ਦੋਹਾਂ ਵਿਚ ਫ਼ਰਕ ਵੀ ਹੈ।

**ਵਹੀ ਅਤੇ ਇਲਹਾਮ ਦਾ ਫ਼ਰਕ** : ਇਲਹਾਮ ਸਮੇਂ ਸਮਾਧੀ ਦੀ ਅਵਸਥਾ ਵਿਚ ਗੈਬੀ ਪਾਸਾਰਾਂ ਤੋਂ ਕੁੱਝ ਆਵਾਜ਼ਾਂ ਸੁਣਾਈ ਦਿੰਦੀਆ ਹਨ ਜਿਨ੍ਹਾਂ ਨੂੰ ਪ੍ਰਾਪਤ ਕਰਨ ਵਾਲਾ ਵਿਅਕਤੀ ਨਾ ਤਾਂ ਸੁੱਤਾ ਹੀ ਹੁੰਦਾ ਹੈ ਅਤੇ ਨ ਹੀ ਜਾਗ੍ਰਿਤ ਅਵਸਥਾ ਵਿਚ। ਸ਼ਬਦ ਦਾ ਇਹ ਰੂਪ ਵਹੀ ਨਾਲੋਂ ਇਸ ਕਰਕੇ ਵਖਰਾ ਹੈ ਕਿ ਵਹੀ ਵਿਚ ਪੈਗਾਮ ਲਿਆਉਣ ਵਾਲਾ ਫ਼ਰਿਸ਼ਤਾ ਕਦੀ ਕਦੀ ਨਬੀ ਨੂੰ ਦਿਖਾਈ ਵੀ ਦਿੰਦਾ ਹੈ ਪਰ ਇਲਹਾਮ ਵਿਚ ਅਜਿਹਾ ਨਹੀਂ ਹੁੰਦਾ। ਇਸ ਤੋਂ ਇਲਾਵਾ ਵਹੀ ਵਿਚ ਫ਼ਰਿਸ਼ਤੇ ਦੁਆਰਾ ਲਿਆਂਦਾ ਹੋਇਆ ਇਹ ਪੈਗਾਮ ਸਾਰੀ ਮਨੁੱਖਤਾ ਲਈ ਹੀ ਹੁੰਦਾ ਹੈ। ਜਦ ਕਿ ਇਲਹਾਮ ਕੇਵਲ ਪ੍ਰਾਪਤ ਕਰਤੇ ਦੇ ਹੀ ਨਿੱਜੀ ਨਿਰਦੇਸ਼ਨ ਲਈ ਹੁੰਦਾ ਹੈ।[78] ਮੌਲਾਣਾ ਸਈਅਦ ਅਹਿਮਦ ਦੋਹਾਂ ਸੰਕਲਪਾਂ ਦਾ ਫ਼ਰਕ ਦਸਦਾ ਹੋਇਆ ਲਿਖਦਾ ਹੈ ਕਿ 'ਇਲਹਾਮ ਐਸਾ ਵਜਦਾਨ ਹੈ ਜੋ ਨਫਸ ਕੋ ਹਾਸਿਲ ਹੋਤਾ ਹੈ ਔਰ ਜਿਸ ਕੇ ਜ਼ਰੀਆ ਸੇ ਮਤਲੂਬ ਕਾ ਇਲਮ ਹਾਸਿਲ ਹੋਤਾ ਜਾਤਾ ਹੈ। ਲੇਕਿਨ ਯੇ ਪਤਾ ਨਹੀਂ ਚਲਤਾ ਕਿ ਇਲਮ ਕਾ ਮਬਦਾਰ ਕਿਆ ਹੈ। ਗੋਇਆ ਯੇ ਵਜਦਾਨ, ਭੂਖ, ਪਿਆਸ, ਗਮ ਔਰ ਖੁਸ਼ੀ ਕੇ ਵਜਦਾਨ ਕੀ ਤਰ੍ਹਾਂ ਹੈ। ਬਖਿਲਾਫ਼ ਵਹੀ ਕੇ ਉਸ ਮੇਂ ਇਲਮ ਕਾ ਮਬਦਾ ਪੂਰੇ ਤੌਰ ਪਰ ਮਾਲੂਮ ਹੋਤਾ ਹੈ ਫ਼ਿਰ ਉਸ ਮੇਂ ਏਕ ਮਾਬਾ ਅਲਫਰਕ ਯੇ ਭੀ ਹੈ ਕਿ ਇਲਹਾਮ ਨਬੀ ਔਰ ਗੈਰ ਨਬੀ ਦੋਨੋ ਕੋ ਹੋਤਾ ਹੈ ਲੇਕਿਨ ਵਹੀ ਅੰਬੀਆ ਕੇ ਸਾਥ ਮਖ਼ਸੂਸ ਹੈ। ਕਿਸੀ ਗ਼ੈਰ ਨਬੀ ਕੋ ਇਲਮ ਕਾ ਯੇ ਜ਼ਰੀਆ ਗ਼ੈਬੀ ਮੁਯੱਸਰ ਨਹੀਂ ਹੋ ਸਕਤਾ।''[79]

ਇਸਲਾਮ ਵਿਚ ਇਲਹਾਮ ਦਾ ਇਹ ਸੰਕਲਪ ਕਾਫੀ ਪ੍ਰਵਾਨਿਤ ਹੋ ਗਿਆ ਸੀ। ਪਰ ਸੂਫੀਆਂ ਨੇ ਇਸ ਤੋਂ ਉਪਜੇ ਗਿਆਨ ਦੀ ਨਿਸ਼ਚਿਤਤਾ ਉਤੇ ਸ਼ਕ ਕੀਤਾ। ਹਿਜਵੀਰੀ ਦਾ ਵਿਚਾਰ ਹੈ ਕਿ ਇਲਹਾਮ ਅੱਲਾ ਦਾ ਨਿਸ਼ਚਿਤ ਗਿਆਨ ਨਹੀਂ ਪ੍ਰਦਾਨ ਕਰ ਸਕਦਾ।[80] ਪਰ ਗਜ਼ਾਲੀ ਦੇ ਵਿਚਾਰ ਅਨੁਸਾਰ ਹਿਜਵੀਰੀ ਨੇ ਇਲਹਾਮ ਨੂੰ ਮਨ ਵਿਚ ਉਪਜਦੇ ਇਕ ਖਿਆਲ ਦੇ ਰੂਪ ਵਿਚ

77. ਕੁਰਾਨ : 91,8
78. Encyclopaedia of Islam Vol. II, p. 467
79. ਵਹੀ ਇਲਾਹੀ, ਪੰਨਾ 26
80. ਅਨੁਵਾਦਿਕ ਨਿਕਲਸਨ ਕਸ਼ਫ-ਅਲ-ਮਹਿਜੂਬ, ਪੰਨਾ 271

ਹੀ ਲਿਆ ਹੈ; ਆਤਮਾ ਵਿਚ ਉਪਜਦੇ ਦਿੱਬ ਪ੍ਰਕਾਸ਼ ਦੇ ਰੂਪ ਵਿਚ ਨਹੀਂ। ਉਸਦਾ ਵਿਚਾਰ ਹੈ ਕਿ ਖਿਆਲ ਦੀ ਅਨਿਸਚਿਤਤਾ ਤਾਂ ਮੰਨੀ ਜਾ ਸਕਦੀ ਹੈ ਪਰ ਦਿਬ ਗਿਆਨ ਦੀ ਅਨੁਭੂਤੀ ਗਲਤ ਨਹੀਂ ਹੋ ਸਕਦੀ। ਕੁਝ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਇਲਹਾਮ ਨੂੰ ਪ੍ਰਾਪਤ ਕਰਨ ਵਾਲੇ ਲਈ ਤਾਂ ਇਲਹਾਮ ਕਾਫ਼ੀ ਹੋ ਸਕਦਾ ਹੈ ਪਰ ਆਮ ਮਨੁੱਖਾਂ ਲਈ ਇਹ ਗਿਆਨ ਦਾ ਸ੍ਰੋਤ ਨਹੀਂ ਬਣ ਸਕਦਾ।

ਵਹੀ ਅਤੇ ਇਲਹਾਮ ਤੋਂ ਇਲਾਵਾ ਇਸਲਾਮ ਅਨੁਸਾਰ ਪਰਮਾਤਮਾ ਸੁਪਨੇ ਅਤੇ ਦ੍ਰਿਸ਼ਾਂ ਦੇ ਰੂਪ ਵਿਚ ਵੀ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ। ਇਸ ਵਿਚ ਸ਼ਬਦ ਦੇ ਪ੍ਰਾਪਤ ਕਰਤੇ ਨੂੰ ਕੋਈ ਦ੍ਰਿਸ਼ ਦਿਖਾਇਆ ਜਾਂਦਾ ਹੈ ਜਿਸ ਦੇ ਅਰਥ ਬੜੇ ਗੰਭੀਰ ਤੇ ਗੁਝੇ ਹੁੰਦੇ ਹਨ। ਕੁਰਾਨ ਵਿਚੋਂ ਇਨ੍ਹਾਂ ਸੁਪਨਿਆਂ ਦੇ ਕਈ ਉਦਾਹਰਣ ਉਪਲਬਧ ਹੁੰਦੇ ਹਨ। ਮੁਹੰਮਦ ਸਾਹਿਬ ਦੇ ਆਪਣੇ ਸ਼ਬਦਾਂ ਵਿਚ ਇਸ ਨੂੰ 'ਮੁਬਾਸ਼ਾਰਾਤ' ਕਿਹਾ ਜਾਂਦਾ ਹੈ ਜਿਸ ਦੇ ਅਰਥ ਹਨ "ਚੰਗੇ ਦ੍ਰਿਸ਼"।

**ਵਹੀ ਦੇ ਨਾਜ਼ਲ ਹੋਣ ਦੇ ਤਰੀਕੇ :** ਇਸਲਾਮੀ ਸਾਹਿਤ ਵਿਚ ਵਹੀ ਦੇ ਨਾਜ਼ਲ ਹੋਣ ਦੇ ਕਈ ਤਰੀਕਿਆਂ ਦਾ ਉਲੇਖ ਹੋਇਆ ਹੈ। ਇਸਦੇ ਨਾਜ਼ਲ ਹੋਣ ਦਾ ਸਭ ਤੋਂ ਪਹਿਲਾ ਤਰੀਕਾ 'ਰਵਾਏ ਸਾਦਕਾ' ਹੈ। 'ਰਵਾਏ ਸਾਦਕਾ' ਦਾ ਮਤਲਬ ਹੈ ਸੱਚਾ ਸੁਪਨਾ ਵੇਖਣਾ ਇਸ ਸੁਪਨੇ ਨੂੰ ਨਬੀ ਦਾ ਇਕ ਭਾਗ ਮੰਨਿਆ ਗਿਆ ਹੈ। ਜਿਵੇਂ ਨਬੀ ਦੀ ਸੂਚਨਾ ਬਿਲਕੁਲ ਸੱਚੀ ਹੁੰਦੀ ਹੈ, ਉਸ ਵਿਚ ਕੋਈ ਸ਼ਕ ਨਹੀਂ ਹੁੰਦਾ, ਇਸੇ ਤਰ੍ਹਾਂ ਇਹ ਸੁਪਨਾ ਵੀ ਸੱਚਾ ਹੁੰਦਾ ਹੈ। ਨਬੀ ਦਾ ਮਤਲਬ ਹੁੰਦਾ ਹੈ ਗੈਬੀ ਸੂਚਨਾਵਾਂ ਤੋਂ ਵਾਕਿਫ਼ ਹੋਣ ਵਾਲਾ ਤੇ ਮਾਨੁੱਖਤਾ ਤਕ ਉਨ੍ਹਾਂ ਦੀ ਇਲਤਾਹ ਦੇਣ ਵਾਲਾ। 'ਰਵਾਏ ਸਾਦਕਾ' ਵਿਚ ਵੀ ਅਜਿਹਾ ਹੀ ਹੁੰਦਾ ਹੈ, ਇਸ ਲਈ ਇਸਨੂੰ ਨਬੀਆਂ ਦਾ ਇਕ ਅੰਗ ਮੰਨਿਆ ਗਿਆ ਹੈ। ਵਹੀ ਦਾ ਦੂਜਾ ਤਰੀਕਾ 'ਨਫ਼ਸਨੀ ਅਲਰੂਹ' ਜਾਂ 'ਅਲਕਾਨੀ-ਅਲਕਲਬ' ਹੈ। ਇਸ ਦਾ ਮਤਲਬ ਹੈ ਦਿਲ ਵਿਚ ਕੋਈ ਵਿਚਾਰ ਪਾ ਦੇਣਾ। ਇਸ ਵਿਚ ਫ਼ਰਿਸ਼ਤਾ ਬਿਨਾ ਦਿਖਾਈ ਦਿੱਤੇ ਕਿਸੇ ਗੱਲ ਦਾ ਅਲਕਾ ਕਰ ਦਿੰਦਾ ਹੈ। ਅਰਥਾਤ ਉਹ ਨਬੀ ਦੇ ਮਨ ਵਿਚ ਕੋਈ ਗੱਲ ਪਾ ਦਿੰਦਾ ਹੈ। ਵਹੀ ਦੇ ਉਤਰਨ ਦੇ ਤੀਜੇ ਤਰੀਕੇ ਨੂੰ "ਸਿਲਸਲਤਾ ਅਲਹਜਰਸ" ਕਹਿੰਦੇ ਹਨ। ਇਸ ਤਰੀਕੇ ਅਨੁਸਾਰ ਵਹੀ ਦੇ ਸਮੇਂ ਘੰਟੇ ਅਥਵਾ ਟੈਲੀਗ੍ਰਾਮ ਦੀ ਗੜਗੜਾਹਟ ਵਰਗੀ ਆਵਾਜ਼ ਸੁਣਾਈ ਦਿੰਦੀ ਹੈ ਜਿਸ ਵਿਚ ਬੋਲਣ ਵਾਲਾ ਦਿਖਾਈ ਨਹੀਂ ਦਿੰਦਾ। ਇਸ ਵਹੀ ਦੇ ਸਮੇਂ ਮੁਹੰਮਦ ਸਾਹਿਬ ਉਤੇ ਬੜੀ ਕਰੜੀ ਘੜੀ ਬੀਤਦੀ ਸੀ। ਉਸ ਸਮੇਂ ਉਹ ਆਪਣੇ ਉਤੇ ਇੰਨਾਂ ਭਾਰ ਮਹਿਸੂਸ ਕਰਦੇ ਸਨ ਕਿ ਸਰਦੀਆਂ ਵਿਚ ਵੀ ਉਨ੍ਹਾਂ ਨੂੰ ਪਸੀਨਾ ਛੁੱਟ ਪੈਂਦਾ ਸੀ ਅਤੇ ਚਿਹਰੇ ਦਾ ਰੰਗ ਪੀਲਾ ਪੈ ਜਾਂਦਾ ਸੀ। ਜੇ ਉਹ ਕਿਸੇ ਸਵਾਰੀ ਤੇ ਬੈਠੇ ਹੋਏ ਹੁੰਦੇ ਤਾਂ ਉਹ ਵੀ ਭਾਰ ਦੇ ਕਾਰਨ ਧਰਤੀ ਤੇ ਬੈਠ ਜਾਂਦੀ ਸੀ। ਇਸ ਅਵਸਥਾ ਵਿਚ ਮੁਹੰਮਦ ਸਾਹਿਬ ਮਾਦੀ ਦੁਨੀਆਂ ਤੋਂ ਬੇਲਾਗ ਹੋ ਕੇ ਖ਼ੁਦਾ ਦੇ ਨਜ਼ਦੀਕ ਪੁਜ ਜਾਂਦੇ ਸਨ। ਜੋ ਕੁਝ ਵੀ ਵਹੀ ਵਿਚ ਉਨ੍ਹਾਂ ਨੂੰ ਸੁਣਾਈ ਦਿੰਦਾ ਸੀ ਉਹ ਸਭ ਕੁਝ ਉਨ੍ਹਾਂ ਨੂੰ ਯਾਦ ਹੋ ਜਾਂਦਾ ਸੀ। ਵਹੀ ਦਾ ਚੌਥਾ ਰੂਪ "ਤਮੱਸਲ" ਹੈ। ਇਸ ਤਰੀਕੇ ਵਿਚ ਫ਼ਰਿਸ਼ਤਾ ਇਨਸਾਨੀ ਸ਼ਕਲ ਵਿਚ ਖ਼ੁਦ ਆ ਕੇ ਮੁਹੰਮਦ ਸਾਹਿਬ ਨਾਲ ਵਾਰਤਾਲਾਪ ਕਰਦਾ ਸੀ। ਪੰਜਵੇਂ ਤਰੀਕੇ ਅਨੁਸਾਰ ਫ਼ਰਿਸ਼ਤਾ ਆਪਣੀ ਅਸਲ ਸ਼ਕਲ ਵਿਚ ਆ ਕੇ ਖ਼ੁਦਾ ਦਾ ਪੈਗਾਮ ਮੁਹੰਮਦ ਤਕ ਪਹੁਚਾਂਦਾ ਸੀ। ਹਜ਼ਰਤ ਆਇਸ਼ਾਂ ਦੇ ਬਿਆਨ ਮੁਤਾਬਿਕ ਹਜ਼ਰਤ ਮੁਹੰਮਦ ਨੇ ਸਾਰੀ ਉਮਰ ਵਿਚ ਜਿਬਰਾਈਲ ਨੂੰ ਆਪਣੀ ਅਸਲੀ ਸ਼ਕਲ ਵਿਚ ਦੋ ਵਾਰ ਵੇਖਿਆ

ਸੀ।[81] ਇਕ ਵਾਰੀ ਮਿਅਰਾਜ ਦੀ ਘਟਨਾ ਸਮੇਂ ਅਤੇ ਦੂਜੀ ਵਾਰ ਕਿਸੇ ਹੋਰ ਥਾਂ ਤੇ। ਕੁਰਾਨ ਵਿਚ ਉਲਿਖਤ ਇਨ੍ਹਾਂ ਘਟਨਾਵਾਂ ਦਾ ਬਿਆਨ ਕਰਦੇ ਹੋਏ ਜਿਬਰਾਈਲ ਦਾ ਵਿਰਾਟ ਸਰੂਪ ਚਿਤ੍ਰਿਤ ਕੀਤਾ ਗਿਆ ਹੈ। ਵਹੀ ਦੇ ਉਤਰਨ ਦਾ ਛੇਵਾਂ ਤਰੀਕਾ ਉਹ ਹੈ ਜੋ ਮਿਅਰਾਜ ਵਿਚ ਮੁਹੰਮਦ ਸਾਹਿਬ ਨੂੰ ਪੇਸ਼ ਆਇਆ ਸੀ। ਇਸ ਵਿਚ ਬਗੈਰ ਫਰਿਸ਼ਤੇ ਜਾਂ ਕਿਸੇ ਆਵਾਜ਼ ਦੇ ਖ਼ੁਦਾ ਆਪ ਹੀ ਵਹੀ ਨਾਜ਼ਲ ਕਰਦਾ ਹੈ।

ਜਿਥੋਂ ਤਕ 'ਕੁਰਾਨ ਸ਼ਰੀਫ' ਦਾ ਸੰਬੰਧ ਹੈ ਇਸਨੂੰ ਇਸ ਗ੍ਰੰਥ ਅਨੁਸਾਰ ਹੀ ਅੱਲਾ ਦਾ ਕਲਾਮ ਕਿਹਾ ਗਿਆ ਹੈ ਇਹ ਅੱਲਾ ਦੇ ਹੁਕਮ ਵਿਚ ਉਤਰਿਆ ਦਸਿਆ ਗਿਆ ਹੈ। ਕੁਰਾਨ ਮਜੀਦ ਵਿਚ ਇਹ ਵੀ ਜ਼ਿਕਰ ਆਉਂਦਾ ਹੈ ਕਿ ਕੁਰਾਨ ਮੁਹੰਮਦ ਸਾਹਿਬ ਦਾ ਆਪਣਾ ਕਲਾਮ ਨਹੀਂ ਬਲਕਿ ਇਹ ਅੱਲਾ ਦੀ ਤਰਫੋਂ ਨਾਜ਼ਲ ਕੀਤੀ ਹੋਈ ਵਹੀ ਇਲਾਹੀ ਹੈ। ਜੋ ਕੁਝ ਮੁਹੰਮਦ ਨੂੰ ਇਸ ਵਹੀ ਵਿਚੋਂ ਪ੍ਰਾਪਤ ਹੁੰਦਾ ਸੀ ਉਹ ਹੂ ਬਹੂ ਉਸ ਨੂੰ ਪੇਸ਼ ਕਰਦੇ ਸਨ ਅਤੇ ਇਸ ਵਿਚ ਕੋਈ ਕਿਸੇ ਕਿਸਮ ਦਾ ਪਰਿਵਰਤਨ ਨਹੀਂ ਸਨ ਲਿਆ ਸਕਦੇ। ਇਹ ਵਹੀ ਇਲਾਹੀ ਕੁਰਾਨ ਦੇ ਰੂਪ ਵਿਚ ਆਉਣ ਤੋਂ ਪਹਿਲਾਂ ਲੋਹਿ ਮਹਿਫ਼ੂਜ਼ ਵਿਚ ਮੌਜੂਦ ਦਸੀ ਗਈ ਹੈ। ਇਸ ਦੇ ਅਰਬੀ ਸ਼ਬਦਾਂ ਵਿਚ ਨਾਜ਼ਲ ਕੀਤੇ ਜਾਣ ਦੀ ਮਾਨਿਅਤਾ ਵੀ ਪ੍ਰਚਲਿਤ ਹੈ। ਇਸ ਦਾ ਇਕ ਨਬੀ ਦੀ ਜ਼ਬਾਨ ਤੋਂ ਉਚਾਰਣ ਹੋਣਾ, ਇਸ ਵਿਚ ਦਿੱਤੀਆਂ ਪੇਸ਼ੀਨ ਗੋਈਆਂ ਦਾ ਪੂਰਾ ਉਤਰਨਾ, ਇਸ ਦੀ ਇਕ ਰਸ ਸ਼ੈਲੀ, ਅਸਚਰਜ ਜਨਕ ਪ੍ਰਭਾਵ, ਮਨੁੱਖੀ ਦਿਲਾਂ ਦੇ ਛੁਪੇ ਹੋਏ ਭੇਦਾਂ ਨੂੰ ਪਰਗਟ ਕਰਨ ਦੀ ਸਮਰਥਾ ਅਤੇ ਇਸਦੇ ਵਿਚੋਂ ਹੀ ਇਸਦੇ ਇਲਾਹੀ ਹੋਣ ਦੇ ਪ੍ਰਮਾਣ, ਇਸ ਨੂੰ ਇਕ ਉਤਕ੍ਰਿਸ਼ਟ ਰਚਨਾ ਦਾ ਦਰਜਾ ਪ੍ਰਦਾਨ ਕਰਦੇ ਹਨ ਜਿਸ ਕਰਕੇ ਇਸ ਨੂੰ ਇਲਾਹੀ ਕਲਾਮ ਕਿਹਾ ਗਿਆ ਹੈ।

ਸੋ ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਸ਼ਬਦ ਦਾ ਸੰਕਲਪ ਵਿਸ਼ਵ ਦੇ ਤਕਰੀਬਨ ਸਾਰੇ ਹੀ ਹਿੰਦੂ, ਬੁੱਧ, ਈਸਾਈ ਅਤੇ ਇਸਲਾਮ ਆਦਿ ਧਰਮਾਂ ਵਿਚ ਵਿਦਮਾਨ ਹੈ ਅਤੇ ਉਹ ਇਸ ਬੁਨਿਆਦੀ ਵਿਚਾਰ ਨਾਲ ਸਹਿਮਤ ਹਨ ਕਿ ਈਸ਼ਵਰ ਮਾਨਵਤਾ ਦੇ ਉਧਾਰ ਲਈ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ। ਪ੍ਰਕਾਸ਼ਨ ਦਾ ਸਾਧਾਰਨ ਰੂਪ ਤਾਂ ਸਾਰਿਆਂ ਵਿਚ ਹੀ ਤਕਰੀਬਨ ਇਕੋ ਜਿਹਾ ਹੈ ਪਰ ਇਸ ਦੇ ਵਿਸ਼ੇਸ਼ ਰੂਪ ਵਿਚ ਕਿਤੇ ਸਮਾਨਤਾ ਅਤੇ ਕਿਤੇ ਭੇਦ ਵੀ ਪ੍ਰਦਰਸ਼ਿਤ ਹੁੰਦਾ ਹੈ। ਭਾਰਤੀ ਪਰੰਪਰਾ ਵਿਚ ਸ਼ਬਦ ਦੇ ਸਾਧਾਰਨ ਰੂਪ ਤੋਂ ਇਲਾਵਾ ਇਸ ਦੀਆਂ ਰਹੱਸ-ਅਨੁਭੂਤੀ, ਧਰਮ ਗ੍ਰੰਥ, ਅਵਤਰਣ ਆਦਿ ਦੇ ਰੂਪ ਵਿਚ ਕਈ ਵੰਨਗੀਆਂ ਉਪਲਬਧ ਹੁੰਦੀਆਂ ਹਨ। ਈਸਾਈ ਮਤ ਵਿਚ ਈਸ਼ਵਰ ਦੇ ਪ੍ਰਕਾਸ਼ਨ ਦਾ ਕੇਂਦਰੀ ਬਿੰਦੂ ਕਦੇ ਦੈਵੀ ਇਤਿਹਾਸਕ ਘਟਨਾਵਾਂ ਵਿਚ, ਕਦੇ ਉਨ੍ਹਾਂ ਦੇ ਰਿਕਾਰਡ ਵਿਚ, ਕਦੇ ਬਾਈਬਲ ਵਿਚ, ਕਦੇ ਰਹੱਸ-ਅਨੁਭੂਤੀ ਵਿਚ, ਕਦੇ ਜੋਤ ਵਿਚ ਕਦੇ ਅੰਤਹਿਕਰਣ ਵਿਚ, ਅਤੇ ਕਦੇ ਈਸਾ ਦੇ ਵਿਅਕਤਿਤ੍ਵ ਵਿਚ ਨਿਹਿਤ ਮੰਨਿਆ ਜਾਂਦਾ ਰਿਹਾ ਹੈ। ਇਸਲਾਮ ਵਿਚ ਇਸ ਦੇ ਸਾਧਾਰਨ ਸ਼ਬਦ ਤੋਂ ਇਲਾਵਾ ਵਹੀ, ਇਲਹਾਮ ਅਤੇ ਕਸ਼ਫ ਆਦਿ ਕਈ ਰੂਪ ਮਿਲਦੇ ਹਨ।

ਇਸ ਸੰਖੇਪ ਅਧਿਐਨ ਦੇ ਉਲੇਖ ਉਪਰੰਤ ਸਾਡਾ ਉਦੇਸ਼ ਗੁਰੂ ਗ੍ਰੰਥ ਬਾਣੀ ਵਿਚੋਂ ਪ੍ਰਾਪਤ ਹੁੰਦੇ ਸ਼ਬਦ (revelation) ਦੇ ਸੰਕਲਪ ਸੰਬੰਧੀ ਵਿਵੇਚਨ ਪ੍ਰਸਤੁਤ ਕਰਨਾ ਹੈ।

## (ਸ) ਗੁਰੂ ਗ੍ਰੰਥ ਬਾਣੀ ਵਿਚ ਸ਼ਬਦ ਦਾ ਸੰਕਲਪ

ਗੁਰੂ ਗ੍ਰੰਥ ਬਾਣੀ ਵਿਚ ਵੀ ਸ਼ਬਦ (revelation) ਦੇ ਦੋ ਸਰੂਪ ਵਿਦਮਾਨ ਹਨ :

81. ਮੌਲਾਣਾ ਸਈਅਦ ਅਹਿਮਦ : ਵਹੀ ਇਲਾਹੀ, ਪੰਨਾ 43

ਸਾਧਾਰਨ ਸ਼ਬਦ ਅਤੇ ਵਿਸ਼ੇਸ਼ ਸ਼ਬਦ। ਸਾਧਾਰਨ ਸ਼ਬਦ ਵਿਚ ਈਸ਼ਵਰ ਆਪਣੇ ਆਪ ਨੂੰ ਸੰਸਾਰ ਦੇ ਬਹੁ ਪੱਖੀ ਵਿਸਤਾਰ, ਉਸ ਵਿਚ ਕੰਮ ਕਰ ਰਹੇ ਪ੍ਰਾਕ੍ਰਿਤਕ ਨਿਯਮ, ਅਤੇ ਉਨ੍ਹਾਂ ਨਿਯਮਾਂ ਦੇ ਸਮੁੱਚੇ ਦੈਵੀ ਵਿਧਾਨ ਵਿਚੋਂ ਅਭਿਵਿਅਕਤ ਕਰਦਾ ਹੈ। ਈਸ਼ਵਰ ਦੇ ਇਸ ਪ੍ਰਕਾਸ਼ਨ ਦੀ ਗੁਰੂ ਗ੍ਰੰਥ ਬਾਣੀ ਵਿਚ ਸ਼ਬਦ, ਹੁਕਮ ਅਤੇ ਨਾਮ ਆਦਿ ਸ਼ਬਦਾਂ ਰਾਹੀ ਵਿਆਖਿਆ ਕੀਤੀ ਗਈ ਹੈ। ਇਹ ਪ੍ਰਕਾਸ਼ਨ ਈਸ਼ਵਰ ਦੀ ਅਭਿਵਿਅਕਤੀ ਵੀ ਹੈ, ਅਤੇ ਆਮ ਮਨੁੱਖਾ ਦੇ ਅਨੁਭਵ ਤੋਂ ਬਾਹਰ ਹੋਣ ਕਾਰਨ ਇਕ ਰਹੱਸ ਵੀ ਰਹਿੰਦਾ ਹੈ। ਇਸ ਲਈ ਇਸ ਰਹੱਸ ਰੂਪ ਅਭਿਵਿਅਕਤੀ ਦੀ ਅਭਿਵਿਅਕਤੀ ਲਈ ਈਸ਼ਵਰ ਆਪਣੇ ਆਪ ਨੂੰ ਵਿਸ਼ੇਸ਼ ਸ਼ਬਦ (special revelation) ਦੁਆਰਾ ਵੀ ਅਭਿਵਿਅਕਤ ਕਰਦਾ ਹੈ। ਵਿਸ਼ੇਸ਼ ਸ਼ਬਦ ਤੋਂ ਭ[illegible] ਈਸ਼ਵਰ ਦਾ ਗੁਰੂ ਰਾਹੀਂ ਪ੍ਰਕਾਸ਼ਨ ਹੈ। ਗੁਰੂ ਰਾਹੀਂ ਪ੍ਰਕਾਸ਼ਨ ਵਿਚ ਪਰਮਾਤਮਾ ਆਪਣੇ ਆਪ ਨੂੰ ਗੁਰੂ ਦੇ ਰੂਪ ਵਿਚ, ਉਸ ਦੀ ਬਾਣੀ ਦੇ ਰੂਪ ਵਿਚ ਅਤੇ ਇਸ ਬਾਣੀ ਦੇ ਅਨਾਹਦ ਸੁਰੂ[illegible] ਵਿਚ ਪ੍ਰਗਟ ਕਰਦਾ ਹੈ। ਸ਼ਬਦ ਦੇ ਪਰਮਾਤਮਾ ਰੂਪ, ਗੁਰੂ ਉਪਦੇਸ਼ ਰੂਪ ਅਤੇ ਉਸਦੇ ਅਨਾਹ[illegible] ਰੂਪ ਦੀ ਚਰਚਾ ਪਿਛਲੇ ਕਾਂਡ ਵਿਚ ਕੀਤੀ ਜਾ ਚੁਕੀ ਹੈ, ਇਥੇ ਉਸਦੇ ਵਿਅਕਤੀਗਤ ਸ਼ਰੀਰ[illegible] ਗੁਰੂ ਸੁਰੂਪ ਅਤੇ ਉਸ ਰਹੱਸ-ਅਨੁਭੂਤੀ ਦੀ ਪ੍ਰਕ੍ਰਿਤੀ ਦਾ ਅਧਿਐਨ ਪੇਸ਼ ਕੀਤਾ ਜਾਏਗਾ ਜਿ[illegible] ਵਿਚ ਸ਼ਬਦ ਦਾ ਅਨਾਹਦ ਰੂਪ ਸਾਕਾਰ ਹੋ ਕੇ ਗੁਰੂ ਉਪਦੇਸ਼ ਰੂਪ ਵਿਚ ਵਿਅਕਤ ਹੁੰਦਾ ਹੈ ਇਸ ਤੋਂ ਇਲਾਵਾ ਉਨ੍ਹਾਂ ਕਾਰਨਾ ਅਤੇ ਪਰਿਸਥਿਤੀਆਂ ਦਾ ਵੀ ਉਲੇਖ ਕੀਤਾ ਜਾਏਗ[illegible] ਜਿਨ੍ਹਾਂ ਵਿਚ ਗੁਰੂ ਨੂੰ ਇਹ ਸ਼ਬਦ ਪ੍ਰਾਪਤ ਹੁੰਦਾ ਹੈ। ਇਸ ਦੇ ਨਾਲ ਹੀ ਗੁਰੂ ਗ੍ਰੰ[illegible] ਬਾਣੀ ਅਨੁਸਾਰ ਸਾਧਾਰਨ ਸ਼ਬਦ ਦਾ ਅਧਿਐਨ ਵੀ ਪ੍ਰਸਤੁਤ ਕਰਨ ਦਾ ਯਤ[illegible] ਕੀਤਾ ਜਾਏਗਾ।

**ਸ਼ਬਦ ਦਾ ਵਿਅਕਤੀਗਤ ਸ਼ਰੀਰੀ ਗੁਰੂ ਸੁਰੂਪ**: ਗੁਰੂ ਗ੍ਰੰਥ ਬਾਣੀ ਵਿ[illegible] ਪਰਮਾਤਮਾ ਦੇ ਪ੍ਰਕਾਸ਼ਨ ਨੂੰ ਗੁਰੂ ਦੇ ਵਿਅਕਤਿਤ੍ਵ ਵਿਚ ਨਿਹਿਤ ਮੰਨਿਆ ਗਿਆ ਹੈ ਗੁਰਬਾਣੀ ਵਿਚੋਂ ਅਜਿਹੇ ਉਦਾਹਰਣ ਮਿਲ ਜਾਂਦੇ ਹਨ ਜਿਨ੍ਹਾਂ ਵਿਚ ਇਹ ਕਿਹਾ ਗਿਆ ਹੈ ਕਿ ਪਰਮਾਤਮਾ ਆਪ ਹੀ ਗੁਰੂ ਬਣ ਕੇ ਸੰਸਾਰ ਵਿਚ ਆਇਆ ਹੈ। ਜਿਵੇਂ:

(1) ਆਪ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥

(ਸਵਈਏ ਮਹਲੇ ਤੀਜੇ ਕੇ, 139

(2) ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

(ਸਵਈਏ ਮਹਲੇ ਪੰਜਵੇਂ ਕੇ 140

ਹਿੰਦੂ ਭਾਗਵਤ ਧਰਮ ਦੇ ਦ੍ਰਿਸ਼ਟੀਕੋਣ ਤੋਂ ਇਹ ਅਵਤਾਰਵਾਦ ਦਾ ਹੀ ਸਿੱਧਾ[illegible] ਹੈ। ਪਰ ਗੁਰੂ ਗ੍ਰੰਥ ਬਾਣੀ ਦੇ ਮੂਲ ਸਿੱਧਾਂਤਾਂ ਅਨੁਸਾਰ ਗੁਰੂ ਈਸ਼ਵਰ ਦਾ ਅਵਤਾਰ ਨਹ[illegible] ਬਲਕਿ ਈਸ਼ਵਰ ਦੀ ਗਿਆਨ ਜੋਤਿ ਹੀ ਗੁਰੂ ਹਿਰਦੇ ਵਿਚ ਪ੍ਰਗਟ ਹੁੰਦੀ ਹੈ। ਇਸ ਲ[illegible] ਈਸ਼ਵਰ ਦਾ ਵਿਸ਼ੇਸ਼ ਸ਼ਬਦ (proper revelation) ਤਾਂ ਗੁਰੂ ਦਾ ਉਪਦੇਸ਼ ਰੂ[illegible] ਸ਼ਬਦ, ਉਸ ਦਾ ਅਨਾਹਦ ਸੁਰੂਪ, ਅਤੇ ਈਸ਼ਵਰ ਦੀ ਗੁਰੂ ਵਿਚ ਸਥਿਤ ਆਪਣੀ ਜੋਤਿ[illegible] ਹੈ, ਪਰ ਉਸ ਦਾ ਪੰਜ ਭੂਤਕ ਸਰੀਰ 'ਈਸ਼ਵਰ ਦਾ ਸ਼ਬਦ' ਕੇਵਲ ਉਨ੍ਹਾਂ ਹੀ ਅਰਥਾਂ ਵਿ[illegible] ਹੋ ਸਕਦਾ ਹੈ ਜਿਨ੍ਹਾਂ ਅਰਥਾਂ ਵਿਚ ਸਾਰੇ ਸੰਸਾਰ ਨੂੰ ਹੀ 'ਈਸ਼ਵਰ ਦਾ ਸ਼ਬਦ' ਕਿ[illegible] ਗਿਆ ਹੈ [illegible] ਨੂੰ ਸਾਧਾਰਨ ਸ਼ਬਦ (general revelation) [illegible] ਜਾਂਦਾ ਹੈ।

ਇਸ ਲਈ ਹਿੰਦੂ ਧਰਮ ਵਿਚ ਜਿਹੜਾ ਅਵਤਰਣ ਰਾਹੀਂ ਸ਼ਬਦ (revelation through incarnation) ਦਾ ਸੰਕਲਪ ਵਿਦਮਾਨ ਹੈ, ਗੁਰੂ ਗ੍ਰੰਥ ਬਾਣੀ ਦੇ ਮੂਲ ਸਿੱਧਾਂਤ ਉਸ ਨੂੰ ਸ੍ਵੀਕਾਰ ਨਹੀਂ ਕਰਦੇ, ਭਾਵੇਂ ਭੱਟਾ ਦੇ ਸਵੱਈਆਂ ਅਤੇ ਸ਼ਰਧਾਵਾਨ ਸਿੱਖਾਂ ਦੁਆਰਾ ਰਚਿਤ ਸਿਖ ਸਾਹਿਤ ਵਿਚ ਇਹੀ ਮੁਹਾਰਨੀ ਦੁਹਰਾਈ ਗਈ ਹੈ।

ਪ੍ਰਕਾਸ਼ਨ ਦਾ ਇਹ ਰੂਪ ਈਸਾਈ ਧਰਮ ਵਿਚ ਵੀ ਮਿਲਦਾ ਹੈ ਜਿਥੇ ਸ਼ਬਦ ਦੇ ਕੇਂਦਰੀ ਬਿੰਦੂ ਨੂੰ ਈਸਾ ਦੇ ਵਿਅਕਤਿਤ੍ਵ ਵਿਚ ਨਿਹਿਤ ਮੰਨਿਆ ਗਿਆ ਹੈ ਅਤੇ ਇਸੇ ਲਈ ਈਸਾ ਨੂੰ 'ਰਬ ਦਾ ਸ਼ਬਦ' ਕਿਹਾ ਗਿਆ ਹੈ। ਪਰ ਗੁਰਮਤਿ ਅਨੁਸਾਰ ਗੁਰੂ ਦਾ ਪੰਜ ਭੂਤਕ ਸਰੀਰ 'ਸਾਧਾਰਨ ਸ਼ਬਦ' ਅਤੇ ਉਸ ਦੇ ਅੰਦਰ ਪ੍ਰਜ੍ਵਲਿਤ ਗਿਆਨ ਦੀ ਜੋਤਿ 'ਵਿਸ਼ੇਸ਼ ਸ਼ਬਦ' ਹੈ।

ਸੋ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਜਿਥੇ ਆਪਣੇ ਆਪ ਵਿਚ ਈਸ਼ਵਰ ਦਾ ਪ੍ਰਕਾਸ਼ਨ ਹੈ ਉਥੇ ਉਸ ਨੂੰ ਰਹੱਸ-ਅਨੁਭੂਤੀ ਦੇ ਛਿਣਾਂ ਵਿਚ ਵੀ ਸ਼ਬਦ (revelation) ਪ੍ਰਾਪਤ ਹੁੰਦਾ ਹੈ, ਇਸ ਲਈ ਗੁਰੂ ਗ੍ਰੰਥ ਬਾਣੀ ਅਨੁਸਾਰ ਇਸ ਰਹੱਸ-ਅਨੁਭੂਤੀ ਦੇ ਸਰੂਪ ਦਾ ਇਥੇ ਵਿਵੇਚਨ ਪ੍ਰਸਤੁਤ ਕਰਨਾ ਵੀ ਆਵੱਸ਼ਕ ਪ੍ਰਤੀਤ ਹੁੰਦਾ ਹੈ।

**ਰਹੱਸ-ਅਨੁਭੂਤੀ ਦਾ ਸਰੂਪ**: ਦਾਰਸ਼ਨਿਕ ਦ੍ਰਿਸ਼ਟੀ ਤੋਂ ਰਹੱਸਵਾਦੀ ਅਨੁਭਵ ਇਕ ਅਜਿਹੀ ਵਿਸ਼ੇਸ਼ ਪ੍ਰਕਾਰ ਦੀ ਚੇਤਨਾ ਹੈ ਜਿਸ ਵਿਚ ਵਿਅਕਤੀ ਕਿਸੇ ਉਚੇਰੀ ਹੋਂਦ ਵਾਲੀ ਪਰਾਤਪਰ ਹਸਤੀ ਦੀ ਅਪਰੋਖ ਅਨੁਭੂਤੀ ਦਾ ਦਾਅਵਾ ਕਰਦਾ ਹੈ।[82] ਇਹ ਅਨੁਭਵ ਵਿਅਕਤੀ ਦੀ ਉਹ ਮਨੋਅਵਸਥਾ ਹੈ ਜਿਸ ਵਿਚ ਆਤਮ, ਅਨਾਤਮ ਮੈਂ ਅਤੇ ਤੂੰ ਦਾ ਭੇਦ ਮੁਕ ਜਾਂਦਾ ਹੈ।[83] ਮਹੇਂਦ੍ਰ ਨਾਥ ਸਰਕਾਰ ਦਾ ਵਿਚਾਰ ਹੈ ਕਿ ਇਸ ਰਹੱਸਿਆਤਮਕ ਅਨੁਭਵ ਲਈ ਕਿਸੇ ਪ੍ਰਮਾਣ ਦੀ ਆਵੱਸ਼ਕਤਾ ਨਹੀਂ ਹੁੰਦੀ ਕਿਉਂਕਿ ਇਹ ਤਾਂ ਸ੍ਵੈ-ਸਿੱਧ ਅਤੇ ਆਪਣੇ ਆਪ ਵਿਚ ਹੀ ਪੂਰਨ ਹੁੰਦਾ ਹੈ, ਆਪਣੇ ਆਪ ਨੂੰ ਪ੍ਰਮਾਣਿਤ ਕਰਨ ਲਈ, ਇਹ ਆਪਣੇ ਆਪ ਤੋਂ ਸਿਵਾ ਹੋਰ ਕਿਸੇ ਦੀ ਲੋੜ ਨਹੀਂ ਰਖਦਾ।[84]

ਪ੍ਰਿੰਗਲ ਪੇਟੀਸ਼ਨ ਦਾ ਵਿਚਾਰ ਹੈ ਕਿ ਅੰਤਮ ਸੱਤ ਨਾਲ ਸੰਬੰਧ ਹੋ ਜਾਣ ਦੀ ਇਸ ਰਹੱਸਮਈ ਅਨੁਭੂਤੀ ਵਿਚੋਂ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਆਨੰਦ ਦਾ ਇਹ ਆਸਵਾਦਨ ਰਹੱਸਵਾਦ ਦਾ ਜੀਵਨ ਪੱਖ ਹੈ ਅਤੇ ਉਸ ਦਾ ਬੁੱਧੀ ਦੁਆਰਾ ਗਿਆਨ ਦਾਰਸ਼ਨਿਕ ਪੱਖ। ਦੂਜੇ ਸ਼ਬਦਾਂ ਵਿਚ, ਜੇ ਉਸ ਦੇ ਇਸ ਗਿਆਨ ਦਾ ਆਨੰਦ ਉਪਭੋਗ ਉਸ ਦੇ ਕਥਨ ਵਿਚ ਸਮਿਲਤ ਨਾ ਹੋਵੇ ਤਾਂ ਇਹ ਪਰਮਾਤਮਾ ਵਿਸ਼ਿਅਕ ਗਿਆਨ ਕੇਵਲ ਦਰਸ਼ਨ ਰਹਿ ਜਾਏਗਾ।[85]

82. "What is characteristic of the mystics is the claim they make to an immediate contact with the Transcendent."
(Sidney Spencer : Mysticism in World Religion, p. 9)

83. "Mysticism (is) the immediate experiences of oneness with ultimate reality ...the relationship into which the mystic is inducted transcendent the ordinary distinctions between subject and object or between I and thou."
(Encyclopaedia Brittanica; Vol. 15.p. 1129)

84 "...Mystical experience requires no proof, it is self-evident and self-sufficient. It does not look to any thing beyond it self for its verification."
(M.N. Sarkar : Hindu Mysticism; p.9)

85. Quoted by W,R. Inge in "Mysticism in Religion"; p. 25

ਧਾਰਮਕ ਦ੍ਰਿਸ਼ਟੀਕੋਣ ਤੋਂ ਰਹੱਸ-ਅਨੁਭੂਤੀ ਉਹ ਅਵਸਥਾ ਹੈ ਜਿਥੇ ਵਿਅਕਤੀ ਆਪਣੀ ਸੱਤਾ ਨੂੰ ਪਰਮਾਤਮਾ ਦੀ ਸੱਤਾ ਵਿਚ ਸਮਾਹਿਤ ਕਰ ਦਿੰਦਾ ਹੈ ਅਤੇ ਸੰਸਾਰ ਦੇ ਸਾਰੇ ਰਿਸ਼ਤੇ ਇਹ ਪਰਮਾਤਮਾ ਵਿਚ ਹੀ ਕੇਂਦ੍ਰਿਤ ਹੋ ਜਾਂਦੇ ਹਨ।[86]

ਮਨੋਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਰਹੱਸ-ਅਨੁਭੂਤੀ ਚੇਤਨਾ ਦਾ ਉਹ ਬੋਧ ਹੈ ਜਿਸ ਵਿਚ ਵਿਚਾਰ, ਭਾਵ ਅਤੇ ਇੱਛਾ ਦਾ ਅੰਤ ਹੋ ਜਾਂਦਾ ਹੈ ਅਤੇ ਅਚੇਤਨਤਾ ਤੋਂ ਹੀ ਚੇਤਨਾ ਜਾਗ੍ਰਿਤ ਹੁੰਦੀ ਹੈ। ਅਜਿਹੀ ਅਨੁਭੂਤੀ ਵਿਚ ਮਨੁੱਖ ਦਾ ਪੂਰਨ ਵਿਅਕਤਿਤ੍ਵ ਰਹੱਸਾਤਮਕ ਚੇਤਨਾ ਨਾਲ ਢਕਿਆ ਜਾਂਦਾ ਹੈ। ਉਸ ਦੇ ਸਾਰੇ ਭਾਵਾਂ, ਵਿਚਾਰਾਂ ਅਤੇ ਇੱਛਾਵਾਂ ਉੱਤੇ ਗਿਆਨ ਦੀ ਇੰਨੀ ਵਿਆਪਕਤਾ ਹੋ ਜਾਂਦੀ ਹੈ ਕਿ ਕਿਸੇ ਗਿਆਨ, ਕਰਮ, ਭਾਵ, ਵਿਚਾਰ ਜਾਂ ਇੱਛਾ ਲਈ ਜਗ੍ਹਾ ਹੀ ਨਹੀਂ ਰਹਿ ਜਾਂਦੀ। ਇਸ ਸਥਿਤੀ ਵਿਚ ਸਤਿ ਦਾ ਸਹਿਜ ਪ੍ਰਕਾਸ਼ ਹੁੰਦਾ ਹੈ।

ਮਨੋਵਿਗਿਆਨ ਵਾਸਤਵ ਵਿਚ ਚੇਤਨਾ ਦੀਆਂ ਵਿਭਿੰਨ ਅਵਸਥਾਵਾਂ ਦਾ ਭਾਵਵਾਚਕ (abstract) ਅਧਿਐਨ ਹੈ। ਵਾਸਤਵਿਕ ਸਤਿ ਦਾ ਸਰੂਪ, ਪਰਮਾਤਮਾ ਦੇ ਅਸਤਿਤ੍ਵ ਦਾ ਵਿਵੇਚਨ, ਆਤਮਾ ਦੀ ਪਹਿਚਾਣ, ਆਤਮਾ ਅਤੇ ਪਰਮਾਤਮਾ ਦੇ ਵਿਚ ਸੰਬੰਧਾਂ ਦੀ ਸੰਭਾਵਨਾ, ਮਨੋਵਿਗਿਆਨ ਦਾ ਵਿਸ਼ਾ ਨਹੀਂ। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਇਸ ਅਨੁਭਵ ਵਿਚ ਰਹੱਸਵਾਦੀ ਨੂੰ ਸੱਤ ਦਾ ਪਰਾਬੋਧਿਕ (supera-intellectual) ਪ੍ਰਤੱਖ ਹੁੰਦਾ ਹੈ। ਰਹੱਸਵਾਦੀ ਅਨੁਭਵ ਦੇ ਚਮਤਕਾਰੀ ਛਿਣ ਵਿਚ ਵਿਅਕਤੀ ਨੂੰ ਇਕ ਅਜਿਹੀ ਦਿੱਬ ਦ੍ਰਿਸ਼ਟ (divine insight) ਪ੍ਰਾਪਤ ਹੁੰਦੀ ਹੈ ਜਿਸ ਦਾ ਸਦਕਾ ਉਸ ਨੂੰ ਇਸ ਗਿਆਨ ਸੰਬੰਧੀ ਲੇਸ਼ ਮਾਤਰ ਵੀ ਸ਼ੱਕ ਨਹੀਂ ਰਹਿ ਜਾਂਦਾ।

**ਰਹੱਸ-ਅਨੁਭੂਤੀ ਦੁਆਰਾ ਪ੍ਰਾਪਤ ਗਿਆਨ ਦੀ ਪ੍ਰਮਾਣਿਕਤਾ :** ਪਰ ਹੁਣ ਸੁਆਲ ਇਹ ਹੈ ਕਿ ਕੀ ਇਹ ਰਹੱਸਿਆਤਮਕ ਅਨੁਭੂਤੀ ਪ੍ਰਾਪਤ ਗਿਆਨ ਪ੍ਰਮਾਣਿਕ ਗਿਆਨ ਹੈ? ਇਸ ਦੀ ਸਾਰਥਕਤਾ ਦਾ ਕੀ ਸਬੂਤ ਹੈ? ਗਿਆਨ ਦੀ ਸਾਰਥਕਤਾ ਦਾ ਪ੍ਰਮੁਖ ਆਧਾਰ ਉਸ ਦੀ ਵਸਤੂ-ਗਤਤਾ ਹੁੰਦੀ ਹੈ, ਅਰਥਾਤ ਯਥਾਰਥ ਦੀ ਰਹੱਸਿਆਤਮਕ ਅਨੁਭੂਤੀ ਤੋਂ ਪ੍ਰਾਪਤ ਹੋਏ ਗਿਆਨ ਦੀ ਪ੍ਰਮਾਣਿਕਤਾ ਦਾ ਕੋਈ ਆਧਾਰ ਹੋਣਾ ਚਾਹੀਦਾ ਹੈ। ਪਰ ਇਸ ਗਿਆਨ ਦਾ ਕੋਈ ਅਜਿਹਾ ਆਧਾਰ ਨਹੀਂ; ਇਸ ਲਈ ਭਾਵੇਂ ਇਹ ਅੰਤਰਗਿਆਨ ਉਸ ਅਨੁਭਵ ਕਰਤਾ ਮਨੁੱਖ ਲਈ ਕਿੰਨਾ ਵੀ ਸੱਚਾ ਕਿਉਂ ਨਾ ਹੋਵੇ, ਮਨੋਵਿਗਿਆਨਕ ਪ੍ਰਾਣੀ ਦਾ ਇਹ ਇਕ ਕਾਰਜ ਵਿਸ਼ੇਸ਼ ਹੈ ਅਤੇ ਕਿਸੇ ਸਰਵ ਪ੍ਰਵਾਣਿਤ ਸਤਿ ਦੀ ਤਰ੍ਹਾਂ ਉਹ ਸਾਰਵਲੌਕਿਕ ਨਹੀਂ ਹੋ ਸਕਦਾ। ਇਹ ਅਤਿ ਅਧਿਕ ਜ਼ਾਤੀ ਅਤੇ ਨਿਜੀ ਹੈ।[87] ਪਰ ਇਸ ਦੇ ਬਾਵਜੂਦ ਵੀ ਇਸ ਨੂੰ ਰਦ ਨਹੀਂ ਕੀਤਾ ਜਾ ਸਕਦਾ। ਇਸ ਲਈ ਰਹੱਸਵਾਦੀ ਅਨੁਭਵ ਨੂੰ ਨਿਰੋਲ

86. "Mysticism...is that aptitude of mind in which all other relations are swallowed up in the relation of the soul to God."

(W.R. Inge Mysticism in Religion; p. 25)

87. "......but such an intution howsoever true it may be to the person who feels it, is a particular function of his psycho-pathic system and can not be universalised as an objective truth acceptable to us all. It is very largely private and personal."

(S.N. Das Gupta ; Religion and Rational Outlook; pp. 345-46)

ਵਸਤੂਗਤ ਜਾਂ ਨਿਰੋਲ ਵਿਅਕਤੀਗਤ ਕਹਿਣ ਦੀ ਥਾਂ ਅੰਤਰ-ਵਿਅਕਤੀਗਤ (trans-subjective) ਕਿਹਾ ਜਾ ਸਕਦਾ ਜਿਸ ਦਾ ਮਤਲਬ ਇਹ ਹੈ ਕਿ ਇਸ ਅਨੁਭਵ ਦੀ ਸਾਰਥਕਤਾ ਦਾ ਸਮਰਥਨ ਕਿਸੇ ਹੋਰ ਰਹੱਸਵਾਦੀ ਦੁਆਰਾ ਸੰਭਵ ਹੋ ਸਕਦਾ ਹੈ। ਰਹੱਸਵਾਦੀ, ਯਥਾਰਥ ਦੇ ਗੁਣਾਂ ਨੂੰ ਗ੍ਰਹਿਣ ਕਰਨ ਵਿਚ ਸਮਰਥ ਹੁੰਦਾ ਹੈ। ਇਹੀ ਉਸ ਅਨੁਭਵ ਦਾ ਵਸਤੂਗਤ ਸਬੂਤ ਹੈ। ਇਸ ਤੋਂ ਇਲਾਵਾ ਇਨ੍ਹਾਂ ਗੁਣਾ ਸਦਕਾ ਉਹ ਜ਼ਿੰਦਗੀ ਅਤੇ ਸਮਾਜ ਦੀ ਕਾਇਆ ਪਲਟ ਕੇ ਰਖ ਦਿੰਦਾ ਹੈ, ਤਾਰੀਖ ਬਦਲ ਦਿੰਦਾ। ਇਸ ਲਈ ਇਸ ਦੇ ਸਮਾਜ ਉਤੇ ਪਏ ਪ੍ਰਭਾਵ ਤੋਂ ਉਸ ਦੇ ਰਹੱਸਵਾਦੀ ਅਨੁਭਵ ਦੀ ਸਾਰਥਕਤਾ ਦੇ ਅਨੁਮਾਨ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਗੱਲਾ ਦੇ ਬਾਵਜੂਦ ਵੀ ਰਹੱਸਵਾਦੀ ਦੇ ਦਾਅਵੇ ਦੀ ਪੂਰਨ ਰੂਪ ਨਾਲ ਪੁਸ਼ਟੀ ਨਹੀਂ ਹੁੰਦੀ। ਇਸ ਲਈ ਇਹ ਵਸਤੂਗਤ ਅਤੇ ਤਾਰਕਿਕ ਨਹੀਂ ਹੋ ਸਕਦਾ।[88]

ਰਹੱਸਿਆਤਮਕ ਅਨੁਭਵ ਦੀਆਂ ਬਾਹਰਮੁਖੀ ਅਤੇ ਅੰਤਰਮੁਖੀ ਦੋ ਪ੍ਰਵਿਰਤੀਆਂ ਮੰਨੀਆ ਜਾਂਦੀਆਂ ਹਨ ਬਾਹਰਮੁਖੀ ਪ੍ਰਵਿਰਤੀ ਅਤੇ ਜਗਤ ਦੀ ਅਨੇਕਤਾ ਇਕ ਇਕਾਈ ਦੇ ਰੂਪ ਵਿਚ ਅਨੁਭਵ ਹੁੰਦੀ ਹੈ।[89] ਇਸੇ ਲਈ 'ਅੰਗਰੇਜ਼ੀ ਸਾਹਿਤ ਵਿਚ ਰਹੱਸਵਾਦ' ਦੇ ਲੇਖਕ ਸਪਰਜੀਅਨ ਨੇ ਕਿਹਾ ਹੈ ਕਿ ਵਾਸਤਵਿਕ ਅਰਥਾਂ ਵਿਚ ਰਹੱਸਵਾਦੀ ਉਹ ਹੈ ਜਿਸ ਨੂੰ ਇਹ ਪਤਾ ਲਗ ਗਿਆ ਹੈ ਕਿ ਸਮਸਤ ਅਸਤਿਤ੍ਵ ਦੀ ਅਨੇਕਤਾ ਵਿਚ ਏਕਤਾ ਹੈ।[90] ਅੰਤਰਮੁਖੀ ਅਨੁਭੂਤੀ ਵਿਚ ਮਨੁੱਖ ਦੀਆਂ ਸਾਰੀਆਂ ਆਂਤਰਿਕ ਸ਼ਕਤੀਆਂ ਇਕ ਕੇਂਦਰ ਵਲ ਲਗਾਈਆਂ ਜਾਂਦੀਆਂ ਹਨ ਅਤੇ ਸੰਕਲਪ ਦੇ ਇਕ ਕੇਂਦਰ ਬਿੰਦੂ ਉਤੇ ਸਥਿਰ ਹੋਣ ਦੇ ਕਾਰਨ ਚੇਤਨਾ ਦਾ ਖੇਤਰ ਸੰਕੁਚਿਤ ਹੋ ਜਾਂਦਾ ਹੈ।

ਇਨ੍ਹਾਂ ਦੋਹਾਂ ਰਹੱਸਿਆਤਮਕ ਅਨੁਭੂਤੀਆਂ ਦੀ ਸਾਂਝ ਇਹ ਹੈ ਕਿ ਦੋਹਾਂ ਵਿਚੋਂ ਇਕ ਵਿਸ਼ੇਸ਼ ਪ੍ਰਕਾਰ ਦੀ ਅਭੇਦਤਾ ਤੇ ਏਕਤਾ ਦਾ ਅਹਿਸਾਸ ਹੁੰਦਾ ਹੈ। ਆਰ. ਐਮ. ਬਕ ਨੇ ਇਸ ਅਨੁਭਵ ਦੀ ਬ੍ਰਹਿਮੰਡੀ ਚੇਤਨਾ ਦੇ ਰੂਪ ਵਿਚ ਵਿਆਖਿਆ ਕੀਤੀ ਹੈ।[91] ਇਹ ਅਨੁਭਵ ਮਨੁੱਖ ਆਪਣੇ ਅੰਤਰ-ਸਮਾਧਾਨ (inner adjustment) ਦੁਆਰਾ ਸ੍ਰਿਸ਼ਟੀ ਨੂੰ ਵਿਅਸ਼ਟੀ ਰੂਪ ਤੋਂ ਵਖ ਵਖ ਭਾਗਾਂ ਵਿਚ ਨਹੀਂ ਬਲਕਿ ਸਮਸ਼ਟੀ ਰੂਪ ਤੋਂ ਉਸ ਦੀ ਆਂਤਰਿਕ ਏਕਤਾ ਵਿਚ ਵੇਖਦਾ ਹੈ।[92] ਦੋਹਾਂ ਵਿਚ ਤਰਕ ਇਹ ਹੈ ਕਿ ਜਿਥੇ ਬਾਹਰਮੁਖੀ ਰਹੱਸਵਾਦੀ ਦੀ ਦ੍ਰਿਸ਼ਟੀ ਜਗਤ ਦੇ ਨਾਨਤ੍ਵ ਨੂੰ ਏਕਤ੍ਵ ਵਿਚ ਵੇਖਣ ਦਾ ਯਤਨ ਕਰਦੀ ਹੈ, ਉਥੇ ਅੰਤਰਮੁਖੀ ਰਹੱਸਵਾਦੀ ਦੀ ਦ੍ਰਿਸ਼ਟੀ ਨਾਨਤ੍ਵ ਨੂੰ ਵੇਖਣ ਤੋਂ ਹੀ ਇਨਕਾਰੀ ਹੈ। 'ਬਾਹਰਮੁਖੀ ਰਹੱਸਵਾਦ ਸਮਾਜਿਕ ਜੀਵਨ ਦੀ ਨਿਖੇਧੀ ਨਹੀਂ ਕਰਦਾ ਸਗੋਂ ਉਸ ਵਿਚ ਸ਼ਾਮਿਲ ਹੋ ਕੇ ਆਪਣੇ ਮੰਤਵ ਦੀ ਸਿੱਧੀ ਕਰਦਾ ਹੈ। ਇਸ ਦੇ ਉਲਟ ਅੰਤਰਮੁਖੀ ਰਹੱਸਵਾਦ ਨਿਵਿਰਤੀ ਮਾਰਗ ਨੂੰ ਉਤਸ਼ਾਹ ਦਿੰਦਾ

---

88. ਡਾ: ਜਗਬੀਰ ਸਿੰਘ : ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ, ਪੰਨਾ. 176 (ਟਾਈਪਡ ਥੀਸਿਸ)
89. Encyclopaedia of Philosophy : Vol. 5, p. 429
90. "The Mystic in the true sense is one who knows there is unity under diversity in the centre of all existence."
(Spurgeon : Mysticism in English Literature; p. 11)
91. R. M. Buck : Cosmic Consciousness ; p. 72-75
92. Dr. R.L. Mukerjee : The Theory of Art and Mysticism; p. 12

ਹੈ, ਤਿਆਗਵਾਦੀ ਜੀਵਨ ਉਪਰ ਬਲ ਦਿੰਦਾ ਹੈ ਅਤੇ ਸਮਾਜਿਕ ਸ਼ਮੂਲੀਅਤ ਤੋਂ ਉਦਾਸੀਨ ਕਰਦਾ ਹੈ।"[93]

ਰਹੱਸ-ਅਨੁਭੂਤੀ ਦੇ ਇਸ ਸੰਖੇਪ ਸਰਵੇਖਣ ਉਪਰੰਤ ਹੁਣ ਅਸੀਂ ਇਹ ਵੇਖਣਾ ਹੈ ਕਿ ਗੁਰੂ ਗ੍ਰੰਥ ਵਿਚ ਗੁਰੂਆਂ ਅਤੇ ਸੰਤਾਂ ਦੇ ਇਸ ਅਨੁਭਵ ਦੀ ਕੀ ਪ੍ਰਕ੍ਰਿਤੀ ਹੈ ਅਤੇ ਇਸ ਅਨੁਭੂਤੀ ਵਿਚ ਗੁਰੂ ਨੂੰ ਗਿਆਨ ਕਿਵੇਂ ਪ੍ਰਾਪਤ ਹੁੰਦਾ ਹੈ ?

**ਗੁਰੂ ਗ੍ਰੰਥ ਬਾਣੀ ਵਿਚ ਰਹੱਸ-ਅਨੁਭੂਤੀ ਦਾ ਸੁਰੂਪ :** ਗੁਰੂ ਗ੍ਰੰਥ ਦੇ ਗੁਰੂ ਅਤੇ ਸੰਤ ਕਵੀਆਂ ਦੀ ਬਾਣੀ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਰਹੱਸ-ਅਨੁਭੂਤੀ ਵਿਚ ਪੰਜ ਪ੍ਰਵਿਰਤੀਆਂ ਪੂਰਨ ਰੂਪ ਵਿਚ ਵਿਕਸਿਤ ਦਿਖਾਈ ਦਿੰਦੀਆਂ ਹਨ :—

(1) ਸਾਧਕ ਵਿਚ ਸਾਧਯ ਪ੍ਰਤੀ ਤੀਬਰ ਭਾਵਾਤਮਕ ਜਿਗਿਆਸਾ
(2) ਪਿਆਰ ਦੀ ਪ੍ਰਧਾਨਤਾ
(3) ਅਧਿਆਤਮਿਕਤਾ
(4) ਅਦ੍ਵੈਤ ਦੀ ਪ੍ਰਵਿਰਤੀ ਅਤੇ
(5) ਸਾਧਨਾ ਲਈ ਗੁਰੂ ਦੀ ਸ਼ਰਨਾਗਤ

ਗੁਰੂ ਗ੍ਰੰਥ ਸਾਹਿਬ ਦੇ ਗੁਰੂ ਅਤੇ ਸੰਤ ਕਵੀਆਂ ਦੀ ਇਹ ਰਹੱਸ-ਅਨੁਭੂਤੀ ਭਾਰਤੀ ਅਤੇ ਸੂਫ਼ੀ ਰਹੱਸ ਧਾਰਾਵਾਂ ਦਾ ਮਿਲਨ-ਬਿੰਦੂ ਹੈ, ਜਿਸ ਵਿਚ ਉਪਨਿਸ਼ਦਿਕ ਰਹੱਸ-ਵਾਦ ਦੀ ਅਧਿਆਤਮਿਕਤਾ, ਅਦ੍ਵੈਤਵਾਦ ਦੀ ਪਵਿਤਰਤਾ, ਯੋਗਿਕ ਰਹੱਸਵਾਦ ਦੀ ਅੰਤਰਮੁਖਤਾ ਅਤੇ ਸੂਫ਼ੀ ਰਹੱਸਵਾਦ ਦੀਆਂ ਪ੍ਰੇਮ, ਬਿਰਹਾ ਅਤੇ ਭਾਵ-ਬਹੁਲਤਾ ਆਦਿ ਵਿਸ਼ੇਸ਼ਤਾਈਆਂ ਪ੍ਰਤੱਖ ਪ੍ਰਤਿਬਿੰਬਿਤ ਹੁੰਦੀਆਂ ਹਨ।

ਗੁਰੂ ਗ੍ਰੰਥ ਦੇ ਰਹੱਸਵਾਦੀ ਅਨੁਭਵ ਦਾ ਪ੍ਰਾਣ ਸ਼ਰਧਾ ਹੈ। ਭਾਰਤੀ ਅਤੇ ਪੱਛਮੀ ਵਿਦਵਾਨਾਂ ਨੇ ਸ਼ਰਧਾ ਨੂੰ ਸਤਿ ਦੀ ਖੋਜ ਦੀ ਮਹੱਤਵਪੂਰਨ ਭੂਮਿਕਾ ਮੰਨਿਆ ਹੈ। ਮੁੰਡਕੋਪ-ਨਿਸ਼ਦ,[94] ਕਠੋਪਨਿਸ਼ਦ,[95] ਮਹਾਂਭਾਰਤ[96] ਅਤੇ ਬ੍ਰਹਮਸੂਤ੍ਰ[97] ਵਿਚ ਕਿਹਾ ਗਿਆ ਹੈ ਕਿ ਅਧਿਆਤਮਿਕਤਾ ਦੇ ਖੇਤਰ ਵਿਚ ਤਰਕ ਦੇ ਆਸਰੇ ਨਹੀਂ ਵਧਿਆ ਜਾ ਸਕਦਾ। ਗੁਰੂ ਗ੍ਰੰਥ ਵਿਚ ਵੀ ਇਸ ਸ਼ਰਧਾ ਦੀ ਭਾਵਨਾ ਦੇ ਕਈ ਉਲੇਖ ਮਿਲਦੇ ਹਨ।[98] ਪਰ ਗੁਰੂ ਕਵੀਆਂ ਦੀ ਉਪਰੋਕਤ ਸ਼ਰਧਾ ਮੂਲਕ ਅਨੁਭੂਤੀ ਦੀ ਆਧਾਰਭੂਮੀ ਆਸਤਿਕਤਾ ਹੈ। ਉਟੋ ਰੂਡਲਫ਼ ਅਨੁਸਾਰ ਇਹ ਆਸਤਿਕਤਾ ਹੀ ਰਹਸਵਾਦ ਦੀ ਬੁਨਿਆਦ ਹੁੰਦੀ ਹੈ।[99] ਗੁਰੂ ਗ੍ਰੰਥ ਦੇ ਸਾਰੇ ਕਵੀ ਪੂਰਨ ਰੂਪ ਵਿਚ ਆਸਤਿਕ ਹਨ। ਉਨ੍ਹਾਂ ਦੀ ਸਮੁੱਚੀ ਰਚਨਾ ਨੂੰ ਬ੍ਰਹਮ ਰੂਪ ਮੰਨਣ ਦੀ ਪ੍ਰਵਿਰਤੀ ਗੁਰੂ ਅਰਜਨ ਦੀਆਂ ਹੇਠ ਲਿਖੀਆਂ ਤੁਕਾਂ ਵਿਚ ਵਿਅਕਤ ਹੁੰਦੀ ਹੈ।

---

93. ਡਾ. ਜਗਬੀਰ ਸਿੰਘ : ਗੁਰੂ ਨਾਨਕ ਬਾਣੀ ਵਿਚ ਨੈਤਿਕਤਾ ਦਾ ਸੰਕਲਪ, ਪੰਨਾ 177 (ਟਾਈਪਡ ਥੀਸਿਸ)
94. ਮੁੰਡਕੋਪਨਿਸ਼ਦ : 3.2.3.
95. ਕਠੋਪਨਿਸ਼ਦ : 2.8
96. ਮਹਾ ਭਾਰਤ ਭੀਸ਼ਮ ਪਰਵ : 5.12
97. ਵੇਦਾਂਤ ਸੂਤ੍ਰ : 1.1.1
98. ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ।
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ । ਸੂਹੀ 4: 757
99. Rud olf Otto : Mysticism East and West ; p. 73

ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘ ਨਾਸਨ ਜਗਦੀਸੁਰਹ ॥[100]

ਸ਼ਰਧਾ ਦੀ ਭਾਵਨਾ ਤੋਂ ਰਹੱਸਵਾਦੀ ਵਿਚ ਬ੍ਰਹਮ ਲਈ ਜਿਗਿਆਸਾ ਜਾਗ੍ਰਿਤ ਹੁੰਦੀ ਹੈ। ਆਤਮਾ ਉਸ ਪਰਮਾਤਮਾ ਰੂਪੀ ਪ੍ਰੀਤਮ ਲਈ ਤੜਪ ਉਠਦੀ ਹੈ ਅਤੇ ਉਸ ਦੀ ਪ੍ਰਾਪਤੀ ਲਈ ਵਿਆਕੁਲ ਹੋ ਜਾਂਦੀ ਹੈ। ਗੁਰੂ ਰਾਮ ਦਾਸ ਦੀਆਂ ਹੇਠ ਲਿਖੀਆਂ ਪੰਕਤੀਆਂ ਇਸ ਸੰਬੰਧ ਵਿਚ ਧਿਆਨ ਯੋਗ ਹਨ :—

ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ।
ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ।
ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥ 1 ॥
ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥
ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥[101]

ਪ੍ਰੀਤਮ ਦੀ ਅਨੁਭੂਤੀ ਲਈ ਵਿਵਿਧ ਸਾਧਨਾਵਾਂ ਵਿਚੋਂ ਪਿਆਰ ਦਾ ਮਹੱਤਵ ਸਭ ਨਾਲੋਂ ਵਧ ਹੈ। ਪਿਆਰ ਹੀ ਵਿਕਾਰਾਂ ਦੇ ਭਿਅੰਕਰ ਸੱਪ ਨੂੰ ਮਾਰ ਸਕਦਾ ਹੈ । ਉਹੀ ਉਸ ਗਿਆਨ ਦੇ ਦੁਆਰ ਤੇ ਸਾਧਕ ਨੂੰ ਲਿਆ ਖੜਾ ਕਰਦਾ ਹੈ ਜਿਸ ਦੀ ਪ੍ਰਾਪਤੀ ਕਿਸੇ ਵੀ ਪਾਠਸ਼ਾਲਾ ਵਿਚੋਂ ਨਹੀਂ ਹੁੰਦੀ। ਪ੍ਰੋਫੈਸਰ ਆਰ. ਡੀ. ਰਾਨਾਡੇ ਅਨੁਸਾਰ ਸਾਧਕ ਨੂੰ ਬ੍ਰਹਮਾਨੁਭੂਤੀ ਲਈ ਆਤਮਾ ਦੇ ਸਾਮਾਨਯ 'ਅਹੰ' ਵਿਚ ਨਿਹਿਤ ਸਤ ਸੁਰੂਪ ਚਿੰਗਿਆੜੀ ਨੂੰ ਜਾਗ੍ਰਤਿ ਕਰਨਾ ਚਾਹੀਦਾ ਹੈ। ਇਹ ਚਿੰਗਿਆੜੀ ਪਿਆਰ ਹੀ ਹੈ ।[102] ਅਜਿਹੇ ਪਿਆਰ ਦੀ ਇਕ ਵੰਨਗੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪ੍ਰਸਤੁਤ ਕੀਤੀ ਜਾਂਦੀ ਹੈ :

ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ, ਨਿਵਿ ਨਿਵਿ ਲਾਗੈ ਪਾਈ ॥ 1 ॥
ਪਿਰ ਭਾਵੈ ਪ੍ਰੇਮੁ ਸਖਾਈ ॥ ਤਿਸੁ ਬਿਨੁ ਘੜੀ ਨਹੀ ਜਗਿ ਜੀਵਾ,
ਐਸੀ ਪਿਆਸ ਤਿਸਾਈ ॥[103]

ਪ੍ਰੇਮ ਵੈਰਾਗ ਤੋਂ ਪੈਦਾ ਹੁੰਦਾ ਹੈ। ਸੰਤ ਦਾਦੂ ਦਾ ਵਿਚਾਰ ਹੈ ਕਿ ਬਿਰਹੇ ਤੋਂ ਵੇਦਨਾ ਪੈਦਾ ਹੁੰਦੀ ਹੈ, ਵੇਦਨਾ ਜੀਵ ਨੂੰ ਮਾਇਆ ਦੀ ਨੀਂਦ ਵਿਚੋਂ ਜਗਾਉਂਦੀ ਹੈ ਅਤੇ ਸੁਰਤ ਵਿਚ ਪ੍ਰਭੂ ਪਿਆਰ ਨੂੰ ਉਤਪੰਨ ਕਰਦੀ ਹੋਈ ਉਸ ਦਾ ਸਾਖਿਆਤ ਕਰਾਉਂਦੀ ਹੈ।[104] ਗੁਰੂ ਗ੍ਰੰਥ ਬਾਣੀ ਵਿਚ ਵੀ ਕਈ ਅਜਿਹੇ ਉਲੇਖ ਮਿਲਦੇ ਹਨ ਜਿਨ੍ਹਾਂ ਵਿਚ ਬਿਰਹਾ ਪਿਆਰ ਦੀ ਮੂਲ ਸ਼ਕਤੀ ਨਜ਼ਰ ਆਉਂਦੀ ਹੈ। ਫਰੀਦ ਜੀ ਕਹਿੰਦੇ ਹਨ :—

"ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥[106]

100. ਵਾਰ ਜੈਤਸਰੀ, 5, 705 101. ਸਿਰੀ ਰਾਗ,4,41
102. R. D. Ranade : Mysticism in Maharashtra; (Introduction)
103. ਮਲਾਰ,1,1273;
ਹੋਰ ਵੇਖੋ : ਗਉੜੀ:4; 164 ਭੈਰਉ ਨਾਮਦੇਵ, 1164; ਵਾਰ ਜੈਤਸਰੀ, 5. 708; ਧਨਾਸਰੀ ਨਾਮਦੇਵ, 693; ਸੋਰਠਿ ਰਵਿਦਾਸ , 658-659; ਗਉੜੀ ਕਬੀਰ, 327
104. ਦਾਦੂ ਬਾਨੀ : ਭਾਗ ਪਹਿਲਾ, ਪੰਨਾ 43
105.ਸਲੋਕ ਫਰੀਦ, 36,1379

ਇਹ ਪ੍ਰੇਮ ਅਨੰਦ ਰੂਪ ਹੈ, ਅਲੌਕਿਕ ਹੈ, ਅਨਿਰਵਚਨੀਅ ਹੈ ਅਤੇ ਗੂੰਗੇ ਦੀ ਮਿਠਿਆਈ ਹੈ। ਸੰਤ ਕਬੀਰ ਲਿਖਦੇ ਹਨ :—

"ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ"[106]

ਗੁਰੂ ਗ੍ਰੰਥ ਦੇ ਸੰਤ ਅਤੇ ਗੁਰੂ ਕਵੀਆਂ ਦੀ ਰਹੱਸ-ਅਨੁਭੂਤੀ ਦੀ ਇਹ ਚਰਮ ਸੀਮਾਂ ਹੈ। ਇਸ ਪ੍ਰੇਮ ਮੂਲਕ ਰਹੱਸਮਈ ਅਵਸਥਾ ਦੀਆਂ ਚਾਰ ਅਵਸਥਾਵਾਂ ਦਸੀਆਂ ਜਾਂਦੀਆਂ ਹਨ—ਜਾਗਣ ਦੀ ਅਵਸਥਾ, ਪਰਿਸ਼ਕਰਣ ਦੀ ਅਵਸਥਾ, ਅੰਸ਼ਾਨੁਭੂਤੀ ਦੀ ਅਵਸਥਾ ਅਤੇ ਵਿਘਨਾ ਦੀ ਅਵਸਥਾ। ਆਚਾਰੀਆ ਕਸ਼ਿਤਿ ਮੋਹਨ ਸੈਨ ਨੇ ਤਾਦਾਤਮ ਅਤੇ ਮਿਲਨ ਦੀ ਇਕ ਹੋਰ ਅਵਸਥਾ ਵੀ ਦਸੀ ਹੈ।

ਪਹਿਲੀ ਅਵਸਥਾ ਵਿਚ ਸਾਧਕ ਪਰਮਾਤਮਾ ਦੇ ਦਿਬ ਸੌਂਦਰਯ ਦੀ ਪ੍ਰਾਪਤੀ ਲਈ ਗੁਰੂ ਦੀਖਿਆ ਲੈ ਕੇ ਅੰਤਰ ਮੁਖ ਹੁੰਦਾ ਹੈ। ਪਰਿਸ਼ਕਰਣ ਦੀ ਅਵਸਥਾ ਵਿਚ ਉਹ ਜਪ ਆਦਿ ਸਾਧਨਾ ਵਿਚ ਲਗਦਾ ਹੈ। ਸਾਧਨਾ ਕਰਦੇ ਕਰਦੇ ਪਰਮਾਤਮਾ ਦੀ ਅੰਸ਼ਾਨੁਭੂਤੀ ਹੁੰਦੀ ਹੈ। ਇਹ ਭਾਵਾਤਿਰੇਕ ਦੀ ਅਵਸਥਾ ਹੈ। ਇਸ ਨੂੰ ਜਾਗ੍ਰਿਤ ਰਖਣ ਲਈ ਸਾਧਕ ਕੀਰਤਨ, ਨਾਮ, ਜਪ ਅਤੇ ਸਿਮਰਨ ਆਦਿ ਕਰਦੇ ਹਨ ਅਤੇ ਅਖੀਰ ਅਹੰ ਨੂੰ ਖ਼ਤਮ ਕਰਕੇ ਇਕ ਅਜਿਹੀ ਦਿੱਬ ਦ੍ਰਿਸ਼ਟੀ ਨੂੰ ਪ੍ਰਾਪਤ ਕਰਦੇ ਹਨ ਜਿਸ ਵਿਚ ਉਨ੍ਹਾਂ ਨੂੰ ਹਰ ਪਾਸੇ ਬ੍ਰਹਮ ਦੇ ਹੀ ਦਰਸ਼ਨ ਹੁੰਦੇ ਹਨ :

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥[107]

ਪਰ ਇਸ ਹਲੂਲਤਾ ਤੋਂ ਪਹਿਲਾਂ ਲਗਨ ਅਵਸਥਾ ਵਿਚ ਕਈ ਵਾਰ ਮਾਇਆ ਵੀ ਆ ਘੇਰਦੀ ਹੈ ਜੋ ਪ੍ਰਭੂ ਨਾਲੋਂ ਵਿਛੋੜੇ ਦਾ ਕਾਰਨ ਬਣਦੀ ਹੈ। ਇਸੇ ਲਈ ਸੰਤ ਕਵੀ ਈਸ਼ਵਰ ਅੱਗੇ ਪ੍ਰਾਰਥਨਾ ਕਰਦੇ ਹੋਏ ਕਹਿੰਦੇ ਹਨ ਕਿ :

ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥[108]

ਵਿਵਾਹ ਦੇ ਰੂਪ ਵਿਚ ਮਿਲਨ ਦੀ ਅਵਸਥਾ ਦਾ ਜਿਕਰ ਗੁਰੂ ਗ੍ਰੰਥ ਵਿਚ ਕਈ ਥਾਈਂ ਆਇਆ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ :

"ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ।[109]

ਮਿਲਨ ਤੋਂ ਬਾਅਦ ਇਕਰੂਪਤਾ ਦੀ ਅਵਸਥਾ ਆਉਂਦੀ ਹੈ। ਇਸ ਵਿਚ ਆਤਮਾ ਪਰਮਾਤਮਾ ਨਾਲ ਇਕ ਰੂਪ ਹੋ ਜਾਂਦੀ ਹੈ, ਜਿਵੇਂ :

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥[110]

ਗੁਰੂ ਸਾਹਿਬਾਨ ਦੀ ਰਹੱਸ-ਅਨੁਭੂਤੀ ਦਾ ਇਹ ਅੰਤਰਮੁਖੀ ਸਰੂਪ ਹੈ। ਬਾਹਰਮੁਖੀ ਰਹੱਸ-ਅਨੁਭਵ ਬਾਰੇ ਉਹ ਲਿਖਦੇ ਹਨ :

---

106. ਗਉੜੀ, ਕਬੀਰ, 334
107. ਸਲੋਕ ਕਬੀਰ, 204, 1375
108. ਬਿਲਾਵਲ, ਕਬੀਰ, 857
109. ਆਸਾ, ਕਬੀਰ, 482
110. ਬਿਲਾਵਲ, 5, 846

"ਸਭ ਮਹਿ ਜੋਤਿ, ਜੋਤਿ ਹੈ ਸੋਇ,
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ"[111]

ਪ੍ਰਭੂ ਦੇ ਇਸ ਸਾਖਿਆਤ ਉਪਰੰਤ ਮਨੁੱਖੀ ਹਿਰਦੇ ਦੀ ਅਵਿਦਿਆ ਨਾਲ ਭਰੀ ਹੋਈ ਗੁੰਥੀ ਖੁਲ੍ਹ ਜਾਂਦੀ ਹੈ ਅਤੇ ਸਭ ਭਰਮਾਂ ਦਾ ਵਿਨਾਸ਼ ਹੋ ਜਾਂਦਾ ਹੈ।[112] ਪਾਪਾਂ ਤੋਂ ਮੁਕਤ ਹੋ ਕੇ ਜੀਵ ਇਕ ਅਜਿਹੀ ਅਨੰਤ, ਮਹਾਨ ਅਤੇ ਸ੍ਰੇਸ਼ਠ ਅਵਸਥਾ ਵਿਚ ਪੁਜਦਾ ਹੈ[113] ਜਿਸ ਵਿਚ ਉਹ ਬ੍ਰਹਮ ਦਾ ਹੀ ਰੂਪ ਹੋ ਕੇ[114] ਮੌਤ ਤੋਂ ਉੱਚਾ ਹੁੰਦਾ ਹੋਇਆ[115] ਸਦਾ ਲਈ ਅਮਰ ਹੋ ਜਾਂਦਾ ਹੈ।[116] ਉਸ ਨੂੰ ਸਦਾ ਸਥਿਰ ਰਹਿਣ ਵਾਲੀ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ[117] ਜਿਸ ਨਾਲ ਉਹ ਸਦਾ ਹੀ ਅਨੰਦਿਤ ਰਹਿੰਦਾ ਹੈ।[118] ਕਬੀਰ ਨੇ ਇਸ ਅਵਸਥਾ ਨੂੰ ਸਹਜ ਅਵਸਥਾ ਆਖਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸੰਤਾਂ ਅਤੇ ਗੁਰੂਆਂ ਦੀ ਬਾਣੀ ਵਿਚ ਉਪਰੋਕਤ ਰਹੱਸ-ਅਨੁਭੂਤੀ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ। ਗੁਰੂ ਅਰਜਨ ਇਸ ਸਰਵੋਤਮ ਅਨੁਭਵ ਦਾ ਪ੍ਰਦਰਸ਼ਨ ਕਰਦੇ ਹੋਏ ਲਿਖਦੇ ਹਨ ਕਿ :

ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥ ੧ ॥ ਰਹਾਉ ॥
ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥
ਤਹ ਮਰਣੁ ਨ ਜੀਵਣੁ, ਸੋਗੁ ਨਾ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥
ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥[119]

ਇਹ ਵਿਸਮਾਦ ਦੀ ਅਵਸਥਾ ਹੈ। ਇਸ ਵਿਚ ਅਠੇ ਪਹਿਰ ਅਨਹਦ ਧੁਨ ਵਜਦੀ ਹੈ। ਹਉ ਮਰ ਜਾਂਦੀ ਹੈ ਅਤੇ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ, ਨਾਮ ਵਿਚ ਮਨ ਲੀਨ ਹੋ ਜਾਂਦਾ ਹੈ, ਨੇਤਰ ਸੁੰਦਰ ਨੇਤਰਾਂ ਵਾਲੇ ਹਰੀ ਪ੍ਰਕਾਸ਼ ਵਿਚ ਰੰਗੇ ਜਾਂਦੇ ਹਨ। ਜੀਭ ਹਰੀ ਦਾ ਰਸ ਚੁੰਘਦੀ ਹੈ। ਸਾਰਾ ਆਪਾ ਨਾਮ ਰਸ ਨਾਲ ਮਹਿਕ ਜਾਂਦਾ ਹੈ। ਗੁਰੂ ਨਾਨਕ ਇਸ ਅਵਸਥਾ ਦਾ ਇਕ ਅਨੁਪਮ ਦ੍ਰਿਸ਼ ਉਲੀਕਦੇ ਹੋਏ ਕਹਿੰਦੇ ਹਨ ਕਿ :

ਹਉ ਮੁਆ ਮੈ ਮਾਰਿਆ, ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
ਲੋਇਣ ਰਤੇ ਲੋਇਣੀ, ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ, ਰਤੀ ਲਾਲ ਲਵਾਇ ॥
ਅੰਦਰੁ ਮੁਸ਼ਕਿ ਝਕੋਲਿਆ, ਕੀਮਤਿ ਕਹੀ ਨ ਜਾਇ ॥[120]

---

111. ਧਨਾਸਰੀ, 1, 663
112. ਮੁੰਡਕਉਪਨਿਸ਼ਦ : 1.6
113. ਕੇਨਉਪਨਿਸ਼ਦ : 4.9
114. ਮੁੰਡਕ ਉਪਨਿਸ਼ਦ :3.2.1
115. ਸਵੇਤਾਸ਼ਵਤਰ ਉਪਨਿਸ਼ਦ : 4.15
116. ਬ੍ਰਿਹਦਾਰਣਯਕ ਉਪਨਿਸ਼ਦ : 4.4.14
117. ਕਠੋਪਨਿਸ਼ਦ : 2.2.13
118. ਤੈਤਿਰੀਯ ਉਪਨਿਸ਼ਦ : 7.1
119. ਸੂਹੀ, 5, 739
ਹੋਰ ਵੇਖੋ : ਸਾਰੰਗ, 5, 1226-27 ; ਗਉ : 5, 186 ; ਬਿਲਾਵਲ, 5, 821 ; ਸਾਰੰਗ 5, 1205 ; ਆਸਾ, 5, 385; ਬਿਲਾਵਲ, 4, 822 ; ਗਉੜੀ ਰਵਿਦਾਸ, 345 ; ਸੋਰਠਿ 5, 612 ; ਗਉ; ਕਬੀਰ, 331-32 ; ਆਸਾ 4, 442-43 ; ਸੂਹੀ, 5, 742
120. ਵਾਰ ਮਾਰੂ. 1, 1091

ਇਹ ਅਵਸਥਾ ਅਨਿਰਵਚਨੀਯ ਹੈ । ਇਸ ਦਾ ਕੋਈ ਮੁਲ ਨਹੀਂ । ਕੇਵਲ ਅਨੁਭਵ ਕਰਨ ਵਾਲਾ ਹੀ ਜਾਣਦਾ ਹੈ, ਕਹਿਣ ਸੁਣਾਉਣ ਤੋਂ ਪਰੇ ਹੈ। ਅੰਮ੍ਰਿਤ ਰਸ ਨਾਲ ਭਰਪੂਰ ਇਹ ਅਵਸਥਾ ਪੂਰਨ ਤ੍ਰਿਪਤੀ ਪ੍ਰਦਾਨ ਕਰਦੀ ਹੈ । ਗੁਰੂ ਅਰਜਨ ਲਿਖਦੇ ਹਨ :

ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥
ਅਚਰਜੁ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥ ੧ ॥ ਰਹਾਉ ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥ [121]

**ਰਹੱਸ-ਅਨੁਭੂਤੀ ਵਿਚ ਈਸ਼ਵਰ ਦਾ ਪ੍ਰਕਾਸ਼ਨ** : ਇਸ ਰਹੱਸ-ਅਨੁਭੂਤੀ ਦੀ ਅਵਸਥਾ ਵਿਚ ਪਰਮਾਤਮਾ ਗੁਰੂ ਪ੍ਰਤਿ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ । ਈਸ਼ਵਰ ਅਭਿਵਿਅਕਤੀ ਦਾ ਇਹ ਵਿਧਾਨ ਹਿੰਦੂ ਧਰਮ, ਈਸਾਈ ਅਤੇ ਇਸਲਾਮ ਵਿਚ ਵੀ ਮੌਜੂਦ ਹੈ। ਅਦ੍ਵੈਤ ਵੇਦਾਂਤ ਅਨੁਸਾਰ ਸ਼ਬਦ (revelation) ਦੀ ਇਹ ਅਨੁਭੂਤੀ ਉਪਨਿਸ਼ਦਾ ਦੇ ਨਿਦਿਆਸਨ, ਮਨਨ ਅਤੇ ਧਿਆਨ ਮਗਨਤਾ ਰਾਹੀਂ ਪ੍ਰਾਪਤ ਹੁੰਦੀ ਹੈ। ਈਸਾਈ ਮਤ ਅਨੁਸਾਰ ਇਹ ਇਕ ਅਤਿ ਵਿਸਮਾਦ ਭਰੀ ਅਵਸਥਾ ਹੈ ਜਿਸ ਵਿਚ ਸਦਾ ਸਲਾਮਤ ਨਿਰੰਕਾਰੀ ਜੋਤਿ ਮਨੁੱਖੀ ਆਤਮਾ ਵਿਚ ਸਾਖਿਅਤ ਹੁੰਦੀ ਹੈ। ਇਸ ਅਲੌਕਿਕ ਅਨੰਦ ਨੂੰ ਮਾਣਿਆ ਤਾਂ ਜਾ ਸਕਦਾ ਪਰ ਹੂਬਹੂ ਚਿਤਰਿਆ ਨਹੀਂ ਜਾ ਸਕਦਾ ਹੈ। ਇਸਲਾਮ ਵਿਚ ਅਨੁਭੂਤੀ ਦੇ ਇਸ ਸਰੂਪ ਨੂੰ ਮਿਆਰਾਜ ਵਾਲੀ ਘਟਨਾ ਵਿਚੋਂ ਵੇਖਿਆ ਜਾ ਸਕਦਾ ਹੈ। ਕੁਰਾਨ ਤੋਂ ਇਲਾਵਾ ਇਸਲਾਮ ਦੀਆਂ ਕਈ ਪੁਸਤਕਾਂ ਵਿਚੋਂ ਹਜ਼ਰਤ ਮੁਹੰਮਦ ਨੂੰ ਹੋਏ ਖ਼ੁਦਾ ਦੇ ਦੀਦਾਰ ਸੰਬੰਧੀ ਸੰਕੇਤ ਉਪਲਬਧ ਹੁੰਦੇ ਹਨ। ਇਸ ਅਨੁਭੂਤੀ ਵਿਚ ਖ਼ੁਦਾ ਦੇ ਪ੍ਰਗਟਾ ਨੂੰ ਨੂਰ ਦਸਿਆ ਗਿਆ ਹੈ। ਹਦੀਸ ਬੁਖਾਰੀ ਅਨੁਸਾਰ ਇਕ ਦਫ਼ਾ ਹਜ਼ਰਤ ਮੁਹੰਮਦ ਖ਼ੁਦਾ ਦੇ ਇੰਨੇ ਨੇੜੇ ਪੁਜ ਗਏ ਸਨ। ਕਿ ਉਨ੍ਹਾਂ ਦੇ ਅਤੇ ਖ਼ੁਦਾ ਦੇ ਦਰਮਿਆਨ ਕੇਵਲ ਦੋ ਕਮਾਨਾਂ ਦੀ ਹੀ ਵਿਥ ਬਾਕੀ ਰਹਿ ਗਈ ਸੀ। ਹਦੀਸ ਮੁਸਲਿਮ ਅਤੇ ਤਰਮਿਜ਼ੀ ਵਿਚੋਂ ਵੀ ਮੁਹੰਮਦ ਨੂੰ ਹੋਏ ਇਲਾਹੀ ਦੀਦਾਰ ਦੇ ਉਲੇਖ ਮਿਲਦੇ ਹਨ।[122]

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਅਤੇ ਪਰਮਾਤਮਾ ਅਭੇਦ ਦਸੇ ਗਏ ਹਨ । ਉਨ੍ਹਾਂ ਵਿਚ ਸੂਰਜ-ਕਿਰਨ, ਅਤੇ ਜਲ-ਤਰੰਗ ਦੇ ਮਿਲਾਪ ਦੀ ਤਰ੍ਹਾਂ ਪੂਰਨ ਹਲੂਲਤਾ ਵਿਦਮਾਨ ਹੁੰਦੀ ਹੈ। ਸੂਫ਼ੀਆਂ ਦੀ ਹਕੀਕਤ ਅਤੇ ਫ਼ਨਾਹ—ਫਿੱਲਾ ਦੀ ਮਨਜ਼ਿਲ ਨਾਲ ਇਸ ਦੀ ਸਮਾਨਤਾ ਦਰਸਾਈ ਜਾ ਸਕਦੀ ਹੈ। ਇਸ ਤੋਂ ਇਲਾਵਾ ਖ਼ੁਦਾ ਦੇ ਦਰਸ਼ਨ ਦੋ ਵਾਰੀ ਹੀ ਨਹੀਂ ਹੁੰਦੇ ਬਲਕਿ ਰਹੱਸ-ਅਨੁਭੂਤੀ ਦੀ ਅਵਸਥਾ ਦੀ ਸਥਿਰਤਾ ਦੇ ਨਾਲ ਨਾਲ ਇਲਾਹੀ ਦੀਦਾਰ ਵੀ ਅੱਠੋ ਪਹਿਰ ਨਿਰੰਤਰ ਕਾਇਮ ਰਹਿੰਦੇ ਹਨ। ਇਸ ਰਹੱਸ-ਅਨੁਭੂਤੀ ਵਿਚ ਈਸ਼ਵਰ ਦੇ ਪ੍ਰਕਾਸ਼ਨ ਦਾ ਜਿੰਨਾ ਜ਼ਿਆਦਾ ਬਿਆਨ ਗੁਰੂ ਗ੍ਰੰਥ ਬਾਣੀ ਵਿਚ ਮੌਜੂਦ ਹੈ, ਉਨ੍ਹਾਂ ਨ ਬਾਈਬਲ ਵਿਚ, ਨ ਕੁਰਾਨ ਵਿੱਚ, ਨ ਉਪਨਿਸ਼ਦਾਂ ਵਿੱਚ, ਨ ਗੀਤਾ ਵਿਚ ਤੇ ਨ ਹੀ ਵੇਦਾਂ ਵਿਚੋਂ ਮਿਲਦਾ ਹੈ। ਉਸਦਾ ਕਾਰਨ ਇਹ ਹੈ ਕਿ ਵੇਦਾਂ ਵਿੱਚ ਵਖ ਵਖ ਦੇਵਤਿਆਂ ਦੀ ਉਪਾਸਨਾ, ਉਪਨਿਸ਼ਦਾਂ ਵਿਚ ਗਿਆਨ ਚਰਚਾ, ਗੀਤਾ ਵਿਚ ਗਿਆਨ, ਭਗਤੀ ਅਤੇ ਕਰਮ

121. ਰਾਮਕਲੀ, 5,883
122. ਮੌਲਾਣਾ ਸਈਅਦ : ਵਹੀ ਇਲਾਹੀ, ਪੰਨਾ 56

ਯੋਗ ਆਦਿ ਦਾ ਦਾਰਸ਼ਨਿਕ ਵਿਵੇਚਨ, ਕੁਰਾਨ ਵਿੱਚ ਉਪਦੇਸ਼ਾਂ, ਘਟਨਾਵਾਂ ਅਤੇ ਬਾਈਬਲ ਵਿੱਚ ਕਹਾਣੀਆਂ ਆਦਿ ਦਾ ਉਲੇਖ ਵਧੇਰੇ ਹੋਣ ਕਾਰਨ ਇਨ੍ਹਾਂ ਗ੍ਰੰਥਾਂ ਵਿੱਚ ਗੁਰੂ ਗ੍ਰੰਥ ਬਾਣੀ ਦੀ ਤਰ੍ਹਾਂ ਭਗਤੀ ਯੁਕਤ ਮਨੁੱਖੀ ਆਤਮਾ ਦੀ ਪਰਮੇਸ਼ਰ ਦੇ ਮਿਲਾਪ ਲਈ ਤੜਪ, ਵਿਲਕਣੀ ਤੇ ਉਸ ਦੀ ਪ੍ਰਾਪਤੀ ਉਪਰੰਤ ਪ੍ਰਾਪਤ ਹੋਈ ਅਨੰਦ ਯੁਕਤ ਆਤਮ ਅਵਸਥਾ ਦੇ ਚਿਤਰਣ ਦਾ ਅਭਾਵ ਹੈ। ਇਸ ਤੋਂ ਇਲਾਵਾ ਗੁਰੂ ਗ੍ਰੰਥ ਬਾਣੀ ਅਨੁਸਾਰ ਈਸ਼ਵਰ ਦਾ ਗੁਰਬਾਣੀ ਰੂਪ ਵਿੱਚ ਪ੍ਰਕਾਸ਼ਨ ਗੁਰੂਆਂ ਦੇ ਹਿਰਦੇ ਵਿੱਚ ਸਭ ਤੋਂ ਵਧ ਇਸੇ ਰਹੱਸ-ਅਨੁਭੂਤੀ ਵਿੱਚ ਹੀ ਹੋਇਆ ਹੈ।

ਗੁਰਬਾਣੀ ਦੇ ਆਵੇਸ਼ ਦੇ ਹੋਰ ਵੀ ਕਈ ਕਾਰਨ ਹੋ ਸਕਦੇ ਹਨ, ਜਿਨ੍ਹਾਂ ਦਾ ਜ਼ਿਕਰ ਅੱਗੇ ਕੀਤਾ ਜਾਏਗਾ, ਪਰ ਹਰ ਕਾਰਨ ਸਮੇਂ ਇਸ ਰਹੱਸ-ਅਨੁਭੂਤੀ ਦਾ ਕਾਇਮ ਰਹਿਣਾ ਅਨਿਵਾਰਯ ਹੈ। ਭਾਵੇਂ ਇਹ ਵੀ ਕਿਹਾ ਜਾਂਦਾ ਹੈ ਕਿ ਰਹੱਸ-ਅਨੁਭੂਤੀ ਦੇ ਸਮੇਂ ਉਸ ਦੀ ਅਭਿਵਿਅਕਤੀ ਅਸੰਭਵ ਹੈ ਪਰ ਗੁਰੂ ਗ੍ਰੰਥ ਬਾਣੀ ਅਨੁਸਾਰ ਇਹ ਰਹੱਸ-ਅਨੁਭੂਤੀ ਅਤੇ ਉਸ ਦੀ ਅਭਿਵਿਅਕਤੀ ਇਕੋ ਸਮੇਂ ਹੀ ਸੰਭਵ ਹੋ ਸਕਦੀ ਹੈ। ਗੁਰੂ ਗ੍ਰੰਥ ਬਾਣੀ ਵਿਚੋਂ ਹੇਠ ਲਿਖੀਆਂ ਤੁਕਾਂ ਇਸ ਕਥਨ ਦੇ ਪ੍ਰਮਾਣ ਵਜੋਂ ਪੇਸ਼ ਕੀਤੀਆਂ ਜਾਂਦੀਆਂ ਹਨ :—

(ੳ) ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥[123]

(ਅ) ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥[124]

(ੲ) ਦਰਸਨੁ ਦੇਖਤ ਦੋਖ ਨਸੇ ॥ ਕਬਹੁ ਨ ਹੋਵਹੁ ਦ੍ਰਿਸਟਿ
ਅਗੋਚਰ ਜੀਅ ਕੈ ਸੰਗਿ ਬਸੇ ॥[125]
ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ ॥
ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ ॥[126]

ਇਨ੍ਹਾਂ ਤੁਕਾਂ ਵਿਚੋਂ ਪ੍ਰਤੱਖ ਪ੍ਰਗਟ ਹੁੰਦਾ ਹੈ ਕਿ ਗੁਰੂ ਅਤੇ ਸੰਤ ਕਵੀ ਇਕੋ ਸਮੇਂ ਰਹੱਸ-ਅਨੁਭੂਤੀ ਦਾ ਵੀ ਅਨੰਦ ਮਾਣ ਰਹੇ ਹਨ ਅਤੇ ਉਸ ਸਮੇਂ ਉਸ ਦੀ ਗੁਰਬਾਣੀ ਰੂਪ ਵਿੱਚ ਅਭਿਵਿਅਕਤੀ ਵੀ ਕਰ ਰਹੇ ਹਨ। ਇਸੇ ਲਈ ਗੁਰੂਆਂ ਨੇ ਇਸ ਬਾਣੀ ਨੂੰ "ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ" ਕਿਹਾ ਹੈ। ਜਿਸ ਬਾਣੀ ਅਤੇ ਉਸ ਦੇ ਰਹੱਸ-ਅਨੁਭੂਤੀ ਸੁਰੂਪ ਵਿਚ ਵਿਥ ਰਹਿ ਜਾਂਦੀ ਹੈ ਉਸ ਨੂੰ ਗੁਰੂ ਅਮਰਦਾਸ ਜੀ ਨੇ ਕੱਚੀ ਬਾਣੀ ਕਿਹਾ ਹੈ।

ਇਸਲਾਮ ਅਤੇ ਈਸਾਈ ਮਤ ਵਿੱਚ ਇਸ ਪ੍ਰਕਾਰ ਦੀ ਗਿਆਨ ਪ੍ਰਾਪਤੀ ਦੇ ਉਲੇਖਾਂ ਦਾ ਆਭਾਵ ਹੈ। ਇਨ੍ਹਾਂ ਧਰਮਾ ਅਨੁਸਾਰ ਜਿਬਰਾਈਲ ਆਦਿ ਫਰਿਸ਼ਤੇ ਇਲਾਹੀ ਪੈਗਾਮ ਨੂੰ ਨਬੀਆਂ ਤਕ ਪਹੁੰਚਾਉਂਦੇ ਹਨ। ਇਸਲਾਮ ਵਿਚ ਵਹੀ ਖ਼ਫੀ ਵਹੀ ਮੱਤਲੂ, ਇਲਹਾਮ, ਸੁਪਨੇ ਅਤੇ ਕਸ਼ਫ ਆਦਿ ਦੀ ਪ੍ਰਕ੍ਰਿਆ ਗੁਰੂ ਗ੍ਰੰਥ ਬਾਣੀ ਅਨੁਸਾਰ ਰਹੱਸ-ਅਨੁਭੂਤੀ ਦੀ ਪ੍ਰਕ੍ਰਿਆ ਨਾਲੋਂ ਵਖਰੀ ਹੈ। ਵੇਦਾਂ ਵਿਚ ਰੂਹਾਨੀਅਤ ਨਾਲੋਂ ਕਲਪਨਾ ਦਾ ਪਰਵਾਜ਼ ਅਧਿਕ ਹੈ। ਉਪਨਿਸ਼ਦਾ ਦਾ ਗਿਆਨ ਰੂਹਾਨੀ ਨਾਲੋਂ ਦਿਮਾਗੀ ਪੱਧਰ ਦਾ ਵਧੇਰੇ

123. ਆਸਾ, 5, 397
124. ਸੋਰਠਿ ਕਬੀਰ, 655
125. ਬਿਲਾਵਲ, 5, 826
126. ਮਲਾਰ, 5, 1269

ਹੈ ਪਰ ਗੁਰੂ ਗ੍ਰੰਥ ਬਾਣੀ ਦੇ ਆਵੇਸ਼ ਦਾ ਪ੍ਰਮੁੱਖ ਰੂਪ ਰਹੱਸ-ਅਨੁਭੂਤੀ ਹੈ ਜੋ ਮੱਧ ਕਾਲੀਨ ਸੋਤਾਂ ਨਾਲ ਮੇਲ ਖਾਂਦਾ ਹੈ।

**ਦੈਵੀ ਘਟਨਾਵਾਂ ਸਮੇਂ ਈਸ਼ਵਰ ਦੀ ਅਭਿਵਿਅਕਤੀ :** ਸਿੱਖ ਧਰਮ ਵਿੱਚ ਉਪਰੋਕਤ ਰਹੱਸ-ਅਨੁਭੂਤੀ ਦੁਆਰਾ ਅਭਿਵਿਅਕਤੀ ਤੋਂ ਇਲਾਵਾ ਈਸ਼ਵਰ ਇਤਿਹਾਸ ਦੀਆਂ ਦੈਵੀ ਘਟਨਾਵਾਂ ਸਮੇਂ ਵੀ ਗੁਰੂ ਰਾਹੀਂ ਅਭਿਵਿਅਕਤ ਹੁੰਦਾ ਹੈ। ਪੁਰਾਤਨ ਜਨਮ ਸਾਖੀ ਦੀ ਵੇਈਂ ਨਦੀ ਪ੍ਰਵੇਸ਼ ਵਾਲੀ ਸਾਖੀ ਵਿਚ ਜਦੋਂ ਪਰਮਾਤਮਾ ਦੇ ਸੇਵਕ ਗੁਰੂ ਨੂੰ ਨਿਰੰਕਾਰ ਦੀ ਦਰਗਾਹ ਵਿਚ ਲੈ ਜਾਂਦੇ ਹਨ ਤਾਂ ਅਕਾਲ ਪੁਰਖ ਪ੍ਰਗਟ ਰੂਪ ਵਿਚ ਉਨ੍ਹਾਂ ਨੂੰ ਨਿਰੰਕਾਰੀ ਮਿਸ਼ਨ ਦੇ ਪ੍ਰਚਾਰ ਲਈ ਵਿਸ਼ੇਸ਼ ਆਦੇਸ਼ ਦਿੰਦਾ ਹੋਇਆ ਜਗਤ ਗੁਰੂ ਸਥਾਪਿਤ ਕਰਕੇ ਭੇਜਦਾ ਹੈ।[127] ਗੁਰੂ ਗੋਬਿੰਦ ਸਿੰਘ ਆਪਣੀ ਰਚਨਾ ਵਿਚ ਅਕਾਲ ਪੁਰਖ ਨਾਲ ਹੋਈ ਇਕ ਅਜਿਹੀ ਵਾਰਤਾਲਾਪ ਦਾ ਜ਼ਿਕਰ ਕਰਦੇ ਹਨ ਜਿਸ ਵਿਚ ਉਹ ਪਰਮਾਤਮਾ ਕੋਲੋਂ ਖਾਲਸਾ ਪੰਥ ਨੂੰ ਸੰਸਾਰ ਵਿਚ ਪ੍ਰਚਲਿਤ ਕਰਨ ਲਈ ਸਹਾਇਤਾ ਮੰਗਦੇ ਹਨ ਅਤੇ ਅਕਾਲ ਪੁਰਖ ਉਨ੍ਹਾਂ ਨੂੰ ਸਰਬ ਕਲਾ ਸੰਪੰਨ ਕਰਦੇ ਹੋਏ ਆਪਣਾ ਪੁੱਤਰ ਸਥਾਪਿਤ ਕਰਕੇ ਵਿਸ਼ਵ ਕਲਿਆਣ ਲਈ ਭੇਜਦੇ ਹਨ।

ਈਸਾਈ ਮਤ ਅਤੇ ਇਸਲਾਮ ਵਿਚ ਪਰਮਾਤਮਾ ਨਾਲ ਗੁਰੂ ਦੀ ਪ੍ਰਤੱਖ ਗਲਬਾਤ ਦਾ ਵਿਧਾਨ ਉਪਲਬਧ ਨਹੀਂ ਹੁੰਦਾ। ਹਾਂ, ਮਿਅਰਾਜ ਦੀ ਘਟਨਾ ਵਿਚ ਇਸ ਦੇ ਕੁਝ ਅੰਸ਼ ਅਵੱਸ਼ ਮਿਲ ਸਕਦੇ ਹਨ। ਗੁਰਮਤਿ ਅਤੇ ਇਨ੍ਹਾਂ ਧਰਮਾਂ ਦੀ ਮਾਨਿਅਤਾ ਵਿਚ ਇਕ ਫਰਕ ਇਹ ਵੀ ਹੈ ਕਿ ਸਿੱਖ ਧਰਮ ਵਿਚ ਇਹ ਹੁਕਮ ਅਕਾਲ ਪੁਰਖ ਗੁਰੂ ਨੂੰ ਖੁਦ ਦਿੰਦਾ ਹੈ ਅਤੇ ਆਪਣੇ ਦੀਦਾਰ ਵੀ ਬਖਸ਼ਦਾ ਹੈ, ਪਰ ਇਨ੍ਹਾਂ ਧਰਮਾਂ ਵਿਚ ਖੁਦਾ ਫਰਿਸ਼ਤਿਆਂ ਰਾਹੀਂ ਗਿਆਨ ਦੀ ਅਭਿਵਿਅਕਤੀ ਕਰਦਾ ਹੈ ਜਾਂ ਉਨ੍ਹਾਂ ਦੇ ਪ੍ਰਭਾਵ ਹੇਠ ਨਬੀਆਂ ਨੂੰ ਗਿਆਨ ਨਾਜ਼ਲ ਕੀਤਾ ਜਾਂਦਾ ਹੈ।

ਪੁਰਾਤਨ ਜਨਮ ਸਾਖੀ ਅਨੁਸਾਰ ਨਿਰੰਕਾਰ ਦੇ ਸੇਵਕਾਂ ਦੁਆਰਾ ਗੁਰੂ ਦਾ ਈਸ਼ਵਰ ਦੇ ਰੂਬਰੂ ਜਾਣਾ ਕੇਵਲ ਇਕ ਮਿਥਿਹਾਸਕ ਘਟਨਾ ਪ੍ਰਤੀਤ ਹੁੰਦੀ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਅਨੁਸਾਰ ਗੁਰੂ, ਈਸ਼ਵਰ ਨਾਲ ਆਪਣਾ ਮਿਲਾਪ ਸਥਾਪਿਤ ਕਰਨ ਲਈ ਆਪਣੇ ਆਪ ਵਿਚ ਪੂਰਨ ਭਾਂਤ ਸਮਰਥ ਹੈ। ਉਹ ਕੇਵਲ ਈਸ਼ਵਰ- ਗੁਰੂ ਦੀ ਹੀ ਸਹਾਇਤਾ ਦਾ ਲੋੜਵੰਦ ਹੈ। ਉਸ ਨੂੰ ਪ੍ਰਭੂ ਮਿਲਾਪ ਲਈ ਕਿਤੇ ਜਾਣ ਦੀ ਲੋੜ ਨਹੀਂ। ਉਸ ਦਾ ਮਿਲਾਪ ਸੁਭਾਵਕ ਹੀ ਅੱਠੇ ਪਹਿਰ ਅੰਤਰ ਆਤਮੇ ਕਾਇਮ ਰਹਿੰਦਾ ਹੈ। ਗੁਰੂ ਨਾਨਕ ਦੀ ਬਾਣੀ ਵਿਚ ਇਕ ਥਾਂ ਸਪੱਸ਼ਟ ਲਿਖਿਆ ਹੈ ਕਿ ਅਕਾਲ ਪੁਰਖ ਨੇ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਆਪਣੇ ਮਹਿਲਾਂ ਵਿੱਚ ਬੁਲਾ ਕੇ ਅਤੇ ਸਿਫ਼ਤ ਸਲਾਹ ਦੀ ਦਾਤ ਬਖਸ਼ ਕੇ ਮਿਸ਼ਨ ਦੇ ਪ੍ਰਚਾਰ ਲਈ ਹਦਾਇਤ ਕੀਤੀ।[128] ਇਹ ਮਹਿਲ ਅੰਤਰ ਆਤਮਾ ਵਿਚ ਗੁਰੂ-ਪਰਮਾਤਮਾ ਦੀ ਨਿਰੰਤਰ ਇਕਰੂਪਤਾ ਤੋਂ ਉਪਜੀ ਦੀਦਾਰ ਦੀ ਅਵਸਥਾ ਹੀ ਹੈ।

---

127. ਡਾ. ਭਾਈ ਵੀਰ ਸਿੰਘ ਪੁਰਾਤਨ ਜਨਮ ਸਾਖੀ (ਸੰਪਾਦਿਤ), ਪੰਨਾ, 15

128. ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥
ਵਾਰ ਮਾਝ, 1,15

**ਗੁਰੂ ਦੇ ਕਰਾਮਾਤੀ ਕਾਰਜਾਂ ਰਾਹੀਂ ਈਸ਼ਵਰ ਦੀ ਅਭਿਵਿਅਕਤੀ :** ਗੁਰੂ ਨਾਨਕ ਅਤੇ ਹੋਰ ਗੁਰੂਆਂ ਦੇ ਜੀਵਨ ਬਿਰਤਾਂਤਾਂ ਵਿਚ ਅੰਕਿਤ ਕਰਾਮਾਤਾਂ ਦੇ ਉਲੇਖ ਤੋਂ ਇਹ ਗਲ ਵਿਦਿਤ ਹੁੰਦੀ ਹੈ ਕਿ ਈਸਾਈ ਅਤੇ ਇਸਲਾਮ ਧਰਮ ਵਾਂਗ ਸਿਖ ਧਰਮ ਵਿਚ ਪਰਮਾਤਮਾ ਗੁਰੂ ਦੇ ਕਰਾਮਾਤੀ ਕਾਰਜਾਂ ਵਿਚੋਂ ਵੀ ਅਭਿਵਿਅਕਤ ਹੁੰਦਾ ਹੈ। ਗੁਰੂ ਦੀ ਕਰਾਮਾਤੀ ਪ੍ਰਤਿਭਾ ਉਸ ਦੀ ਉਹ ਅਲੌਕਿਕ ਰੂਹਾਨੀ ਸਮਰਥਾ ਹੈ ਜੋ ਮਨੁੱਖੀ ਸੋਚਣੀ ਅਤੇ ਕਲਪਨਾ ਦੀ ਪਹੁੰਚ ਤੋਂ ਵੀ ਪਰੇ ਹੈ ਅਤੇ ਜਿਸ ਦੇ ਉਲੇਖ ਗੁਰੂ ਗ੍ਰੰਥ ਬਾਣੀ ਵਿਚ ਵਿਆਪਕ ਰੂਪ ਨਾਲ ਉਪਲਬਧ ਹੁੰਦੇ ਹਨ।

**ਇਤਿਹਾਸਿਕ ਅਤੇ ਸਮਾਜਿਕ ਸੰਕਟ ਸਮੇਂ ਈਸ਼ਵਰ ਦੀ ਅਭਿਵਿਅਕਤੀ :** ਗੁਰੂ ਗ੍ਰੰਥ ਬਾਣੀ ਅਨੁਸਾਰ ਪ੍ਰਭੂ ਅਭਿਵਿਅਕਤੀ ਸਮਾਜਿਕ ਪ੍ਰਕਰਣ ਵਿਚ ਕਿਸੇ ਇਤਿਹਾਸਕ ਸੰਕਟ ਦੇ ਸਮੇਂ ਵੀ ਹੁੰਦੀ ਹੈ। ਪਰ ਬਾਹਰੀ ਹਾਲਾਤ ਭਾਵੇਂ ਕਿਹੋ ਜਿਹੇ ਹੋਣ ਅੰਤਰ ਆਤਮੇਂ ਗੁਰੂ ਰਬ ਨਾਲ ਅਭੇਦ ਹੋਣ ਕਰਕੇ ਸਦਾ ਹੀ ਰਹੱਸ-ਅਨੁਭੂਤੀ ਦੀ ਅਵਸਥਾ ਵਿਚ ਰਹਿੰਦਾ ਹੈ। ਗੁਰੂ ਨਾਨਕ ਦੇ ਪ੍ਰਸੰਗ ਵਿਚ ਇਸ ਸੰਬੰਧੀ ਲਿਖਦਾ ਹੋਇਆ ਮੈਕਲੌਡ ਕਹਿੰਦਾ ਹੈ ਕਿ ਇਹ ਬਾਹਰੀ ਹਾਲਾਤ ਵੀ ਆਂਤਰਿਕ ਅਨੁਭੂਤੀ ਵਿਚ ਸਹਾਇਕ ਸਿੱਧ ਹੁੰਦੇ ਹਨ।[129] ਇਹ ਸੰਕਟ ਰਾਜਸੀ, ਸਮਾਜਿਕ ਅਤੇ ਧਾਰਮਿਕ ਆਦਿ ਕਈ ਰੂਪ ਧਾਰਨ ਕਰ ਸਕਦਾ ਹੈ। ਜਦੋਂ ਮਨੁੱਖ ਦੀ ਅਖਲਾਕੀ ਗਿਰਾਵਟ ਚਰਮ ਸੀਮਾਂ ਤਕ ਪੁਜ ਜਾਏ, ਜ਼ੁਲਮ ਅਤੇ ਤਸੱਦਦ ਵੀ ਸਿਖਰ ਦੇ ਪੁਜ ਜਾਣ, ਹਰ ਥਾਂ ਕੂੜ ਦੀ ਪ੍ਰਧਾਨਤਾ ਦਿਖਾਈ ਦੇਵੇ, ਅਗਿਆਨ ਦਾ ਘੁੱਪ ਹਨ੍ਹੇਰਾ ਛਾ ਜਾਏ ਧਰਮਾਂ ਦੀ ਖਿਚੋਤਾਣ ਵਧ ਜਾਏ, ਤੰਤਰਾਂ ਮੰਤਰਾਂ ਵਿਚ ਫਸ ਕੇ ਪਥ-ਭ੍ਰਸ਼ਟ ਹੋ ਜਾਣ ਪਰਾਇਆ ਹਕ ਰੂਪੀ ਮੁਰਦਾਰ ਖਾਣ ਵਿਚ ਪਰਹੇਜ਼ ਨ ਕਰਨ, ਰਾਜੇ ਸ਼ੀਂਹ ਤੇ ਮੁਕੱਦਮ ਕੁੱਤੇ ਬਣ ਜਾਣ, ਰਿਸ਼ਵਤ ਵੱਡੀ ਜ਼ੋਰਾਂ ਤੇ ਹੋਵੇ, ਸੰਸਾਰਿਕ ਰਿਸ਼ਤਿਆਂ ਦਾ ਪਰਸਪਰ ਪਿਆਰ ਕੇਵਲ ਲੋਭ ਤੇ ਹੀ ਆਧਾਰਿਤ ਹੋ ਜਾਏ, ਲੋਕੀਂ ਧਾਰਮਿਕ ਸ਼ਰ੍ਹਾ ਦੇ ਹੀ ਗ਼ੁਲਾਮ ਬਣ ਜਾਣ, ਪੀਰ ਪੈਗੰਬਰ, ਔਲੀਏ, ਗਉਂਸ, ਕੁਤਬ, ਆਦਿ ਕਈ ਭੇਖ ਤੇ ਰਾਹ ਪੈਦਾ ਕਰਕੇ ਮਨੁੱਖਤਾ ਨੂੰ ਖੇਰੂੰ ਖੇਰੂੰ ਕਰ ਦੇਣ, ਗਊ ਗਰੀਬ ਦਾ ਕਤਲੇਆਮ ਹੋਵੇ ਅਤੇ ਜਦੋਂ ਹਰ ਪਾਸੇ ਆਪ ਦਾ ਹੀ ਵਰਤਾਰਾ ਹੋ ਜਾਏ, ਅਜਿਹੇ ਸੰਕਟ ਸਮੇਂ ਮਨੁੱਖਤਾ ਦਾ ਦਰਦ ਵੇਖ ਕੇ ਪਰਮਾਤਮਾ ਚੁਪ ਨਹੀਂ ਰਹਿ ਸਕਦਾ। ਉਹ ਵਿਸ਼ਵ ਦੀ ਅਗਵਾਈ ਲਈ ਗਿਆਨ ਦੇ ਰੂਪ ਵਿਚ ਗੁਰੂ ਰਾਹੀਂ ਅਭਿਵਿਅਕਤ ਹੁੰਦਾ ਹੈ। ਉਦਾਹਰਣ ਵਜੋਂ ਤਿਲੰਗ ਰਾਗ ਵਿਚ ਗੁਰੂ ਨਾਨਕ ਦਾ ਇਕ ਸ਼ਬਦ ਪ੍ਰਸੁਤਤ ਕੀਤਾ ਜਾਂਦਾ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥

129. "There is in his works a much stronger emphasis upon the significance of external circumstances and phenomena as aids to the necessary in ward perception.'
(W.H. Mcleod : Guru Nanak and the Sikh Religion; p. 193)

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ [130]

ਇਸ ਸ਼ਬਦ ਵਿਚੋਂ ਪਤਾ ਚਲਦਾ ਹੈ ਕਿ ਖਸਮ ਦੀ ਬਾਣੀ ਉਦੋਂ ਉਤਰਦੀ ਹੈ ਜਦੋਂ ਪਾਪ ਦੀ ਜੰਞ ਲੈ ਕੇ ਕੋਈ ਨਿਹਥਿਆਂ ਉਤੇ ਟੁਟ ਪੈਂਦਾ ਹੈ। ਸਰਮ ਤੇ ਧਰਮ ਦੋਵੇਂ ਛਪ ਖਲੋਂਦੇ ਹਨ; ਕੂੜ ਦੀ ਪ੍ਰਧਾਨਤਾ ਹੋ ਜਾਂਦੀ ਹੈ; ਮਾਸੂਮ ਅਬਲਾਂਵਾ ਦੀ ਪਤ ਲੁਟੀ ਜਾਂਦੀ ਹੈ; ਖੂਨ ਦੇ ਸੋਹਿਲੇ ਗਾਏ ਜਾਂਦੇ ਹਨ; ਰਤ ਦਾ ਕੁੰਗੂ ਛਿੜਕਿਆ ਜਾਂਦਾ ਹੈ; ਲੋਕਾਂ ਦੇ ਸਰੀਰ ਟੁਕੇ ਜਾਂਦੇ ਹਨ ਅਤੇ ਅਜਿਹੇ ਸੰਕਟ ਸਮੇਂ ਲੋਕ ਜਦ ਖੁਦਾ ਨੂੰ ਯਾਦ ਕਰਦੇ ਹਨ ਉਸ ਵੇਲੇ ਗੁਰੂ ਹਿਰਦੇ ਵਿਚੋਂ ਸੱਚ ਦੀ ਬਾਣੀ ਦਾ ਆਵੇਸ਼ ਹੁੰਦਾ ਹੈ ਜਿਸ ਵਿਚ ਮਾਨੁੱਖਤਾ ਦੇ ਪਥ-ਪ੍ਰਦਰਸ਼ਨ ਲਈ ਤਿੰਨ ਗਲਾਂ ਉਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਹੈ। ਪਹਿਲੀ ਇਹ ਕਿ ਸੁਖ ਦੀ ਘੜੀ ਹੋਵੇ ਜਾਂ ਸੰਕਟ ਦਾ ਸਮਾਂ ਕਿਉਂਕਿ ਮਨੁੱਖ ਦੀ ਅੰਤਮ ਗਤੀ ਪਰਮਾਤਮਾ ਵਿਚ ਲੀਨਤਾ ਹੈ, ਇਸ ਲਈ ਉਸ ਨੂੰ ਹਰ ਹਾਲਤ ਵਿਚ ਪਰਮਾਤਮਾ ਦੇ ਹੀ ਗੁਣ ਗੁਉਣੇ ਚਾਹੀਦੇ ਹਨ। ਦੂਜੀ ਗਲ ਗੁਰੂ ਰਾਹੀਂ ਇਹ ਅਭਿਵਿਅਕਤ ਹੁੰਦੀ ਹੈ ਕਿ ਪਰਮਾਤਮਾ ਦਾ ਹਰ ਕਾਰਜ ਨਿਆਇ-ਸੰਗਤ ਹੁੰਦਾ ਹੈ ਇਸ ਲਈ ਮਨੁੱਖ ਦਾ ਇਹ ਸੰਕਟ ਵੀ ਜਾਇਜ਼ ਹੀ ਹੈ। ਇਹ ਕਥਨ (ਮਸੋਲਾ) ਪਰਮਾਤਮਾ ਦੀ ਨਿਆਇਸ਼ੀਲਤਾ ਤੇ ਆਧਾਰਿਤ ਐਨ ਮੌਕੇ ਤੇ ਇਕ ਸੱਚਾ ਅਤੇ ਅਟੱਲ ਫੈਸਲਾ (ਤਪਾਵਸ) ਹੈ। ਗੁਰੂ ਸੰਸਾਰ ਵਿਚ ਇਸ ਫੈਸਲੇ ਨੂੰ ਸਨਾਉਣ ਲਈ ਮਜਬੂਰ ਹੈ। ਤੀਜਾ, ਇਹ ਸ਼ਬਦ ਜ਼ਾਲਮ ਅਤੇ ਮਜ਼ਲੂਮ ਦੋਹਾਂ ਲਈ ਇਕ ਸਾਂਝਾ ਸਿਧਾਂਤ ਪੇਸ਼ ਕਰਦਾ ਹੈ ਜਿਸ ਵਿਚ ਉਹ ਦੋਹਾਂ ਧਿਰਾਂ ਨੂੰ ਸਲਾਹ ਦਿੰਦਾ ਹੈ ਕਿ ਉਹ ਜ਼ੁਲਮ ਅਤੇ ਤਸ਼ੱਦਦ ਦਾ ਰਾਹ ਛੱਡ ਕੇ ਆਪਣੇ ਕੇਂਦਰ ਪਰਮਾਤਮਾ ਨਾਲ ਜੁੜਦੇ ਹੋਏ ਆਪਣੇ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਸਾਵਧਾਨ ਹੋਣ।

ਗੁਰੂ ਗ੍ਰੰਥ ਬਾਣੀ ਅਨੁਸਾਰ ਈਸ਼ਵਰ ਦਾ ਗਿਆਨ ਦੇ ਰੂਪ ਵਿਚ ਗੁਰੂ ਰਾਹੀਂ ਉਦੋਂ ਵੀ ਪ੍ਰਕਾਸ਼ਨ ਹੁੰਦਾ ਹੈ ਜਦੋਂ ਲੋਕ ਕਈ ਜਟਿਲ ਸਮੱਸਿਆਵਾਂ ਵਿਚ ਘਿਰੇ ਹੋਏ ਹੋਣ ਕਾਰਨ ਅਤਿਅੰਤ ਚਿੰਤਾਤੁਰ ਹੋਣ। ਅਜਿਹੀ ਸਥਿਤੀ ਵਿਚ ਵੀ ਪਰਮਾਤਮਾ ਗੁਰੂ ਦੇ ਉਪਦੇਸ਼ਾਂ ਰਾਹੀਂ ਆਪਣੀ ਦਿਆਲਤਾ ਦਾ ਪ੍ਰਗਟਾ ਕਰਦਾ ਹੈ ਅਤੇ ਇਸ 'ਧੁਰ ਕੀ ਬਾਣੀ' ਨਾਲ ਸਭ ਚਿੰਤਾਵਾਂ ਮਿਟ ਜਾਂਦੀਆਂ ਹਨ। ਇਸ ਕਥਨ ਦੀ ਪੁਸ਼ਟੀ ਗੁਰੂ ਅਰਜਨ ਸਾਹਿਬ ਦੇ ਹੇਠ ਲਿਖੇ ਸ਼ਬਦ ਵਿਚੋਂ ਹੋ ਜਾਂਦੀ ਹੈ।

ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥
ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥
ਸੰਤਹੁ ਸੁਖੁ ਹੋਆ ਸਭ ਥਾਈ ॥
ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ [131]

---

130. ਤਿਲੰਗ, ਮ: 1, 722-23
131. ਸੋਰਠਿ, 5, 628

**ਗੁਰੂ ਦੀ ਸਿਖ ਪ੍ਰਤਿ ਵਿਸ਼ੇਸ਼ ਪ੍ਰਸੰਨਤਾ ਸਮੇਂ ਈਸ਼ਵਰ ਦੀ ਅਭਿਵਿਅਕਤੀ:**

ਗੁਰੂ ਤਾਂ ਪ੍ਰਭੂ ਦੀ ਗਿਆਨ ਅਭਿਵਿਅਕਤੀ ਲਈ ਇਕ ਉਪਕਰਣ ਹੁੰਦਾ ਹੈ। ਉਸ ਦੀ ਆਪਣੀ ਸੁਤੰਤਰ ਕੋਈ ਇੱਛਾ ਨਹੀਂ ਹੁੰਦੀ। ਜਿਦਾਂ ਵੀ ਪਰਮਾਤਮਾ ਉਸ ਪਾਸੋਂ ਬੁਲਾਉਣਾ ਚਾਹੁੰਦਾ ਹੈ ਉਹ ਉਦਾਂ ਹੀ ਬੋਲਦਾ ਹੈ ਪਰ ਇਹ ਬੋਲ ਗੁਰੂ ਪਾਸੋਂ ਉਦੋਂ ਵੀ ਬੁਲਾਏ ਜਾਂਦੇ ਹਨ ਜਦੋਂ ਲੋਕਾਂ ਵਿਚ ਪਰਮਾਤਮਾ ਲਈ ਪ੍ਰਤੀਤ ਆ ਜਾਂਦੀ ਹੈ ਅਤੇ ਲੋਕ ਸਤਿਗੁਰੂ ਨਾਲ ਧਿਆਨ ਲਗਾ ਕੇ ਉਸ ਦੇ ਗੀਤ ਗਾਉਂਦੇ ਹਨ। ਇਸ ਤਰ੍ਹਾਂ ਜਦੋਂ ਪਰਮ ਨਿਧਾਨ ਅਕਾਲ ਪੁਰਖ ਦੀ ਪ੍ਰਾਪਤੀ ਲਈ ਸਤਿਗੁਰੂ ਦੀ ਸੇਵਾ ਵਿਚ ਲੋਕ ਲਗ ਜਾਂਦੇ ਹਨ ਅਤੇ ਈਸ਼ਵਰ ਦੀ ਖੁਸ਼ੀ ਪ੍ਰਾਪਤ ਹੋ ਜਾਂਦੀ ਹੈ ਉਸ ਵੇਲੇ ਗੁਰੂ ਉਸ ਦਾ ਵਖਿਆਨ ਕਰਦਾ ਹੈ [132] ਕਿਉਂਕਿ ਇਹ ਵਖਿਆਨ ਪਰਮਾਤਮਾ ਦਾ ਹੈ ਇਸ ਲਈ ਸਤਿ ਸੁਰੂਪ ਹੋਣ ਕਰਕੇ ਸਦਾ ਹੀ ਸੱਤ ਹੈ [133] ਅਤੇ ਇਸੇ ਲਈ ਇਸ ਨੂੰ ਮਹਾ ਪੁਰਖ ਦੀ ਬਾਣੀ ਵੀ ਕਿਹਾ ਗਿਆ ਹੈ।[134] ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਉਪਰੋਕਤ ਕਥਨ ਦੀ ਸਚਾਈ ਦੀ ਹੀ ਸਾਖੀ ਭਰਦੇ ਹਨ :—

(1) ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥
ਨਾਨਕੁ ਬੋਲੈ ਬੋਲਾਇਆ ਤੇਰਾ ॥[135]

(2) ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ
ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥[136]

(3) ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥[137]

(4) ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥[138]

(5) ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥[139]

(6) ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥[140]

**ਨਿਰੰਕਾਰੀ ਮਿਸ਼ਨ ਦੇ ਪ੍ਰਚਾਰ ਸਮੇਂ ਈਸ਼ਵਰ ਦੀ ਅਭਿਵਿਅਕਤੀ :** ਇਹ ਰੈਵੇਲੇਸ਼ਨ ਗੁਰੂ ਨੂੰ ਉਦੋਂ ਵੀ ਹੁੰਦਾ ਹੈ ਜਦੋਂ ਉਹ ਸੁਚੇਤ ਸੁਰੂਪ ਨਾਲ ਨਿਰੰਕਾਰੀ ਮਿਸ਼ਨ ਦਾ ਪ੍ਰਚਾਰ ਕਰਦਾ ਹੈ। ਜੋ ਕੁਝ ਵੀ ਉਸ ਦਾ ਨਿਰੰਕਾਰੀ ਗੁਰੂ ਉਸ ਨੂੰ ਅੰਤਰ ਆਤਮਾ ਵਿਚ ਉਪਦੇਸ਼ ਕਰਦਾ ਹੈ ਉਹ ਉਹੀ ਕੁਝ ਸੰਸਾਰ ਦੇ ਅਗੇ ਰਖਦਾ ਹੈ। ਇਸ ਰੈਵੇਲੇਸ਼ਨ ਵਿਚ ਉਹ ਜੀਵਨ ਦੇ ਸੱਚ ਨੂੰ ਵਿਅਕਤ ਕਰਦਾ ਹੈ। ਇਸ ਵਿਚ ਨਾਮ ਦੀ ਵਡਿਆਈ, ਸੰਸਾਰ ਦੀ ਨਾਸ਼ਮਾਨਤਾ, ਪਰਮਾਤਮਾ ਦੀ ਸੇਵਾ ਦਾ ਮਹਾਤਮ, ਸਾਕਤਾ ਦੀ ਦੁਰਦਸ਼ਾ, ਆਦਿ ਜੀਵਨ ਦੀਆਂ ਸਚਾਈਆਂ ਦਾ ਪ੍ਰਗਟਾ ਹੁੰਦਾ ਹੈ।[141]

**ਸੁਪਨ ਅਵਸਥਾ ਵਿਚ ਈਸ਼ਵਰ ਦੀ ਅਭਿਵਿਅਕਤੀ :** ਗੁਰੂ ਗ੍ਰੰਥ ਬਾਣੀ ਵਿਚ ਈਸ਼ਵਰ ਦੇ ਸੁਪਨ ਦਰਸ਼ਨ ਦਾ ਵਿਧਾਨ ਵੀ ਉਪਲਬਧ ਹੁੰਦਾ ਹੈ। ਹੇਠ ਲਿਖੀਆਂ ਤੁਕਾਂ ਇਸ ਕਥਨ ਦੀ ਪੁਸ਼ਟੀ ਵਜੋਂ ਪੇਸ਼ ਕੀਤੀਆਂ ਜਾਂਦੀਆਂ ਹਨ :

---

132. ਸੂਹੀ, 4,734
133. ਮਾਰੂ, 1028
134. ਰਾਮਕਲੀ, 1,935
135. ਸੂਹੀ, 5,743
136. ਵਾਰ ਗਉੜੀ, 4,308
137. ਗਉੜੀ5,292
138. ਸਿਰੀ, 3,39
139, ਮਾਰੂ.1,1010
140. ਗੂਜਰੀ, 5,508
141. ਗਉੜੀ, 5,214

(1) ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ
ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥[142]

(2) ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥[143]

(3) ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥[144]

ਉਪਰੋਕਤ ਅਧਿਐਨ ਸ਼ਬਦ ਦੇ ਵਿਸ਼ੇਸ਼ ਸਰੂਪ ਦਾ ਪੇਸ਼ ਕੀਤਾ ਗਿਆ ਸੀ। ਪਰ ਸਾਧਾਰਨ ਸ਼ਬਦ ਵਿਚ ਈਸ਼ਵਰ ਸਮੁੱਚੀ ਸ੍ਰਿਸ਼ਟੀ ਦੇ ਰੂਪ ਵਿਚ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਦਾ ਹੈ ਅਰਥਾਤ ਜੋ ਕੁਝ ਵੀ ਸੰਸਾਰ ਵਿਚ ਦਿਖਾਈ ਦੇ ਰਿਹਾ ਹੈ ਉਹ ਸਭ ਕੁਝ ਈਸ਼ਵਰ ਦਾ ਹੀ ਪ੍ਰਕਾਸ਼ਨ ਹੈ। ਗੁਰੂ ਅਮਰਦਾਸ ਰਾਮਕਲੀ ਰਾਗ ਵਿਚ ਸ਼ਬਦ (revelation) ਦੇ ਇਸ ਸਰੂਪ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ :

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ
ਹਰਿ ਰੂਪੁ ਨਦਰੀ ਆਇਆ ॥[145]

ਗੁਰੂ ਗ੍ਰੰਥ ਬਾਣੀ ਵਿਚ ਸ਼ਬਦ ਦੇ ਇਸ ਰੂਪ ਦੀ ਸ਼ਬਦ, ਹੁਕਮ ਅਤੇ ਨਾਮ ਆਦਿ ਸ਼ਬਦ ਦੁਆਰਾ ਵੀ ਵਿਆਖਿਆ ਕੀਤੀ ਗਈ ਹੈ।

**ਸ਼ਬਦ ਦੁਆਰਾ ਸਾਧਾਰਨ ਸ਼ਬਦ** (general revelation) **ਦੀ ਵਿਆਖਿਆ:** ਪਿਛਲੇ ਕਾਂਡਾਂ ਵਿਚ ਵੇਖਿਆ ਗਿਆ ਸੀ ਕਿ ਗੁਰੂ ਗ੍ਰੰਥ ਬਾਣੀ ਵਿਚ ਪਰਮਾਤਮਾ ਨੂੰ ਵੀ ਸ਼ਬਦ ਕਿਹਾ ਗਿਆ ਹੈ। ਵਿਸ਼ਵ ਦੇ ਰੂਪ ਵਿਚ ਪ੍ਰਗਟ ਹੋਣ ਤੋਂ ਪਹਿਲਾਂ ਇਹ ਸ਼ਬਦ ਗੁਪਤ ਰੂਪ ਵਿਚ ਵਿਦਮਾਨ ਸੀ। ਉਸ ਅਵਸਥਾ ਵਿਚ ਇਸ ਦੀ ਮੂਲ ਪ੍ਰਕ੍ਰਿਤੀ, ਵਿਸ਼ੁਧ ਚੇਤਨਤਾ (pure consciousness) ਕਿਹੀ ਜਾ ਸਕਦੀ ਹੈ। ਇਸ ਹਾਲਤ ਵਿਚ ਸ਼ਬਦ ਆਪਣੇ ਆਪ ਵਿਚ ਹੀ ਸਥਿਤ ਸੀ। ਇਸੇ ਲਈ ਇਸ ਨੂੰ ਅਸਪੱਸ਼ਟ ਅਨਾਮ ਅਲਖ ਅਗਮ ਅਕਹਿ ਅਤੇ ਅਕੱਥ ਕਿਹਾ ਗਿਆ ਹੈ। ਜਦੋਂ ਇਹ ਸ਼ਬਦ ਅਥਵਾ ਪਰਮਾਤਮਾ ਵਿਸ਼ਵ ਦੇ ਰੂਪ ਵਿਚ ਪ੍ਰਗਟ ਹੋਇਆ ਤਾਂ ਇਸ ਦੇ ਪ੍ਰਗਟਾ ਨੂੰ ਸ਼ਬਦ[146], ਹੁਕਮ[147] ਅਤੇ ਨਾਮ[148] ਕਿਹਾ ਗਿਆ; ਸ਼ਬਦ ਦਾ ਇਹ ਵਿਅਕਤ ਰੂਪ ਸਮੁੱਚੀ ਸ੍ਰਿਸ਼ਟੀ ਦਾ ਜੀਵਨ ਪ੍ਰਾਣ ਹੈ। ਇਹੀ ਬ੍ਰਹਿਮੰਡ ਨੂੰ ਨਿਯੰਤ੍ਰਿਤ ਕਰਨ ਵਾਲੀ ਅਤੇ ਗਤੀਸ਼ੀਲਤਾ ਪ੍ਰਦਾਨ ਕਰਨ ਵਾਲੀ ਸੰਚਾਲਕ ਸ਼ਕਤੀ ਹੈ। ਦ੍ਰਿਸ਼ਟਮਾਨ ਅਤੇ ਅਦਿਖ, ਹਰ ਚੀਜ਼ ਵਿਚ ਵਿਆਪਕ ਇਹ ਇਕ ਅਜਿਹਾ ਜੀਵੰਤ ਪ੍ਰਾਣਾਧਾਰੀ ਅਤੇ ਸਰਗਰਮ ਨਿਯਮ ਹੈ ਜਿਹੜਾ ਸਮੇਂ ਸਥਾਨ ਦੀਆਂ ਸੀਮਾਵਾਂ ਤੋਂ ਮੁਕਤ, ਅਮਰ ਅਤੇ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈ। ਇਸ ਦੀ ਉਤਪਤੀ ਦਾ ਕੋਈ ਕਾਰਨ ਨਹੀਂ। ਸ੍ਰਿਸ਼ਟੀ ਦੇ ਉਦਕਰਖਣ ਅਤੇ ਆਕਰਖਣ ਦਾ ਉਲੇਖ ਕਰਦੇ ਹੋਏ ਗੁਰੂ ਅਮਰ ਦਾਸ ਲਿਖਦੇ ਹਨ :

142. ਵਾਰ ਮਾਰੂ 5. 1100
143. ਫੁਨਹੇ, 5, 1362
144. ਬਿਲਾਵਲ 5.816
145. ਰਾਮਕਲੀ 3,922
146. ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥ ਵਾਰ ਸੋਰਠਿ, 4,654
147. ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥ ਵਾਰ ਰਾਮਕਲੀ, 3,948
148. ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਜਪੁ, 1,4

ਉਤਪਤਿ ਪਰਲਉ ਸਬਦੇ ਹੋਵੈ ॥
ਸਬਦੇ ਹੀ ਫਿਰਿ ਓਪਤਿ ਹੋਵੈ ॥[149]

ਅਰਥਾਤ ਸ਼ਬਦ ਹੀ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਨਾਸ਼ ਦਾ ਮੂਲ ਕਾਰਨ ਹੈ। ਹਰ ਚੀਜ਼ ਆਪਣੇ ਮੁੱਢ ਤੋਂ ਅੰਤ ਤਕ ਸ਼ਬਦ ਵਿਚ ਹੀ ਆਪਣਾ ਅਸਤਿਤ੍ਵ ਰਖਦੀ ਹੈ। ਭੌਤਿਕ ਤਤ, ਸੂਖਮ ਅਤੇ ਅਲੌਕਿਕ ਸ਼ਕਤੀਆਂ, ਪ੍ਰਾਕਿਤਿਕ ਨਿਯਮ ਆਦਿ ਨ ਕੇਵਲ ਸ਼ਬਦ ਤੋਂ ਹੀ ਪੈਦਾ ਹੋਏ ਹਨ ਬਲਕਿ ਸ਼ਬਦ ਦਾ ਹੀ ਮੂਰਤੀਕਰਨ ਹਨ। ਗੁਰੂ ਰਾਮ ਦਾਸ ਆਸਾ ਰਾਗ ਵਿਚ ਲਿਖਦੇ ਹਨ ਕਿ ਇਸ ਸ੍ਰਿਸ਼ਟੀ ਦਾ ਪ੍ਰਸ਼ਾਸਕ ਕੇਵਲ ਅਕਾਲ ਪੁਰਖ ਹੀ ਹੈ ਜੋ ਆਪਣੇ ਆਪ ਨੂੰ ਇਸ ਸ਼ਬਦ ਵਿਚ ਵਿਅਕਤ ਕਰ ਰਿਹਾ ਹੈ।[150] ਪਰ ਇਹ ਸ਼ਬਦ ਅਥਵਾ ਪਰਮਾਤਮਾ ਦੀ ਚੇਤੰਨ ਸ਼ਕਤੀ ਪਰਮਾਤਮਾ ਨਾਲੋਂ ਵਖਰੀ ਨਹੀਂ।[151] ਗੁਰੂ ਨਾਨਕ ਵੀ ਇਸੇ ਵਿਚਾਰ ਦਾ ਪ੍ਰਦਰਸ਼ਨ ਕਰਦੇ ਹੋਏ ਲਿਖਦੇ ਹਨ ਕਿ ਸ਼ਬਦ ਹੀ ਇਸ ਸ੍ਰਿਸ਼ਟੀ ਦਾ ਆਸਰਾ ਹੈ ਅਤੇ ਈਸ਼ਵਰ ਇਸ ਵਿਚੋਂ ਹੀ ਆਪਣੇ ਆਪ ਨੂੰ ਪ੍ਰਕਾਸ਼ਿਤ ਕਰ ਰਿਹਾ ਹੈ।[152]

ਸੋ ਸ਼ਬਦ ਈਸ਼ਵਰ ਦੀ ਉਹ ਸ਼ਕਤੀ ਹੈ ਜਿਹੜੀ ਉਸ ਦੀ ਸ੍ਰਿਸ਼ਟੀ ਨੂੰ ਪੈਦਾ ਅਤੇ ਸੰਭਾਲ ਕਰ ਰਹੀ ਹੈ। ਇਹ ਚੇਤਨਤਾ ਦੇ ਸਾਗਰ ਵਿਚੋਂ ਨਿਕਲੀ ਉਹ ਲਹਿਰ ਹੈ ਜਿਸ ਨੂੰ ਧੁਨੀ ਲਹਿਰ (sound current) ਨਾਲ ਉਪਮਾਇਆ ਜਾ ਸਕਦਾ ਹੈ। ਈਥਰ ਦੀਆਂ ਲਹਿਰਾਂ ਵਾਂਗ ਸ਼ਬਦ ਰੂਪ ਚੇਤਨਤਾ ਦੀਆਂ ਇਹ ਲਹਿਰਾਂ ਸਾਰੇ ਬ੍ਰਹਿਮੰਡ ਵਿਚ ਵਿਆਪਕ ਹਨ ਜਿਨ੍ਹਾਂ ਵਿਚੋਂ ਆਦਿ ਜੁਗਾਦਿ ਤੋਂ ਇਕ ਅਲੌਕਿਕ ਅਨੰਦ ਪੂਰਨ ਤਰਾਨਾ ਧੁਨਿਤ ਹੋ ਰਿਹਾ ਹੈ ਜਿਸ ਨੂੰ ਮਨੁੱਖੀ ਮਾਨਸਿਕ ਯੰਤ੍ਰ ਦੀ, ਅਨੰਤ ਪ੍ਰਭੂ ਨਾਲ ਇਕਰੂਪਤਾ ਉਪਰੰਤ ਹੀ ਸੁਣਿਆ ਜਾ ਸਕਦਾ ਹੈ। ਇਸ ਨੂੰ ਈਸ਼ਵਰ ਅਤੇ ਮਨੁੱਖ ਵਿਚਾਲੇ ਇਕ ਪੁਲ ਵੀ ਕਿਹਾ ਜਾਂਦਾ ਹੈ। ਪ੍ਰਕ੍ਰਿਤੀ ਦੀਆਂ ਸਭ ਬਿਜਲਈ, ਯਾਂਤ੍ਰਿਕ ਅਤੇ ਐਟਾਂਮਿਕ ਆਦਿ-ਸ਼ਕਤੀਆਂ ਸ਼ਬਦ ਦਾ ਹੀ ਪ੍ਰਗਟ ਰੂਪ ਹਨ। ਸ਼ਬਦ ਹੀ ਸ੍ਰਿਸ਼ਟੀ ਦਾ ਕਾਰਨ, ਕਰਤਾ ਅਤੇ ਸੰਚਾਲਕ ਹੈ। ਸਾਰੀ ਰਚਨਾ ਆਪਣੇ ਸਮਗ੍ਰ ਰੂਪ ਵਿਚ ਇਸੇ ਸ਼ਬਦ ਦਾ ਹੀ ਸ਼ਬਦ (ਪ੍ਰਕਾਸਨ) ਹੈ। ਇਸ ਤਰ੍ਹਾਂ ਸ਼ਬਦ ਨੂੰ ਜਿਥੇ ਪਰਮਾਤਮਾ ਅਤੇ ਉਸ ਦੀ ਸ਼ਕਤੀ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਉਥੇ ਇਨ੍ਹਾਂ ਦੋਹਾਂ ਦੇ ਵਿਸ਼ਵ ਰੂਪੀ ਸਮੁੱਚੇ ਪ੍ਰਕਾਸ਼ਨ ਨੂੰ ਵੀ ਸ਼ਬਦ ਹੀ ਕਿਹਾ ਗਿਆ ਹੈ।

**'ਹੁਕਮ' ਦੁਆਰਾ ਸਾਧਾਰਨ ਸ਼ਬਦ ਦੀ ਵਿਆਖਿਆ :**—ਹੁਕਮ ਅਰਬੀ ਦਾ ਸ਼ਬਦ ਹੈ ਜਿਸਦਾ ਮਤਲਬ ਹੈ ਪਰਮਾਤਮਾ, ਨਬੀ, ਹੁਕਮਰਾਨ ਜਾਂ ਕਿਸੇ ਜੱਜ ਦਾ ਹੁਕਮ ਜਾਂ ਫ਼ੈਸਲਾ। ਕੁਰਾਨ ਵਿਚ ਇਸ ਦਾ ਪ੍ਰਯੋਗ ਈਸ਼ਵਰ ਦੇ ਹੁਕਮ ਜਾਂ ਫ਼ੈਸਲੇ ਦੇ ਅਰਥਾਂ ਵਿਚ ਹੋਇਆ ਹੈ। ਮੁਸਲਿਮ ਧਰਮ ਸ਼ਾਸਤ੍ਰ ਵਿਚ ਇਸ ਨੂੰ ਨਬੀ ਦੇ ਹੁਕਮ ਲਈ ਵੀ ਵਰਤਿਆ ਗਿਆ ਹੈ।[153]

---

149. ਮਾਝ, 3,117
150. ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੁਈ॥ ਆਸਾ, 4,448
151. ਤੇਰਾ ਸਬਦੁ ਤੂੰਹੈ ਹਰਿ ਆਪੇ ਭਰਮੁ ਕਹਾ ਹੀ॥ ਗਉੜੀ, 3,162
152. ਤੂ ਮੇਟਉ ਠਾਕੁਰੁ ਸਬਦ ਮਾਹਿ ਬਸੰਤ,॥ 1.1188
153. Dr. Surinder Singh Kohli: Outlines of Sikh Thought ;p 56.

ਗੁਰੂ ਗ੍ਰੰਥ ਬਾਣੀ ਅਨੁਸਾਰ ਹੁਕਮ ਇਕ ਅਜਿਹਾ ਸਾਧਨ ਹੈ ਜਿਸ ਰਾਹੀਂ ਈਸ਼ਵਰ ਆਪਣੇ ਆਪ ਨੂੰ ਮਨੁੱਖਤਾ ਵਿਚ ਅਭਿਵਿਅਕਤ ਕਰਦਾ ਹੈ। 'ਜਪੁ' ਰਚਨਾ ਵਿਚ ਗੁਰੂ ਨਾਨਕ ਹੁਕਮ ਦੇ ਇਸ ਬੁਨਿਆਦੀ ਮਹੱਤਵ ਦਾ ਉਲੇਖ ਕਰਦੇ ਹੋਏ ਕਹਿੰਦੇ ਹਨ ਕਿ :

'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ' ॥[154]

ਅਤੇ ਫਿਰ ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਉਹ ਆਪ ਹੀ ਲਿਖਦੇ ਹਨ ਕਿ ਸਚਿਆਰ ਬਣਨ ਦਾ ਤਰੀਕਾ ਕੇਵਲ ਪਰਮਾਤਮਾ ਦੇ ਹੁਕਮ ਵਿਚ ਆਪਣੇ ਆਪ ਨੂੰ ਸਮਰਪਿਤ ਕਰਨਾ ਹੈ।[155] ਇਸ ਹੁਕਮ ਨੂੰ ਬੁਝਣ ਨਾਲ ਮਨੁੱਖ ਦੇ ਅੰਦਰੋਂ ਹਉਮੈਂ ਰੂਪ ਕੂੜ ਦੀ ਪਾਲ ਟੁਟ ਜਾਂਦੀ ਹੈ[156] ਤੇ ਮਨੁੱਖੀ ਆਤਮਾ ਵਿਚ ਈਸ਼ਵਰ ਪ੍ਰਗਟ ਹੋ ਜਾਂਦਾ ਹੈ ਅਰਥਾਤ ਉਸ ਨੂੰ ਬ੍ਰਹਮ-ਅਨੁਭੂਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਅਜਿਹੀ ਅਵਸਥਾ ਵਿਚ ਜੀਵ ਨੂੰ ਸਭ ਮਾਨ ਵਡਿਆਈਆਂ ਪ੍ਰਾਪਤ ਹੋ ਜਾਂਦੀਆਂ ਹਨ।[157] ਇਸ ਸਥਿਤੀ ਦਾ ਵਰਣਨ ਕਰਦੇ ਹੋਏ ਗੁਰੂ ਨਾਨਕ ਲਿਖਦੇ ਹਨ ਕਿ ਜਦੋਂ ਸਤਿਗੁਰ ਦੇ ਮਿਲਾਪ ਨਾਲ ਮਨੁੱਖ ਨੂੰ ਹੁਕਮ ਦੀ ਪਹਿਚਾਣ ਹੋ ਜਾਂਦੀ ਹੈ ਤਾਂ ਉਹ ਸੁਭਾਵਕ ਹੀ ਈਸ਼ਵਰ ਦੀ ਰਜ਼ਾ ਅਥਵਾ ਭਾਣੇ ਅਗੇ ਆਪਣੇ ਆਪ ਨੂੰ ਸਮਰਪਿਤ ਕਰ ਦਿੰਦਾ ਹੈ। ਅਜਿਹਾ ਕਰਨ ਨਾਲ ਉਸ ਦਾ ਜਨਮ ਮਰਨ ਕਟਿਆਂ ਜਾਂਦਾ ਹੈ ਤੇ ਉਹ ਪਰਮਾਤਮਾ ਦੀ ਸੱਚੀ ਦਰਗਾਹ ਵਿਚ ਨਿਵਾਸ ਕਰਦਾ ਹੋਇਆ ਉਸੇ ਵਿਚ ਸਦੀਵੀ ਲੀਨਤਾ ਪ੍ਰਾਪਤ ਕਰ ਲੈਂਦਾ ਹੈ :

ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥ ਰਹੈ ਰਜਾਈ ਹੁਕਮੁ ਪਛਾਣੈ ॥
ਹੁਕਮੁ ਪਛਾਣਿ ਸਚੈ ਦਰਿ ਵਾਸੁ ॥ ਕਾਲ ਬਿਕਾਲ ਸਬਦਿ ਭਏ ਨਾਸੁ ॥
ਰਹੈ ਅਤੀਤੁ ਜਾਣੈ ਸਭੁ ਤਿਸਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥
ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥[158]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਹੁਕਮ ਈਸ਼ਵਰ ਦੀ ਮਨੁੱਖੀ ਆਤਮਾ ਵਿਚੋਂ ਅਭਿਵਿਅਕਤੀ ਦਾ ਇਕ ਸਾਧਨ ਹੈ। ਪਰ ਸੁਆਲ ਇਹ ਪੈਦਾ ਹੁੰਦਾ ਹੈ ਕਿ ਇਹ ਹੁਕਮ ਹੈ ਕੀ ਚੀਜ਼ ? ਕਈ ਵਿਦਵਾਨ ਹੁਕਮ ਨੂੰ ਈਸ਼ਵਰੀ ਇੱਛਾ (divine will) ਜਾਂ ਰਜ਼ਾ ਜਾਂ ਭਾਣਾ ਜਾਂ ਨਿਆਂ ਨਾਲ ਤਦਰੂਪਤਾ ਪ੍ਰਦਾਨ ਕਰਦੇ ਹਨ। ਪਰ ਇਨ੍ਹਾਂ ਚਹੁਆਂ ਹੀ ਸ਼ਬਦਾਂ ਵਿਚ ਅੰਤਰ ਪ੍ਰਤੀਤ ਹੁੰਦਾ ਹੈ। ਈਸ਼ਵਰੀ ਇੱਛਾ ਪਰਮਾਤਮਾ ਦਾ ਉਹ ਸੰਕਲਪ ਹੈ ਜਿਹੜਾ ਉਹ ਆਪਣੀ ਮੌਜ ਵਿਚ ਆਪਣੇ ਹਿਰਦੇ ਵਿਚ ਧਾਰਨ ਕਰਦਾ ਹੈ। ਉਸ ਦੀ ਅਜਿਹੀ ਕ੍ਰਿਆ ਵਿਚ ਕਿਸੇ ਬਾਹਰਲੀ ਸ਼ਕਤੀ ਦਾ ਕੋਈ ਦਖ਼ਲ ਨਹੀਂ ਹੋ ਸਕਦਾ। ਈਸ਼ਵਰੀ ਇੱਛਾ ਦਾ ਇਹ ਸੰਕਲਪ ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਜਿਸ ਵਿਚ ਗੁਰੂ ਲਿਖਦੇ ਹਨ ਕਿ ਪਰਮਾਤਮਾ ਨੇ ਆਪਣੀ ਮੌਜ ਵਿਚ ਆ ਕੇ ਹੀ ਸ੍ਰਿਸ਼ਟੀ ਰਚਨਾ ਕੀਤੀ ਅਤੇ ਉਹ ਇਸੇ ਹੀ ਇੱਛਾ ਮੁਤਾਬਕ ਇਸ ਨੂੰ ਉਸਾਰ ਅਤੇ

154. ਜਪੁ, 1,1
155. ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ਜਪੁ,1,1
156. ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ ਜਪੁ,1,1
157. ਹੁਕਮੁ ਜਿਨਾ ਪਛਾਣਿਆ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥ ਸੋਰਠਿ, 1,636



158. ਬਿਲਾਵਲੁ, 1,832

ਢਾਹ ਰਿਹਾ ਹੈ :

(ੳ) ਜਾ ਤਿਸੁ ਭਾਨਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥[159]

(ਅ) ਆਪਨ ਖੇਲ ਆਪਿ ਵਰਤੀਜਾ ॥ ਨਾਨਕ ਕਰਨੈਹਾਰੁ ਨ ਦੂਜਾ ॥[160]

(ੲ) ਆਪਨ ਖੇਲ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥[161]

'ਭਾਣਾ' ਸ਼ਬਦ ਈਸ਼ਵਰੀ ਇੱਛਾ ਤੋਂ ਇਲਾਵਾ ਈਸ਼ਵਰੀ ਇੱਛਾ ਦੇ ਉਸ ਰੂਪ ਲਈ ਵੀ ਵਰਤਿਆ ਜਾਂਦਾ ਹੈ ਜਿਸ ਦੀ ਪ੍ਰਕ੍ਰਿਤੀ ਮਨੁੱਖ ਦੇ ਕਿਸੇ ਸੰਕਲਪ ਪਰਵਾਹ ਦੇ ਪ੍ਰਤਿਕੂਲ ਹੋਵੇ ਅਰ ਥਾਤ ਜਦੋਂ ਮਨੁੱਖ ਦਾ ਕੋਈ ਸੰਕਲਪ,ਪਰਮਾਤਮਾ ਦੀ ਇੱਛਾ ਦੇ ਉਲਟ ਹੋਣ ਕਾਰਨ ਪੂਰਾ ਨਹੀਂ ਹੁੰਦਾ, ਤਾਂ ਮਨੁੱਖ ਲਈ ਈਸ਼ਵਰੀ ਇੱਛਾ ਦਾ ਇਹ ਸਰੂਪ ਭਾਣਾ ਬਣ ਜਾਂਦਾ ਹੈ। ਅਧਿਆਤਮ ਮਾਰਗ ਦੇ ਸਾਧਕ ਇਸ ਈਸ਼ਵਰ ਇੱਛਾ ਜਾਂ ਭਾਣੇ ਨੂੰ ਮੰਨਣਾ ਅਤਿਅੰਤ ਜ਼ਰੂਰੀ ਸਮਝਦੇ ਹਨ। ਉਨ੍ਹਾਂ ਅਨੁਸਾਰ ਕੋਈ ਵਿਰਲਾ ਹੀ ਇਸ ਨੂੰ ਮੰਨਣ ਦੀ ਸਮਰਥਾ ਰਖਦਾ ਹੈ। ਗੁਰੂ ਗ੍ਰੰਥ ਬਾਣੀ ਵਿਚੋਂ ਈਸ਼ਵਰੀ ਇੱਛਾ ਦੇ ਇਸ ਸਰੂਪ ਨੂੰ ਸਮਝਣ ਲਈ ਦੋ ਉਦਾਹਰਣ ਪੇਸ਼ ਕੀਤੇ ਜਾਂਦੇ ਹਨ :

(ੳ) ਮਤਾ ਕਰੈ ਪੱਛਮ ਕੈ ਤਾਈ ਪੂਰਬ ਹੀ ਲੈ ਜਾਤ ॥ ...
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ।[162]

(ਅ) ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ
ਭਾਣਾ ਮੰਨੇ ਸੋ ਸੁਖ ਪਾਏ ਭਾਣੇ ਵਿਚਿ ਸੁਖੁ ਪਾਇਦਾ ॥ ੧ ॥ ...
ਮਨਮੁਖੁ ਅੰਧੁ ਕਰੇ ਚਤੁਰਾਈ ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥[163]

ਭਗਤ ਜਨ ਤਾ ਇਸ ਭਾਣੇ ਨੂੰ ਖਿੜੇ ਮਥੇ ਮਨ ਲੈਂਦੇ ਹਨ,[164] ਪਰ ਮਨਮੁਖ ਵਿਅਕਤੀ ਨ ਮੰਨਣ ਦੀ ਇੱਛਾ ਰਖਦੇ ਹੋਏ ਵੀ ਇਸ ਨੂੰ ਮੰਨਣ ਲਈ ਮਜਬੂਰ ਹੁੰਦੇ ਹਨ। ਗੁਰੂ ਅੰਗਦ ਸਾਹਿਬ ਲਿਖਦੇ ਹਨ ਕਿ ਜਿਹੜਾ ਇਸ ਭਾਣੇ ਨੂੰ ਮੰਨ ਲੈਂਦਾ ਹੈ ਉਹ ਸਚਿ ਵਿਚ ਸਮਾ ਜਾਂਦਾ ਹੈ ਅਰਥਾਤ ਉਸ ਦੀ ਆਤਮਾ ਵਿਚ ਈਸ਼ਵਰ ਦੀ ਅਭਿਵਿਅਕਤੀ ਹੋ ਜਾਂਦੀ ਹੈ :

ਭਾਣਾ ਮੰਨੇ ਸਦਾ ਸੁਖੁ ਹੋਇ ॥
ਨਾਨਕ ਸਚਿ ਸਮਾਵੈ ਸੋਇ ॥[165]

'ਰਜ਼ਾ' ਸ਼ਬਦ ਭਾਣੇ ਅਤੇ ਈਸ਼ਵਰ ਇੱਛਾ ਨਾਲ ਵੀ ਸਮਰੂਪਤਾ ਰਖਦਾ ਹੈ ਪਰ ਇਸ ਦਾ ਵਿਲੱਖਣ ਸਰੂਪ ਵੀ ਗੁਰਬਾਣੀ ਵਿਚੋਂ ਵਿਦਮਾਨ ਹੁੰਦਾ ਹੈ। ਗੁਰੂ ਨਾਨਕ ਦਾ ਪ੍ਰਭਾਤੀ ਰਾਗ ਵਿਚ ਹੇਠ ਲਿਖਿਆ ਸ਼ਬਦ ਸ਼ਾਇਦ ਇਸ ਦੇ ਸਰੂਪ ਨੂੰ ਵਧੇਰੇ ਸਪੱਸ਼ਟਤਾ ਨਾਲ

159. ਮਾਰੂ, I, 1036
160. ਗਉੜੀ,5, 291
161. ਗਉੜੀ, 5, 292
162. ਗੂਜਰੀ, 5,496
163. ਮਾਰੂ, 3, 1063-64
164. ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥ ਗਉੜੀ, 5,176
165. ਆਸਾ, 3,364

ਵਿਅਕਤ ਕਰ ਸਕਦਾ ਹੈ :

ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥
ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸਹੀ ਮਾਹਿ ਸਮਾਇ ॥੧॥
ਤੂਹੈ ਹੈ ਵਾਹੁ ਤੇਰੀ ਰਜ਼ਾਇ
ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥
ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰਿ ਭਰੀਅਤ ਹੈ ॥
ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥[166]

ਇਨ੍ਹਾਂ ਤੁਕਾਂ ਵਿਚ 'ਰਜ਼ਾ' ਸ਼ਬਦ 'ਭਾਣਾ' ਜਾ 'ਈਸ਼ਵਰੀ ਇੱਛਾ' ਦੇ ਅਰਥਾਂ ਵਿੱਚ ਪ੍ਰਯੋਗ ਕੀਤਾ ਪ੍ਰਤੀਤ ਨਹੀਂ ਹੁੰਦਾ ਬਲਕਿ ਇਸ ਦੇ ਅਰਥ ਕਿਸੇ ਅਜਿਹੇ ਦੈਵੀ ਨਿਯਮ ਵਲ ਸੰਕੇਤ ਕਰਦੇ ਹਨ ਜਿਸ ਅਧੀਨ ਸੰਸਾਰ ਵਿਚ ਆਵਾਗਮਨ ਦਾ ਚੱਕਰ ਚਲ ਰਿਹਾ ਹੈ ਅਤੇ ਮਨੁੱਖ ਸਹਿਜ ਸੁਭਾ ਹੀ ਖੂਹ ਦੀਆਂ ਟਿੰਡਾਂ ਵਾਂਗ ਸੰਸਾਰ ਵਿਚ ਜਮਦਾ ਮਰਦਾ ਰਹਿੰਦਾ ਹੈ ।

ਫ਼ੈਸਲਾ, ਨਿਆਂ ਜਾਂ ਤਪਾਵਸ ਦਾ ਸੰਕਲਪ ਵੀ ਅਜਿਹੇ ਹੀ ਕਿਸੇ ਦੈਵੀ ਨਿਯਮ ਦੀ ਪਰਾਧੀਨਤਾ ਨੂੰ ਸ੍ਵੀਕਾਰ ਕਰਦਾ ਪ੍ਰਤੀਤ ਹੁੰਦਾ ਹੈ । ਇਸ ਦੀ ਪ੍ਰਕ੍ਰਿਤੀ ਗੁਰੂ ਰਾਮਦਾਸ ਦੇ ਹੇਠ ਲਿਖੇ ਵਾਕਾਂ ਤੋਂ ਸਪਸ਼ਟ ਹੋ ਜਾਂਦੀ ਹੈ ਜਿਸ ਵਿਚ ਉਹ ਕਹਿੰਦੇ ਹਨ ਕਿ ਈਸ਼ਵਰ ਦਾ ਨਿਆਂ ਜਾ ਫ਼ੈਸਲਾ ਅਟੱਲ ਹੈ । ਜਿਵੇਂ ਜ਼ਹਿਰ ਖਾਣ ਨੂੰ ਅਵੱਸ਼ ਹੀ ਮੌਤ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਇਸੇ ਤਰ੍ਹਾਂ ਪਰਮਾਤਮਾ ਦੀ ਫ਼ੈਸਲਾਕੁਨ ਘੋਸ਼ਣਾ ਜਿਥੇ ਨਿਆਇ ਪੂਰਨ ਹੁੰਦੀ ਹੈ ਉਥੇ ਹਰ ਇਕ ਲਈ ਇਸ ਨੂੰ ਮੰਨਣਾ ਵੀ ਲਾਜ਼ਮੀ ਹੁੰਦਾ ਹੈ ਪਰ ਇਸ ਵਿਚ ਈਸ਼ਵਰੀ ਇੱਛਾ ਦਾ ਜ਼ਾਹਿਰਾ ਤੌਰ ਤੇ ਕੋਈ ਦਖਲ ਨਹੀਂ । ਇਹ ਫ਼ੈਸਲਾ ਤਾਂ ਕਿਸੇ ਨਿਸਚਿਤ ਦੈਵੀ ਕਾਨੂੰਨ ਅਥਵਾ ਨਿਯਮ ਅਧੀਨ ਹੁੰਦਾ ਹੈ ਅਤੇ ਉਹ ਨਿਯਮ ਇਹ ਹੈ ਕਿ ਜਿਹਾ ਕੋਈ ਕਰਦਾ ਹੈ ਉਸ ਨੂੰ ਉਹੋ ਜਿਹਾ ਹੀ ਭਰਨਾ ਪੈਂਦਾ ਹੈ :

ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥[167]

ਪਰ ਜਿਥੋਂ ਤਕ 'ਹੁਕਮ' ਦਾ ਸੰਬੰਧ ਹੈ ਇਹ ਸ਼ਬਦ ਉਪਰੋਕਤ ਦੈਵੀ ਇੱਛਾ, ਰਜ਼ਾ, ਭਾਣਾ, ਤਪਾਵਸ, ਆਦਿ ਸ਼ਬਦਾਂ ਦੇ ਸੰਕਲਪਾ ਨਾਲ ਕੁਝ ਕੁਝ ਸਮਾਨਤਾ ਰਖਦਾ ਹੋਇਆ ਵੀ ਆਪਣੀ ਇਕ ਵਿਲੱਖਣ ਪ੍ਰਾਕ੍ਰਿਤੀ ਦਾ ਧਾਰਨੀ ਹੈ । ਗੁਰੂ ਗ੍ਰੰਥ ਬਾਣੀ ਅਨੁਸਾਰ 'ਹੁਕਮ' ਨਿਰੋਲ ਦੈਵੀ ਇੱਛਾ, ਰਜ਼ਾ, ਭਾਣਾ ਜਾਂ ਤਪਾਵਸ ਨਹੀਂ ਹੋ ਸਕਦਾ ਬਲਕਿ ਇਨ੍ਹਾਂ ਸਾਰੇ ਸੰਕਲਪਾਂ ਦੀ ਸਮਗ੍ਰਤਾ ਨੂੰ ਆਪਣੇ ਸ੍ਵਰੂਪ ਵਿੱਚ ਸਮੋਂਦਾ ਹੋਇਆ ਇਹ ਕੋਈ ਅਜਿਹਾ ਵਿਲੱਖਣ ਸੰਕਲਪ ਹੈ ਜਿਸ ਨੂੰ ਕਥਿਆ ਨਹੀਂ ਜਾ ਸਕਦਾ । 'ਜਪੁ' ਰਚਨਾ ਵਿਚ ਗੁਰੂ ਨਾਨਕ ਇਸ ਸੰਕਲਪ ਦੀ ਵਿਆਖਿਆ ਕਰਨ ਦਾ ਯਤਨ ਕਰਦੇ ਹਨ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥

166. ਮਲਾਰ 1, 1329
167. ਵਾਰ ਗਉੜੀ 4, 308

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥[169]

ਉਪਰੋਕਤ ਹੁਕਮ ਸੰਬੰਧੀ ਵਿਆਖਿਆ ਤੋਂ ਇਹ ਵਿਦਿਤ ਹੁੰਦਾ ਹੈ ਕਿ ਹੁਕਮ ਇਕ ਅਜਿਹਾ ਦੈਵੀ ਵਿਧਾਨ (divine constitution) ਹੈ ਜਿਸ ਦੀ ਸਮੁੱਚੀ ਪ੍ਰਕ੍ਰਿਤੀ ਨੂੰ ਸਮਝਣਾ ਮਨੁੱਖੀ ਸਮਰਥਾ ਲਈ ਅਤਿਅੰਤ ਕਠਿਨ ਹੈ ਪਰ ਫਿਰ ਵੀ ਇਹ ਕਿਹਾ ਜਾ ਸਕਦਾ ਹੈ ਕਿ ਹੁਕਮ ਇਕ ਉਹ ਅਟੱਲ ਨਿਯਮ ਹੈ ਜਿਹੜਾ ਉਨ੍ਹਾਂ ਸਾਰੇ ਉਪਨਿਯਮਾਂ ਦੀ ਸਥਾਪਨਾ ਕਰਦਾ ਹੈ ਜਿਨ੍ਹਾਂ ਦੇ ਅਧੀਨ ਵਿਸ਼ਵ ਦੇ ਵਿਭਿੰਨ ਆਕਾਰਾਂ ਦਾ ਸੰਸਥਾਪਨ ਹੋਇਆ ਹੈ ਅਤੇ ਸੰਸਾਰ ਦੇ ਜੀਵ, ਉਚ ਨੀਚਤਾ, ਉਪਮਾ ਤ੍ਰਿਸਕਾਰ, ਦੁਖ-ਸੁਖ, ਮੁਕਤੀ ਅਤੇ ਆਵਾਗਵਨ ਦੇ ਵਸੀਭੂਤ ਹੁੰਦੇ ਹਨ। ਇਸ ਹੁਕਮ ਦੀ ਅਧੀਨਤਾ ਤੋਂ ਕੋਈ ਬਾਗੀ ਨਹੀਂ ਹੋ ਸਕਦਾ। ਇਹ ਹੁਕਮ ਹੀ ਸਾਰੀ ਸ੍ਰਿਸ਼ਟੀ ਦਾ ਸੰਚਾਲਕ, ਪਥ-ਪ੍ਰਦਰਸ਼ਕ, ਨਿਰਦੇਸ਼ਕ, ਅਤੇ ਨਿਯੰਤਾ ਹੈ। ਪਰ ਇਸ ਹੁਕਮ ਦਾ ਹੁਕਮੀ ਬੇਪਰਵਾਹ ਈਸ਼ਵਰ ਆਪ ਹੀ ਹੈ ਜੋ ਇਸ ਹੁਕਮ ਦੁਆਰਾ ਕੀਤੀ ਜਾ ਰਹੀ ਆਪਣੀ ਲੀਲਾ ਨੂੰ ਵੇਖ ਵੇਖ ਕੇ ਅਨੰਦਿਤ ਹੋ ਰਿਹਾ ਹੈ :

ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥[169]

ਇਸ ਦੈਵੀ ਵਿਧਾਨ ਦੀਆਂ ਕਈ ਉਪ-ਧਾਰਾਵਾਂ (sub-clauses) ਗੁਰੂ ਗ੍ਰੰਥ ਬਾਣੀ ਵਿਚੋਂ ਉਪਲਬਧ ਹੁੰਦੀਆਂ ਹਨ। ਉਦਾਹਰਣ ਵਜੋਂ, ਹੁਕਮ ਰਾਹੀਂ ਹੀ ਸਭ ਆਕਾਰ ਹੋਂਦ ਵਿਚ ਆਉਂਦੇ ਹਨ।[170] ਬੋਲਣਾ, ਚਲਣਾ, ਵੇਖਣਾ, ਜੀਉਣਾ ਅਤੇ ਮਰਨਾ ਆਦਿ ਜੀਵ ਦਾ ਹਰ ਕਰਮ ਈਸ਼ਵਰ ਦੇ ਹੁਕਮ ਵਿਚ ਹੀ ਹੁੰਦਾ ਹੈ।[171] ਹਵਾ ਦਾ ਸਦੀਵੀ ਪਰਵਾਹ, ਲੱਖਾਂ ਨਦੀਆਂ ਦੀ ਨਿਰੰਤਰ ਗਤੀ, ਸੂਰਜ ਚੰਦਰਮਾ, ਧਰਤੀ, ਆਕਾਸ਼, ਪਾਤਾਲ, ਅੱਗ, ਸਿੱਧ, ਬੁੱਧ, ਨਾਥ, ਜੋਧੇ, ਮਹਾਂਬਲੀ ਸੂਰਮੇ ਆਦਿ ਸਭ ਇਸ ਅਟੱਲ ਨਿਯਮ ਦੇ ਅਧੀਨ ਹੀ ਆਪੋ ਆਪਣਾ ਕਰਮ ਕਰੀ ਜਾ ਰਹੇ ਹਨ।[172] ਹੁਕਮ ਦੀ ਪ੍ਰਕ੍ਰਿਤੀ ਦੇ ਇਸ ਰਹੱਸ ਨੂੰ ਸਮਝਣ ਵਾਲਾ ਇਕ ਮਹਾਨ ਵਿਸਮਾਦੀ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਨਾਨਕ ਨੇ ਹੁਕਮ ਦੇ ਇਸ ਵਿਸਮਾਦੀ ਸਰੂਪ ਦਾ ਆਸਾ ਦੀ ਵਾਰ ਵਿਚ ਵਿਰਾਟ ਪ੍ਰਦਰਸ਼ਨ ਪ੍ਰਸਤੁਤ ਕੀਤਾ ਹੈ।[173] ਹੁਕਮ ਈਸ਼ਵਰ ਦੇ ਸਭ ਕਾਰਜਾਂ ਦਾ ਨਿਯਮ ਬੱਧ ਪ੍ਰਗਟਾ ਹੈ। ਇਸ ਦਾ ਪਾਸਾਰ ਅਸੀਮ ਅਤੇ ਵਿਆਪਕ ਹੈ।[174] ਆਵਾਗਵਨ ਅਤੇ ਕਰਮ ਸਿਧਾਂਤਾਂ ਨਾਲ ਸੰਬੰਧਿਤ ਭਾਣਾ, ਰਜ਼ਾ, ਅਤੇ ਤਪਾਵਸ ਆਦਿ ਸਿੱਧਾਂਤ ਇਸੇ ਹੀ ਦੈਵੀ ਵਿਧਾਨ ਦੇ ਉਪਨਿਯਮ ਹਨ। ਪਰ ਚੂੰਕਿ ਇਨ੍ਹਾਂ ਨਾਲ ਜੀਵਨ ਦੀ ਇਕਸੁਰਤਾ ਕਾਇਮ ਕਰਨ ਦਾ ਅੰਤਿਮ ਸਿੱਟਾ ਈਸ਼ਵਰ ਦੀ ਅਭਿਵਿਅਕਤੀ ਹੁੰਦਾ ਹੈ ਇਸ ਲਈ ਬੁਨਿਆਦੀ ਤੌਰ ਤੇ ਇਨ੍ਹਾਂ ਵਿਚ ਸਮਰੂਪਤਾ ਹੈ। ਉਂਜ ਹੁਕਮ ਇਨ੍ਹਾਂ ਸਾਰੇ ਉਪਨਿਯਮਾਂ ਦੀ ਸਮਗ੍ਰਤਾ ਨੂੰ

168. ਜਪੁ, 1,1
169. ਜਪੁ, 1,2
170. 'ਹੁਕਮੀ ਸਗਲ ਕਰੇ ਆਕਾਰ' ॥ ਮਾਝ, 1,150
171. ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥ ਵਾਰ ਮਾਝ, 1,145
172. ਵਾਰ ਆਸਾ, ਮ: 1,464
173. ਵਾਰ ਆਸਾ, ਮ: 1,463-64
174. ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥ ਗਉੜੀ, 1,151

ਆਪਣੇ ਵਿਚ ਸਮੋਂਦਾ ਹੋਇਆ ਆਪਣੇ ਆਪ ਵਿਚ ਸਰਬ ਵਿਆਪਕ ਦੈਵੀ ਵਿਧਾਨ ਦੇ ਰੂਪ ਵਿਚ ਈਸ਼ਵਰ ਦੀ ਅਭਿਵਿਅਕਤੀ ਹੈ।[175] ਅਤੇ ਇਸੇ ਲਈ ਗੁਰੂ ਗ੍ਰੰਥ ਬਾਣੀ ਵਿਚ ਸ਼ਬਦ ਦੀ ਹੁਕਮ ਨਾਲ ਤਦਰੂਪਤਾ ਵੀ ਪ੍ਰਦੀਪਿਤ ਹੁੰਦੀ ਹੈ। ਹੇਠ ਲਿਖੀਆਂ ਪੰਗਤੀਆਂ ਇਸ ਕਥਨ ਦੀ ਪੁਸ਼ਟੀ ਵਜੋਂ ਪੇਸ਼ ਕੀਤੀਆਂ ਜਾਂਦੀਆਂ ਹਨ :

(ੳ) ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥[176]
(ਅ) ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥[177]

**ਨਾਮ ਦੁਆਰਾ ਸਾਧਾਰਨ ਸ਼ਬਦ ਦੀ ਵਿਆਖਿਆ :** ਗੁਰੂ ਗ੍ਰੰਥ ਬਾਣੀ ਵਿਚ 'ਨਾਮ' ਸ਼ਬਦ ਨੂੰ ਕਈ ਅਰਥਾਂ ਵਿਚ ਵਰਤਿਆ ਗਿਆ ਹੈ। ਇਹ ਪਦ ਉਸ ਪਰਮਾਤਮਾ ਲਈ ਵੀ ਪ੍ਰਯੋਗ ਹੋਇਆ ਹੈ ਜੋ ਇਕ ਹੈ, ਸਦਾ ਸਥਿਰ ਰਹਿਣ ਵਾਲਾ, ਕਰਤਾ ਪੁਰਖ, ਨਿਰਭਉ, ਨਿਰਵੈਰ, ਅਕਾਲ ਮੂਰਤ ਅਜੂਨੀ ਅਤੇ ਸੈਭੰ ਹੈ। ਗੁਰੂ ਅਰਜਨ ਨਾਮ ਪਦ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ ਕਿ ਨਾਮ ਨੇ ਹੀ ਸਭ ਜੀਵ ਜੰਤ, ਖੰਡ ਬ੍ਰਹਮੰਡ, ਆਕਾਸ਼, ਪਾਤਾਲ, ਪੁਰੀਆ, ਭਵਨ, ਆਦਿ ਰਚੇ ਹਨ[178] ਉਹ ਆਪ ਹੀ ਆਪਣੇ ਆਪ ਦਾ ਅਤੇ ਇਸ ਨਾਮ ਰੂਪਾਤਮਕ ਵਿਸ਼ਵ ਦਾ ਰਚਨਹਾਰਾ ਹੈ। ਇਹ ਨਾਮ ਆਪਣੀ ਰਚੀ ਹੋਈ ਸ੍ਰਿਸ਼ਟੀ ਵਿਚ ਨਿਰੰਤਰ ਮੌਜੂਦ ਰਹਿੰਦਾ ਹੈ :

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥[179]

ਗੁਰੂ ਅਮਰਦਾਸ ਜੀ ਦਾ ਵਿਚਾਰ ਹੈ ਕਿ ਇਹ ਨਾਮ ਸਰਬ ਵਿਆਪਕ ਹੈ ਪਰ ਪ੍ਰਗਟ ਗੁਰੂ ਦੀ ਸ਼ਰਨ ਅਤੇ ਕਿਰਪਾ ਨਾਲ ਹੀ ਹੁੰਦਾ ਹੈ :

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ-ਸਰਣਾਈ ਭਜਿ ਪਇਆ ॥[180]

ਨਾਮ ਨੂੰ ਪਰਮਾਤਮਾ ਦੇ ਅਰਥਾਂ ਵਿਚ ਵਰਤੇ ਜਾਣ ਤੋਂ ਇਲਾਵਾ ਸੰਤਾਂ ਮਹਾਂਪੁਰਸ਼ਾਂ ਨੇ ਇਸ ਨੂੰ ਪਰਮਾਤਮਾ ਦੇ ਸੁਆਮੀ, ਅਨਾਮੀ, ਨਿਰਾਲਾ, ਹਰੀ ਰਾਏ, ਅਗੱਮ, ਅਲੱਖ, ਰਾਮ ਰਾਏ, ਸਤ ਪੁਰਖ, ਸਤਿਨਾਮ, ਇਕ ਓਂਕਾਰ, ਅਕਾਲ ਅਤੇ ਰਾਮ, ਰਹੀਮ, ਗਿਰਧਾਰੀ, ਮੁਰਾਰੀ, ਅੱਲਾ, ਖੁਦਾ, ਈਸ਼ਵਰ, ਭਗਵਾਨ, ਵਾਹਿਗੁਰੂ ਆਦਿ ਨਾਵਾਂ ਲਈ ਵੀ ਵਰਤਿਆ ਹੈ।

ਇਹ ਉਪਰੋਕਤ ਸਾਰੇ ਨਾਂ ਪਰਮਾਤਮਾ ਦੇ ਕਿਸੇ ਨਾ ਕਿਸੇ ਗੁਣ ਦੇ ਵਾਚਕ ਹਨ। ਵੱਖ ਵੱਖ ਧਰਮ ਇਨ੍ਹਾਂ ਹੀ ਵੱਖ ਵੱਖ ਨਾਵਾਂ ਨੂੰ ਜਪਣ ਦੀ ਪ੍ਰੇਰਣਾ ਕਰਦੇ ਹਨ। ਇਸ ਤਰ੍ਹਾਂ ਨਾਮ ਨੂੰ ਜਪਣ ਅਰਥਾਤ ਸਾਧਨ ਪ੍ਰਕ੍ਰਿਆ ਦੇ ਅਰਥਾਂ ਵਿਚ ਵੀ ਪ੍ਰਯੋਗ ਕੀਤਾ ਗਿਆ ਹੈ ਜਿਵੇਂ :

---

175. The Divine Order, the Hukam, is accordingly an al-embraching principle, the sum total of all divinely instituted laws and it is a revelation of the nature of God.
(W. H. Mcleod Guru Nanak and the Sikh Religion; p. 203)

176. ਵਾਰ ਸੋਰਠਿ, 4,654
177. ਵਾਰ ਰਾਮਕਲੀ, 3,948
178. ਗਉੜੀ ਸੁਖਮਨੀ, 5.284
179. ਵਾਰ ਆਸਾ, 1,463
180. ਪ੍ਰਭਾਤੀ, 3, 1334

ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥[181]

ਨਾਮ ਨੂੰ ਅੰਮ੍ਰਿਤ ਰੂਪੀ ਗੁਰੂ ਉਪਦੇਸ਼ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ :

ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥[182]

ਹੁਕਮ ਦੇ ਅਰਥਾਂ ਵਿਚ ਨਾਮ ਦਾ ਪ੍ਰਯੋਗ ਕਰਦੇ ਹੋਏ ਗੁਰੂ ਨਾਨਕ ਲਿਖਦੇ ਹਨ :

ਏਕੋ ਨਾਮੁ ਹੁਕਮੁ ਹੈ
ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥[183]

ਨਾਮ ਨੂੰ ਪਰਮਾਤਮਾ ਦੀ ਉਸ ਅਟੱਲ ਅਤੇ ਅਸੀਮ ਸ਼ਕਤੀ ਲਈ ਵੀ ਵਰਤਿਆ ਗਿਆ ਹੈ ਜੋ ਸਾਰੀ ਸ੍ਰਿਸ਼ਟੀ ਦੀ ਉਤਪਤੀ ਦਾ ਸ੍ਰੋਤ ਹੈ ਅਤੇ ਵਿਸ਼ਵ ਦੀ ਹਰ ਚੀਜ਼ ਜਿਸ ਦੇ ਅਧੀਨ ਹੈ :

(ੳ) ਨਾਮੈ ਹੀ ਤੇ ਸਭੁ ਕਿਛੁ ਹੋਆ
ਬਿਨੁ ਸਤਿਗੁਰ ਨਾਮੁ ਨ ਜਾਪੈ ॥[184]

(ਅ) ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ
ਪੂਰੈ ਭਾਗਿ ਕੋ ਪਾਈ ॥[185]

(ੲ) ਨਾਮੁ ਰਹਿਓ ਸਾਧੂ ਰਹਿਓ
ਰਹਿਓ ਗੁਰੁ ਗੋਬਿੰਦੁ ॥[186]

ਨਾਮ ਨੂੰ ਅਨਹਦ ਸ਼ਬਦ ਅਥਵਾ ਰਹੱਸ-ਅਨੁਭੂਤੀ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ। ਹਰ ਮਨੁੱਖ ਵਿਚ ਇਹ ਇਕ ਅਲੌਕਿਕ ਸੰਗੀਤ ਦੇ ਰੂਪ ਵਿਚ ਵਿਦਮਾਨ ਹੈ। ਇਸ ਦੈਵੀ ਸੰਗੀਤ ਨੂੰ ਕਾਮਲ ਮੁਰਸ਼ਦ ਦੀ ਕਿਰਪਾ ਨਾਲ ਹੀ ਸੁਣਿਆ ਜਾ ਸਕਦਾ ਹੈ। ਗੁਰੂ ਅਰਜਨ ਸਾਹਿਬ ਦਾ ਕਥਨ ਹੈ ਕਿ ਅਨਹਦ ਅਵਸਥਾ ਈਸ਼ਵਰ ਦੀ ਹੀ ਅਭਿਵਿਅਕਤੀ ਹੈ ਤੇ ਇਸੇ ਲਈ ਸਾਰੇ ਧਾਰਮਿਕ ਗ੍ਰੰਥ ਇਸ ਦੀ ਉਪਮਾ ਗਾਇਣ ਕਰਦੇ ਹਨ :

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ
ਦੇਹੀ ਮਹਿ ਇਸ ਕਾ ਬਿਸ੍ਰਾਮੁ ॥
ਸੁੰਨ ਸਮਾਧਿ ਅਨਹਤ ਤਹ ਨਾਦ ॥
ਕਹਨੁ ਨ ਜਾਈ ਅਚਰਜ ਬਿਸਮਾਦ ॥...
ਸੋ ਅੰਤਰਿ ਸੋ ਬਾਹਰਿ ਅਨੰਤ ॥
ਘਟਿ ਘਟਿ ਬਿਆਪਿ ਰਹਿਆ ਭਗਵੰਤ ॥[187]

ਉਪਰੋਕਤ ਨਾਮ ਦੇ ਵੱਖ ਵੱਖ ਰੂਪਾਂ ਦੇ ਉਲੇਖ ਕਰਨ ਉਪਰੰਤ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਬਾਣੀ ਵਿਚ ਭਾਵੇਂ ਨਾਮ ਨੂੰ ਪਰਮਾਤਮਾ, ਉਸ ਦਾ ਨਾਂ, ਉਸ ਦੀ

181. ਜੈਤਸਰੀ, 5,700
182. ਮਾਰੂ, 1,990
183. ਸਿਰੀ, 1,72
184. ਸੂਹੀ, 3,753
185. ਆਸਾ, 3,426
186. ਸਲੋਕ, 9,1429
187. ਗਉੜੀ, 5,293

ਸ਼ਕਤੀ, ਗੁਰੂ ਉਪਦੇਸ਼, ਅਨਹਦ ਸ਼ਬਦ ਅਥਵਾ ਬ੍ਰਹਮ-ਅਨੁਭੂਤੀ ਆਦਿ ਕਈ ਰੂਪਾਂ ਵਿਚ ਵਰਤਿਆ ਗਿਆ ਹੈ। ਪਰ ਚੂੰਕਿ ਇਲਹਾਮ (revelation) ਦੇ ਸੰਕਲਪ ਵਿਚ ਪਰਮਾਤਮਾ, ਉਸ ਦਾ ਸੁਭਾ, ਉਸ ਦੇ ਮਿਲਾਪ ਲਈ ਸਾਧਨ, ਉਸ ਦੇ ਦੈਵੀ ਨਿਯਮ, ਉਸ ਦੀ ਅਕੱਥ ਰਹੱਸਮਈ ਅਨੁਭੂਤੀ, ਅਤੇ ਹੋਰ ਉਹ ਸਭ ਕੁਝ ਹੀ ਆ ਜਾਂਦਾ ਹੈ ਜੋ ਉਸ ਸਚਿ ਨਾਲ ਸੰਬੰਧ ਰਖਦਾ ਹੈ, ਇਸ ਲਈ ਨਾਮ ਦੇ ਇਹ ਸਾਰੇ ਰੂਪ ਜੋ ਆਪਣੇ ਆਪ ਵਿਚ ਵੀ ਈਸ਼ਵਰ ਦੀ ਅਭਿਵਿਅਕਤੀ ਦੇ ਹੀ ਸਾਧਨ ਹਨ, ਸਮੂਹਕ ਤੌਰ ਤੇ ਈਸ਼ਵਰ ਦਾ ਸ਼ਬਦ (Revelation) ਹਨ। ਗੁਰੂ ਨਾਨਕ 'ਜਪੁ' ਰਚਨਾ ਵਿਚ ਇਸ ਯਥਾਰਥ ਦਾ ਪ੍ਰਕਾਸ਼ ਕਰਦੇ ਹੋਏ ਲਿਖਦੇ ਹਨ ਕਿ ਜੋ ਕੁਝ ਵੀ ਗੁਪਤ ਅਤੇ ਪ੍ਰਗਟ ਰੂਪ ਵਿਚ ਮੌਜੂਦ ਹੈ ਉਹ ਸਭ ਈਸ਼ਵਰ ਦਾ ਹੀ ਪ੍ਰਕਾਸ਼ਨ ਹੈ :

ਜੇਤਾ ਕੀਤਾ ਤੇਤਾ ਨਾਉ ਵਿਣੁ ਨਾਵੈ ਨਾਹੀ ਕੋ ਥਾਉ (ਜਪੁ, 1.4)

## ਗੁਰੂ ਗ੍ਰੰਥ ਬਾਣੀ ਦਾ ਕਰਤ੍ਰਿਤੂ; ਇਸ ਦੀ ਸਦੀਵਤਾ ਤੇ ਪ੍ਰਾਮਾਣਿਕਤਾ :

ਜਿਥੋਂ ਤਕ ਗੁਰੂ ਗ੍ਰੰਥ ਬਾਣੀ ਦੇ ਕਰਤ੍ਰਿਤੂ ਦਾ ਸੁਆਲ ਹੈ ਇਹ ਗਲ ਪੂਰਨ ਨਿਸਚੈ ਨਾਲ ਕਹੀ ਜਾ ਸਕਦੀ ਹੈ ਕਿ ਗੁਰੂ ਗ੍ਰੰਥ ਦੀ ਸਮੁੱਚੀ ਰਚਨਾ ਈਸ਼ਵਰ ਦਾ ਆਪਣਾ ਕਲਾਮ ਹੈ। ਇਸ ਵਿਚ ਗੁਰੂ ਬਾਣੀ ਲਈ ਕੀਤੇ ਗਏ 'ਧੁਰ ਕੀ ਬਾਣੀ', 'ਖਸਮ ਕੀ ਬਾਣੀ', ਇਹ ਬਾਣੀ ਮਹਾਂ ਪੁਰਖ ਕੀ', ਵਾਹੁ ਵਾਹੁ ਬਾਣੀ ਨਿਰੰਕਾਰ ਹੈ ਅਤੇ ਗੁਰਮੁਖਿ ਬਾਣੀ ਬ੍ਰਹਮ ਹੈ, ਆਦਿ ਉਲੇਖ, ਇਸ ਕਥਨ ਦੀ ਸਾਰਥਕਤਾ ਦੇ ਪ੍ਰਤੱਖ ਪ੍ਰਮਾਣ ਹਨ। ਪਰ ਜਿਵੇਂ ਵੇਦਾਂ ਨੂੰ ਕਈ ਸਕੂਲ ਈਸ਼ਵਰ ਦੇ ਆਪਣੇ ਹੱਥਾਂ ਦੀ ਕਿਰਤ ਅਤੇ ਅਨਾਦੀ ਮੰਨਦੇ ਹਨ ਉਸ ਤਰ੍ਹਾਂ ਗੁਰੂ ਗ੍ਰੰਥ ਰਚਨਾ ਨਾ ਤਾਂ ਈਸ਼ਵਰ ਦੀ ਕਿਰਤ ਹੀ ਹੈ ਅਤੇ ਨ ਹੀ ਇਸ ਨੂੰ ਅਨਾਦੀ ਹੀ ਮੰਨਿਆ ਜਾ ਸਕਦਾ ਹੈ। 'ਡੀਵਾਈਨ ਕਾਮੇਡੀ' ਦੇ ਲੇਖਕ ਡਾਂਟੇ ਦੀ ਤਰ੍ਹਾਂ ਗੁਰੂ ਗ੍ਰੰਥ ਰਚਨਾ ਦਾ ਲੇਖਕ ਪਰਮਾਤਮਾ ਨਹੀਂ ਹੋ ਸਕਦਾ ਬਲਕਿ ਇਨ੍ਹਾਂ ਦੇ ਰਚਨਹਾਰ ਗੁਰੂ ਸਾਹਿਬਾਨ ਅਤੇ ਭਗਤ ਕਵੀ ਸਨ ਜਿਨ੍ਹਾਂ ਦੀ ਹੱਯਾਤੀ ਵਿਚ ਹੀ ਉਨ੍ਹਾਂ ਦੇ ਹਿਰਦੇ ਪਟਲ ਤੇ ਇਸ ਕਲਾਮ ਦਾ ਆਵੇਸ਼ ਹੋਇਆ। ਉਨ੍ਹਾਂ ਨੇ ਆਪਣੀ ਬਾਣੀ ਨੂੰ ਸੁਰਖਿਅਤ ਰਖਿਆ ਅਤੇ ਗੁਰੂ ਅਰਜਨ ਸਾਹਿਬ ਨੇ ਇਨ੍ਹਾਂ ਸਭ ਭਗਤਾਂ ਅਤੇ ਆਪਣੇ ਪੂਰਵ-ਵਰਤੀ ਗੁਰੂਆਂ ਦੀ ਬਾਣੀ ਨੂੰ ਇਕੱਠਿਆਂ ਕਰਕੇ ਸੰਕਲਿਤ ਕੀਤਾ। ਕੁਰਾਨ ਮਜੀਦ ਨੂੰ ਅਲਾਹ ਦਾ ਕਲਾਮ ਅਤੇ ਬਾਈਬਲ ਨੂੰ 'ਈਸ਼ਵਰ ਦਾ ਸ਼ਬਦ, ਕਿਹਾ ਗਿਆ ਹੈ ਪਰ ਗੁਰੂ ਗ੍ਰੰਥ ਦੀ ਬਾਣੀ ਕੁਰਾਨ ਮਜੀਦ ਜਾਂ ਬਾਈਬਲ ਵਾਂਗ ਕਿਸੇ ਫ਼ਰਿਸ਼ਤੇ ਦੀ ਸਹਾਇਤਾ ਨਾਲ ਪ੍ਰਾਪਤ ਨਹੀਂ ਹੋਈ ਅਤੇ ਨਾ ਹੀ ਇਸਲਾਮੀ ਮਾਨਿਅਤਾ ਅਨੁਸਾਰ ਇਹ ਆਪਣੇ ਵਰਤਮਾਨ ਰੂਪ ਵਿਚ ਆਉਣ ਤੋਂ ਪਹਿਲਾਂ ਕਿਸੇ ਲੌਹਿ-ਮਹਿਫ਼ੂਜ਼ ਵਿਚ ਉਲਿਖਤ ਸੀ। ਇਸ ਦਾ ਆਵੇਸ਼ ਕੁਰਾਨ ਵਾਂਗ ਕਿਸੇ ਵਿਸ਼ੇਸ਼ ਭਾਸ਼ਾ ਵਿਚ ਵੀ ਨਹੀਂ ਬਲਕਿ ਈਸ਼ਵਰ ਨਾਲ ਤਦਰੂਪਤਾ ਦੀ ਅਵਸਥਾ ਵਿਚ ਸਮੇਂ, ਸਥਾਨ ਦੀਆਂ ਸਮਾਜਿਕ ਪਰਿਸਿਥਤੀਆਂ ਦੇ ਪ੍ਰਸੰਗ ਵਿਚ, ਗੁਰੂ ਅਤੇ ਸੰਤ ਕਵੀਆਂ ਨੇ ਇਸ ਨੂੰ ਵੱਖ ਵੱਖ ਭਾਸ਼ਾਵਾਂ ਵਿਚ ਵਿਅਕਤ ਕੀਤਾ ਹੈ।

ਗੁਰੂ ਗ੍ਰੰਥ ਬਾਣੀ ਦੀ ਸਦੀਵਤਾ ਸੰਬੰਧੀ ਪ੍ਰਮਾਣ ਵੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ ਉਪਲਬਧ ਹੋ ਜਾਂਦੇ ਹਨ। ਗੁਰੂ ਬਾਣੀ ਨੂੰ ਜੁਗੋ ਜੁਗ ਅਟੱਲ ਕਿਹਾ ਗਿਆ ਹੈ। ਪਰ ਅਜਿਹਾ ਕਹਿਣ ਤੋਂ ਗੁਰੂ ਕਵੀਆਂ ਦਾ ਭਾਵ ਕੇਵਲ ਇਨਾਂ ਹੀ ਹੈ ਕਿ ਇਸ ਵਿਚ ਅੰਕਿਤ ਸੱਚਾਈਆਂ

ਅਤੇ ਕੀਮਤਾਂ ਸਦਾ ਹੀ ਅਮਰ ਹਨ । ਉਂਞ ਭੌਤਿਕ ਦ੍ਰਿਸ਼ਟੀਕੋਣ ਤੋਂ ਇਸ ਦਾ ਵਰਤਮਾਨ ਸੰਕਲਿਤ ਰੂਪ ਇਤਿਹਾਸ ਦੇ ਇਕ ਨਿਸਚਿਤ ਸਮੇਂ ਵਿਚ ਹੀ ਸਥਾਪਿਤ ਹੋਇਆ ਹੈ। ਇਸ ਲਈ ਇਸ ਨੂੰ ਭੌਤਿਕ ਦ੍ਰਿਸ਼ਟੀਕੋਣ ਤੋਂ ਅਨਾਦੀ ਨਹੀਂ ਕਿਹਾ ਜਾ ਸਕਦਾ ।

ਪ੍ਰਮਾਣਿਕਤਾ ਦੇ ਦ੍ਰਿਸ਼ਟੀਕੋਣ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਇਹ ਪਰਮਾਤਮਾ ਦੁਆਰਾ ਪੂਰਨ ਗੁਰੂਆਂ ਦੇ ਹਿਰਦੇ ਵਿਚ ਅਵਤ੍ਰਿਤ ਹੋਈ ਹੈ, ਇਸ ਲਈ ਇਸ ਦੀ ਪ੍ਰਮਾਣਿਕਤਾ ਵਿਚ ਸ਼ੱਕ ਦੀ ਰਾਈ ਜਿਨੀ ਵੀ ਗੁੰਜ਼ਾਇਸ਼ ਨਹੀਂ ਹੋ ਸਕਦੀ। ਹੇਠ ਲਿਖੇ ਪ੍ਰਮਾਣ ਸਿੱਧ ਕਰਦੇ ਹਨ ਕਿ ਇਹ ਬਾਣੀ ਪਰਮਾਤਮਾ ਵਲੋਂ ਉਸ ਦੇ ਹੁਕਮ ਅਨੁਸਾਰ ਪੂਰਨ ਗੁਰੂਆਂ ਦੀ ਆਤਮਾਵਾਂ ਵਿਚ ਪ੍ਰਕਾਸ਼ਮਾਨ ਹੋਈ ਹੈ :

(ੳ) ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥[188]

(ਅ) ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥[189]

ਇਸ ਦੀ ਇਸ ਪ੍ਰਮਾਣਿਕਤਾ ਕਾਰਨ ਹੀ ਇਸ ਨੂੰ ਸੱਚੀ ਅਤੇ ਸਤ ਸਰੂਪ ਬਾਣੀ ਕਿਹਾ ਗਿਆ ਹੈ :

(ੳ) ਸਤਿਗੁਰੂ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰ ਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ ॥[190]

(ਅ) ਸਤਿਗੁਰ ਕੀ ਬਾਣੀ ਸਤਿ ਸੁਰੂਪੁ ਹੈ ਗੁਰਬਾਣੀ ਬਣੀਐ ॥[191]

ਇਸ ਤੋਂ ਇਲਾਵਾ ਗੁਰੂ ਗ੍ਰੰਥ ਬਾਣੀ ਦੀ ਪ੍ਰਮਾਣਿਕਤਾ ਇਸ ਦੀ ਆਪਣੀ ਸ੍ਵੈ-ਸਿੱਧਤਾ ਕਰਕੇ ਵੀ ਹੈ। ਕਿਉਂਕਿ ਗੁਰਬਾਣੀ ਇਕ ਜੀਵਨ ਜਾਚ ਹੈ, ਇਸ ਲਈ ਇਹ ਖ਼ੁਦ ਆਪਣੀ ਪੂਰਨਤਾ ਅਤੇ ਦਿਬ ਪ੍ਰਕ੍ਰਿਤੀ ਦੇ ਪਭਾਵ ਨਾਲ ਆਪਣੀ ਪ੍ਰਮਾਣਿਕਤਾ ਦਾ ਸਬੂਤ ਦੇ ਦਿੰਦੀ ਹੈ। ਲਿਖੀਆਂ ਤੁਕਾਂ ਵਿਚੋਂ ਵਿਅਕਤ ਹੋ ਰਹੇ ਇਸ ਦੇ ਅਪ੍ਰੱਖ ਅਤੇ ਤੁਰਤ ਪ੍ਰਭਾਵ ਤੋਂ ਇਸ ਦੀ ਸ੍ਵੈ-ਸਿੱਧਤਾ ਦਾ ਅਨੁਮਾਣ ਲਗਾਇਆ ਜਾ ਸਕਦਾ ਹੈ :

(ੳ) ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥[192]

(ਅ) ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥[193]

ਗੁਰੂ ਗ੍ਰੰਥ ਬਾਣੀ ਦੀ ਪ੍ਰਮਾਣਿਕਤਾ ਦਾ ਇਕ ਕਾਰਣ ਇਹ ਵੀ ਹੈ ਕਿ ਇਸ ਦੇ ਰਚਨਹਾਰਿਆਂ ਨੇ ਜਿਥੇ ਇਸ ਨੂੰ ਆਪ ਰਚਿਆ, ਉਥੇ ਇਸ ਨੂੰ ਸੁਰਖਿਅਤ ਰਖਣ ਲਈ ਆਪਣੇ ਹੱਥਾਂ ਨਾਲ ਇਸ ਦਾ ਸੰਕਲਨ ਵੀ ਕੀਤਾ। ਕੁਰਾਨ ਅਤੇ ਸੰਤ ਪਾਲ ਦੀਆਂ ਧਾਰਮਿਕ ਚਿੱਠੀਆਂ ਵਿਅਕਤੀਗਤ ਪ੍ਰਲੇਖ ਅਵਸ਼ ਹੀ ਕਹੇ ਜਾ ਸਕਦੇ ਹਨ ਪਰ ਕੁਰਾਨ ਅਤੇ ਬਾਈਬਲ ਦੇ ਸੰਕਲਨ ਕਰਤਾ ਹਜ਼ਰਤ ਮੁਹੰਮਦ ਅਤੇ ਈਸਾ ਨਹੀਂ ਸਨ। ਬ੍ਰਾਹਮਣ ਅਤੇ ਬੋਧ ਗ੍ਰੰਥ ਵੀ

188. ਸੋਰਠਿ, 5,629
189. ਸੂਹੀ 3,754
190. ਵਾਰ ਗਉੜੀ, 4,308
191. ਵਾਰ ਗਉੜੀ, 304
192. ਕਾਨੜਾ, 4,1308
193. ਸੂਹੀ, 4,773

ਆਪਣੇ ਮੁੱਢਲੇ ਅਲਿਖਤ ਅਤੇ ਮੌਖਿਕ ਪ੍ਰਵਚਨਾ ਦਾ ਹੀ ਸੰਸਕਰਨ, ਵਿਸਤਾਰ ਅਤੇ ਕੋਸ਼ੀਕਰਨ ਹਨ, ਭਾਵੇਂ ਇਨ੍ਹਾਂ ਦੀ ਪ੍ਰਮਾਣਿਕਤਾ ਦਾ ਕਾਰਨ ਇਨ੍ਹਾਂ ਦੀ ਧਾਰਮਿਕਤਾ, ਨੈਤਿਕਤਾ ਅਤੇ ਇਨ੍ਹਾਂ ਦੇ ਰਚਨਹਾਰਿਆਂ ਦੀ ਵਿਸ਼ਵਾਸ-ਜਨਕਤਾ ਕਾਰਨ ਹੈ। ਪਰ ਗੁਰੂ ਗ੍ਰੰਥ ਰਚਨਾ ਜਿਥੇ ਸੰਤ, ਭਗਤ ਤੇ ਗੁਰੂ ਕਵੀਆਂ ਦੇ ਵਿਅਕਤੀਗਤ ਪ੍ਰਲੇਖ ਹਨ, ਉਥੇ ਇਨ੍ਹਾਂ ਦਾ ਸੰਕਲਨ ਵੀ ਗੁਰੂਆਂ ਨੇ ਖ਼ੁਦ ਕੀਤਾ ਹੈ। ਇਸ ਲਈ ਪ੍ਰਮਾਣਿਕਤਾ ਦੇ ਪੱਖ ਤੋਂ ਗੁਰੂ ਗ੍ਰੰਥ ਸਾਹਿਬ ਦਾ ਇਹ ਇਕ ਸਰਬ-ਉੱਚ ਗੁਣ ਹੈ।

ਗੁਰੂ ਦੇ ਗਿਆਨ ਅਥਵਾ ਈਸ਼ਵਰ ਦੇ ਸ਼ਬਦ (revelation) ਦੀ ਪ੍ਰਾਪਤੀ ਦੇ ਉਪਰੋਕਤ ਵਿਸਤ੍ਰਿਤ ਅਧਿਐਨ ਉਪਰੰਤ ਸੁਭਾਵਕ ਹੀ ਸੁਆਲ ਪੈਦਾ ਹੁੰਦਾ ਹੈ ਕਿ ਗੁਰੂ ਇਸ ਸ਼ਬਦ ਦਾ ਮਨੁੱਖਤਾ ਨੂੰ ਅਨੁਭਵ ਕਿਵੇਂ ਕਰਾਉਂਦਾ ਹੈ ? ਦੂਜੇ ਸਬਦਾਂ ਵਿਚ ਗੁਰੂ ਦੇ ਉਹ ਕਿਹੜੇ ਕਾਰਜ ਹਨ ਜਿਨ੍ਹਾਂ ਰਾਹੀਂ ਉਹ ਇਸ ਉਦੇਸ਼ ਦੀ ਪੂਰਤੀ ਕਰਦਾ ਹੈ ? ਇਹ ਵਿਸ਼ਾ ਕਾਫ਼ੀ ਵਿਸਤਾਰ ਦੀ ਮੰਗ ਕਰਦਾ ਹੈ, ਇਸ ਲਈ ਇਸ ਦਾ ਅਧਿਐਨ ਅਗਲੇ ਅਧਿਆਏ ਵਿਚ ਪੇਸ਼ ਕਰਨ ਦਾ ਪ੍ਰਯਤਨ ਕੀਤਾ ਜਾਏਗਾ।

## ਅਧਿਆਏ 4

# ਗੁਰੂ ਦਾ ਕਰਤੱਵ

ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥

(ਗਉੜੀ ਸੁਖਮਨੀ, 5,293)

ਪਿਛਲੇ ਅਧਿਆਏ ਵਿਚ ਵੇਖਿਆ ਗਿਆ ਸੀ ਕਿ 'ਗੁਰੂ ਸ਼ਬਦ ਹੈ,' 'ਸ਼ਬਦ ਬ੍ਰਹਮ ਹੈ' ਅਤੇ 'ਬ੍ਰਹਮ ਸਤਿ-ਚਿਤ-ਅਨੰਦ ਹੈ'। ਇਸ ਅਧਿਆਏ ਦਾ ਉਦੇਸ਼ ਇਹ ਜਾਣਕਾਰੀ ਪ੍ਰਾਪਤ ਕਰਨਾ ਹੈ ਕਿ ਗਿਆਨ ਸਰੂਪ ਗੁਰੂ, ਇਸ ਸ਼ਬਦ ਰੂਪੀ ਗਿਆਨ ਰਾਹੀਂ ਅਗਿਆਨ ਦਾ ਵਿਨਾਸ਼ ਕਰਕੇ ਸਾਧਾਰਨ ਪੱਧਰ ਦੇ ਮਨੁੱਖ ਨੂੰ ਗੁਰਮੁਖ ਦੀ ਸਹਜ ਅਵਸਥਾ ਤਕ ਪਹੁੰਚਾਉਂਦਾ ਹੋਇਆ ਪੂਰਨ ਮਨੁੱਖ ਕਿਵੇਂ ਬਣਾ ਦਿੰਦਾ ਹੈ ?

ਵਾਸਤਵ ਵਿਚ ਜਿਵੇਂ ਪ੍ਰਕਾਸ਼ ਬਿਨਾਂ ਅੰਧੇਰਾ ਦੂਰ ਨਹੀਂ ਹੋ ਸਕਦਾ, ਗਿਆਨਵਾਨ ਵਿਅਕਤੀ ਦੇ ਪਥ-ਪ੍ਰਦਰਸ਼ਨ ਬਿਨਾਂ ਗਿਆਨ-ਉਤਪਤੀ ਕੇਵਲ ਕਲਪਨਾ ਹੀ ਰਹਿੰਦੀ ਹੈ, ਨਾਇਕ ਤੋਂ ਬਗੈਰ ਸਾਗਰ ਚੋਂ ਬੇੜੀ ਦਾ ਪਾਰ ਉਤਰਨਾ ਅਪਵਾਦ ਹੀ ਹੈ, ਅਤੇ ਸਿਖਿਅਕ ਦੀ ਮੌਜੂਦਗੀ ਬਿਨਾਂ ਸਿਖਿਆ ਨਿਰਾ ਛਲਾਵਾ ਹੀ ਹੁੰਦੀ ਹੈ, ਇਸੇ ਤਰ੍ਹਾਂ ਗੁਰੂ ਦੇ ਪ੍ਰਕਾਸ਼ ਬਿਨਾਂ ਮਾਇਆ ਦਾ ਅੰਧਕਾਰ ਦੂਰ ਨਹੀਂ ਹੋ ਸਕਦਾ।[1] ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦੀ ਇਸ ਪਰਮ ਅਵੱਸ਼ਕਤਾ ਦਾ ਅਨੁਭਵ ਕਰਦੇ ਹੋਏ ਨਲ ਭੱਟ ਲਿਖਦਾ ਹੈ ਕਿ :

ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥[2]

ਗੁਰੂ ਅੰਗਦ ਦੇਵ ਅਨੁਸਾਰ ਤਾਂ ਇਹ ਵਿਸ਼ਵ-ਵਿਆਪੀ ਅਗਿਆਨ ਅੰਧਕਾਰ ਇੰਨਾ ਸੰਘਣਾ ਹੈ ਕਿ ਸੈਂਕੜੇ ਚੰਦਰਮਾ ਤੇ ਹਜ਼ਾਰਾਂ ਸੂਰਜਾਂ ਦਾ ਪ੍ਰਕਾਸ਼ ਵੀ ਇਸ ਨੂੰ ਦੂਰ ਕਰਨ ਵਿਚ ਅਸਮਰਥ ਹੈ।[3] ਇਸ ਦੇ ਵਿਸ਼ਵ-ਵਿਆਪਕੀ ਪ੍ਰਭਾਵ ਦੇ ਅਨੁਭਵ ਤੋਂ ਸੁਭਾਵਕ ਹੀ ਸੁਆਲ ਪੈਦਾ ਹੁੰਦਾ ਹੈ ਕਿ ਇਹ ਅੰਧਕਾਰ ਹੈ ਕੀ ਚੀਜ਼ ?

### ਅੰਧਕਾਰ ਦਾ ਸਰੂਪ

ਗੁਰੂ ਗ੍ਰੰਥ ਬਾਣੀ ਵਿਚ ਪ੍ਰਯੁਕਤ ਕੀਤੇ ਗਏ ਤਿੰਨ ਸ਼ਬਦ-ਮਾਇਆ, ਹਉਮੈ ਅਤੇ ਵਿਕਾਰ-ਅਗਿਆਨ ਦੇ ਅੰਧਕਾਰ ਦਾ ਭਰਪੂਰ ਵਿਵੇਚਨ ਪ੍ਰਸਤੁਤ ਕਰਦੇ ਹਨ। 'ਮਾਇਆ' ਸ਼ਬਦ ਦਾ ਪ੍ਰਯੋਗ ਸ੍ਰਿਸ਼ਟੀ ਦੀ ਸਿਰਜਨਾ ਕਰਨ ਵਾਲੀ ਬ੍ਰਹਮ ਦੀ ਤ੍ਰੈਗੁਣ ਮਈ ਅਚੇਤਨ ਸ਼ਕਤੀ ਤੋਂ ਇਲਾਵਾ ਅਵਿਦਿਆ, ਭਰਮ ਅਥਵਾ ਅਗਿਆਨ ਦੇ ਰੂਪ ਵਿਚ ਵੀ ਕੀਤਾ ਗਿਆ ਹੈ। ਇਸ ਭ੍ਰਮ ਰੂਪੀ ਅਗਿਆਨ ਦਾ ਕਾਰਨ ਵੀ ਇਹ ਸ਼ਕਤੀ ਹੀ ਹੈ। ਅਗਿਆਨ ਕੀ ਹੈ ? ਮਾਨਵ ਬੁੱਧੀ ਵਿਚ ਭਰਮ ਦੀ ਉਤਪਤੀ ਹੀ ਅਗਿਆਨ ਹੈ। ਇਸ ਦ੍ਰਿਸ਼ਟਮਾਨ

1. ਡਾ. ਮਨਮੋਹਨ ਸਹਗਲ, ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ, ਪੰਨਾ 54
2. ਸਵਈਏ ਮਹਲੇ ਚਉਥੇ ਕੇ, 4,1399
3. ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
   ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ਵਾਰ ਆਸਾ, 1, ਮ: 2, 463

ਜਗਤ ਦੇ ਮੂਲ ਵਿਚ ਇਕ ਪਰਮਾਤਮ ਸੱਤਾ ਹੈ ਪਰੰਤੂ ਜੀਵ ਭਰਮ ਵਸ ਇਸ ਮੂਲ ਸੱਤਾ ਦੇ ਯਥਾਰਥ ਨੂੰ ਨਾ ਪਹਿਚਾਣਦਾ ਹੋਇਆ, ਨਾਮ-ਰੂਪਾਤਮਕ ਜਗਤ, ਉਸ ਦਾ ਆਪਣਾ ਸਰੀਰ ਅਤੇ ਇੰਦਰੀਆਂ ਆਦਿ ਨੂੰ ਹੀ ਸਚ ਸਮਝ ਕੇ ਉਨ੍ਹਾਂ ਵਿਚ ਉਲਝ ਜਾਂਦਾ ਹੈ। ਇਹੀ ਅਗਿਆਨ ਅੰਧਕਾਰ ਹੈ। ਗੁਰੂ ਅਰਜਨ 'ਸੁਖਮਨੀ' ਵਿਚ ਇਸ ਅੰਧਕਾਰ ਦੇ ਅੰਨ੍ਹੇ ਖੂਹ ਵਿਚ ਡਿਗੇ ਪਏ ਜੀਵ ਦੀ ਹਾਲਤ ਦਾ ਬਹੁ-ਪੱਖੀ ਵਿਸਥਾਰ ਪੇਸ਼ ਕਰਦੇ ਹੋਏ ਲਿਖਦੇ ਹਨ ਕਿ :

ਰਤਨੁ ਤਿਆਗਿ ਕਉਡੀ ਸੰਗਿ ਰਚੈ ॥ ਸਾਚੁ ਛੋਡਿ ਝੂਠ ਸੰਗਿ ਮਚੈ ॥
ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥ ਜੋ ਹੋਵਨੁ ਸੋ ਦੂਰਿ ਪਰਾਨੈ ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥ ਸੰਗਿ ਸਹਾਈ ਤਿਸੁ ਪਰਹਰੈ ॥ ..
ਅੰਧ ਕੂਪ ਮਹਿ ਪਤਿਤ ਬਿਕਰਾਲ ॥ ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥[4]

ਉਪਨਿਸ਼ਦਾਂ ਵਿਚ ਵੀ ਕਿਹਾ ਗਿਆ ਹੈ ਕਿ ਸ੍ਰਿਸ਼ਟੀ ਦੇ ਪ੍ਰਪੰਚ ਵਿਚ ਫਸੇ ਹੋਏ ਜੀਵ ਲਈ ਸਤ ਗਿਆਨ ਦੀ ਪ੍ਰਾਪਤੀ ਕਠਿਨ ਹੋ ਜਾਂਦੀ ਹੈ। ਗੀਤਾ ਅਨੁਸਾਰ ਰਜ, ਤਮ ਅਤੇ ਸਤ ਆਦਿ ਗੁਣਾਤਮਕ ਭਾਵਾਂ ਅਥਵਾ ਪਦਾਰਥਾਂ ਦੇ ਮੋਹ ਵਸ਼ ਮਨੁੱਖ ਨਿਰਗੁਣ ਬ੍ਰਹਮ ਦੇ ਅਸਤਿਤ੍ਵ ਨੂੰ ਪਹਿਚਾਨਣ ਤੋਂ ਅਸਮਰਥ ਰਹਿੰਦਾ ਹੈ।

ਗੁਰੂ ਗ੍ਰੰਥ ਬਾਣੀ ਅਨੁਸਾਰ ਅਗਿਆਨ ਅੰਧਕਾਰ ਨੂੰ ਪੈਦਾ ਕਰਨ ਵਾਲੀ ਇਹ ਮਾਇਆ ਰੂਪੀ ਸ਼ਕਤੀ ਤ੍ਰੈਗੁਣੀ ਹੈ[5] ਅਰਥਾਤ ਪ੍ਰਕ੍ਰਿਤੀ ਦੇ ਰਜੋ, ਤਮੋ ਅਤੇ ਸਤੋ ਗੁਣਾਂ ਦੇ ਸੰਪਰਕ ਤੋਂ ਹੀ ਇਹ ਸ਼ਕਤੀ ਸ੍ਰਿਸ਼ਟੀ ਵਿਚ ਚੇਤਨ ਸਕ੍ਰਿਆ ਪੈਦਾ ਕਰਦੀ ਹੈ ਅਤੇ ਜਿਉਂ ਜਿਉਂ ਮਾਇਆ ਜਾਲ ਫੈਲਦਾ ਹੈ, ਜੀਵ ਅਗਿਆਨ ਦੇ ਘੁੱਪ ਹਨੇਰੇ ਵਿਚ ਉਲਝ ਕੇ ਆਪਣੇ ਵਡਮੁੱਲੇ ਜੀਵਨ ਪਦਾਰਥ ਨੂੰ ਗੁਆ ਲੈਂਦਾ ਹੈ। ਗੁਰੂ ਨਾਨਕ ਤ੍ਰੈਗੁਣੀ ਮਾਇਆ ਦੇ ਫੈਲਾਏ ਹੋਏ ਇਸ ਘੁੱਪ ਅੰਧਕਾਰ ਦੇ ਬਹੁ ਪਖੀ ਪਾਸਾਰਾਂ ਦਾ ਵਿਸਤਾਰ ਪੇਸ਼ ਕਰਦੇ ਹੋਏ ਉਸ ਵਿਚ ਗੁਸੇ ਜੀਵ ਦੀ ਹਾਲਤ ਦਾ ਵਰਣਨ ਕਰਦੇ ਹਨ :

ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥ ਰਹਾਉ ॥
ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥
ਰਾਤਿ ਹਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ[6] ।

ਗੁਰੂ ਗ੍ਰੰਥ ਬਾਣੀ ਦੇ ਕਈ ਸਬਦਾਂ ਵਿਚੋਂ ਮਾਇਆ ਦੇ ਇਨ੍ਹਾਂ ਵਖ ਵਖ ਗੁਣਾਂ ਦੇ ਉਲੇਖ ਉਪਲਬਧ ਹੁੰਦੇ ਹਨ।

ਰਜੋ ਗੁਣ ਹਉਮੈ ਤੋਂ ਪੈਦਾ ਹੁੰਦਾ ਹੈ। ਹਉਮੈ ਮਨੁੱਖ ਦਾ ਅਹੰ ਭਾਵ ਹੈ। ਇਹ ਜੀਵ ਦਾ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਅੱਡਰਾ ਸਮਝਣ ਦਾ ਭੁਲੇਖਾ ਹੈ। ਇਹੋ ਅਹੰ ਭਾਵ ਹੀ ਜੀਵ ਵਿਚ ਕਾਮਨਾ ਅਤੇ ਆਸਕਤੀ ਪੈਦਾ ਕਰਦਾ ਹੈ ਜਿਸ ਦੇ ਫਲਸਰੂਪ ਲੋਭ ਦਾ ਉਤਪਾਦਨ ਹੁੰਦਾ ਹੈ। ਲੋਭ ਦੀ ਨਿਰੰਤਰ ਪੂਰਤੀ ਦੀ ਇੱਛਾ ਹਉਮੈ ਦੇ ਭਿਆਨਕ ਰੂਪ ਅਥਵਾ ਅਹੰਕਾਰ ਨੂੰ ਜਨਮ ਦਿੰਦੀ ਹੈ। ਕਾਮਨਾ ਮਨੁੱਖ ਨੂੰ ਕਰਮ ਕਰਨ ਲਈ ਉਤੇਜਿਤ ਕਰਦੀ ਹੈ ਤੇ ਆਸਕਤੀ ਇਸ ਕਰਮ ਦੇ ਫਲ ਦੀ ਆਸ਼ਾ ਨੂੰ ਸਜੀਵ ਬਣਾਈ ਰੱਖਦੀ ਹੈ। ਮਨੁੱਖੀ ਮਨ ਦੀ

4. ਗਉੜੀ ਸੁਖਮਨੀ, 5,267
5. ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨੀ ਕਹਹੁ ਕਵਨ ਬਿਧਿ ਤਰੀਐ ਰੇ ॥ ਆਸਾ, 5, 404
6. ਗਉੜੀ, 1,156

ਇਹ ਸਥਿਤੀ ਜੀਵ ਨੂੰ ਜਨਮ ਮਰਨ ਵਿਚ ਭਟਕਾਂਦੀ ਹੈ। ਇਸ ਗੁਣ ਦੀ ਪ੍ਰਬਲਤਾ ਵਿਚ ਜੀਵ ਅਹੰਕਾਰ, ਲੋਭ ਅਤੇ ਕਾਮਨਾ ਦੇ ਵਸ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਦੀ ਰਚਨਾ ਰਜੋ ਗੁਣ ਦਾ ਇਕ ਇਕ ਉਦਾਹਰਣ ਪੇਸ਼ ਕੀਤਾ ਜਾਂਦਾ ਹੈ :

ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥[7]

ਧੀਰੇ ਧੀਰੇ ਜਦੋਂ ਪਰਮਾਤਮਾ ਅਤੇ ਜੀਵ ਦਾ ਇਹ ਭੇਦ ਬਹੁਤ ਵਧ ਜਾਂਦਾ ਹੈ ਤਾਂ ਤਮੋ ਗੁਣ ਦੀ ਉਤਪਤੀ ਹੁੰਦੀ ਹੈ। ਇਸ ਵਿਚ ਜੀਵ ਅਗਿਆਨ ਦੇ ਹਨੇਰੇ ਨਾਲ ਬਿਲਕੁਲ ਹੀ 'ਮਾਇਆਧਾਰੀ ਅਤਿ ਅੰਨਾ ਬੋਲਾ' ਹੋ ਜਾਂਦਾ ਹੈ। ਉਸ ਵਿਚ ਆਪਣੇ ਪਰਾਏ, ਦੁਸ਼ਮਨ ਮਿੱਤਰ ਦੀ ਭਾਵਨਾ ਪ੍ਰਬਲ ਹੋ ਜਾਂਦੀ ਹੈ। ਦੁਰਵਿਚਾਰ ਆਪਣੀ ਸੀਮਾ ਤੇ ਪੁਜ ਜਾਂਦਾ ਹੈ। ਕਾਮਾਦਿਕ ਵਿਕਾਰਾਂ ਦੇ ਅੰਨ੍ਹੇ ਖੂਹ ਵਿਚ ਡਿਗੇ ਹੋਏ ਸੰਸਾਰ ਦਾ ਚਿੱਤਰ ਪੇਸ਼ ਕਰਦੇ ਹੋਏ ਗੁਰੂ ਅਮਰਦਾਸ ਲਿਖਦੇ ਹਨ :

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀਂ ਬੂਝਹਿ ਕੋਇ ਨ ਸੁਣੈ ਪੂਕਾਰਾ ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥[8]

ਇਸ ਤਰ੍ਹਾਂ ਜੀਵ ਪੂਰਨ ਰੂਪ ਨਾਲ ਮਾਇਆ ਦੁਆਰਾ ਠਗਿਆ ਜਾਂਦਾ ਹੈ। ਉਸ ਦੀ ਇਹ ਤਮੋ ਗੁਣੀ ਬਿਰਤੀ ਦੀ ਪ੍ਰਕ੍ਰਿਤੀ ਹੇਠ ਲਿਖੀਆਂ ਪੰਗਤੀਆਂ ਵਿਚੋਂ ਪ੍ਰਗਟ ਹੁੰਦੀ ਹੈ :

ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥[9]

ਸਤੋ ਗੁਣ ਦੀ ਪ੍ਰਬਲਤਾ ਵਿਚ ਜੀਵ ਦਾ ਸੁਭਾ ਸ਼ਾਂਤ ਮਈ ਹੁੰਦਾ ਹੈ। ਉਸ ਵਿਚ ਗਿਆਨ ਦੀ ਵ੍ਰਿਧੀ ਹੁੰਦੀ ਹੈ। ਜੀਵ ਈਸ਼ਵਰੀ ਤੱਤ ਦਾ ਅਨੁਭਵ ਕਰਦਾ ਹੋਇਆ ਉਸ ਦੀ ਮਾਇਆ ਦੀ ਵਾਸਤਵਿਕਤਾ ਨੂੰ ਪਹਿਚਾਣਦਾ ਹੈ। ਗੁਰੂ ਨਾਨਕ ਦੀ ਰਚਨਾ ਵਿਚੋਂ ਸਤੋ ਗੁਣ ਦਾ ਇਕ ਉਦਾਹਰਣ ਪ੍ਰਸਤੁਤ ਹੈ :

"ਸਚੜੀਂ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ (ਰਹਾਉ)
ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥........ ॥
ਜਮਣ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥
ਭੂੰਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ॥
ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥
ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥
ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥
ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥
ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥[10]

7. ਮਾਰੂ, 5,1004
8. ਸੋਰਠਿ, 3,600
9. ਗਉੜੀ, 5,252
10. ਵਡਹੰਸ, 1,580

ਇਸ ਸ਼ਬਦ ਵਿਚ ਗੁਰੂ ਨਾਨਕ ਈਸ਼ਵਰ ਸੰਬੰਧੀ ਆਪਣਾ ਅਨੁਭਵ ਅਤੇ ਮਾਇਆ ਦੇ ਰਹੱਸ ਦਾ ਨਿਰੂਪਣ ਕਰ ਰਹੇ ਹਨ। ਇਹ ਵਿਚਾਰ ਉਨ੍ਹਾਂ ਦੀ ਅੰਤਸ਼ਚੇਤਨਾ ਵਿਚ ਗਿਆਨ ਉਤਪਤੀ ਦੇ ਪ੍ਰਤੀਕ ਹਨ ਇਸ ਲਈ ਇਨ੍ਹਾਂ ਵਿਚ ਸਤੋ ਗੁਣ ਦੀ ਪ੍ਰਬਲਤਾ ਹੈ। ਪਰ ਇਹ ਵਿਕਰੂਪਤਾ ਦੀ ਅਵਸਥਾ ਨਹੀਂ। ਇਸ ਲਈ ਮਾਇਆ ਦੇ ਉਪਰੋਕਤ ਤਿੰਨੇ ਗੁਣਾਂ ਦੇ ਪਰਿਵਰਤਨਸ਼ੀਲ ਸੁਭਾ ਕਾਰਨ ਜੀਵ ਇਸ ਅਵਸਥਾ ਤੋਂ ਹੇਠਾਂ ਵੀ ਆ ਸਕਦਾ ਹੈ ਅਤੇ ਪਰਮਾਤਮਾ ਵਿਚ ਹਲੂਲਤਾ ਵੀ ਗ੍ਰਹਿਣ ਕਰ ਸਕਦਾ ਹੈ। ਸੋ ਸਤੋ ਗੁਣ ਦੀ ਅਵਸਥਾ ਭਾਵੇਂ ਉੱਚ ਕੋਟੀ ਦੀ ਅਵਸਥਾ ਹੈ ਅਤੇ ਇਸ ਵਿਚ ਪਰਮਾਤਮਾ ਦੇ ਮਿਲਾਪ ਦੀ ਪੂਰਨ ਸੰਭਾਵਨਾ ਵੀ ਵਿਦਮਾਨ ਰਹਿੰਦੀ ਹੈ ਪਰ ਹੈ ਇਹ ਵੀ ਮਾਇਆ ਦੇ ਪ੍ਰਭਾਵ ਹੇਠ। ਇਨ੍ਹਾਂ ਤਿੰਨਾਂ ਹੀ ਗੁਣਾਂ ਦੇ ਪ੍ਰਭਾਵ ਅਧੀਨ ਮਨੁੱਖ ਭੌਤਿਕ ਪਦਾਰਥਾਂ ਦੀ ਪਕੜ ਤੋਂ ਸੁਤੰਤਰ ਨਹੀਂ ਹੁੰਦਾ ਅਤੇ ਆਪਣੇ ਆਪ ਨੂੰ ਬ੍ਰਹਮ ਦੀ ਵਾਸਤਵਿਕ ਸੱਤਾ ਅਤੇ ਚੇਤਨਤਾ ਨਾਲੋਂ ਵੱਖਰਾ ਸਮਝਦਾ ਹੈ।

ਉਪਰੋਕਤ ਮਾਇਆ ਦੇ ਤ੍ਰੈਗੁਣੀ ਪ੍ਰਭਾਵ ਤੋਂ ਪੈਦਾ ਹੋਏ ਅੰਧਕਾਰ ਵਿਚ ਮਨੁੱਖ ਹਰ ਬੁਰਿਆਈ ਦੀ ਪਰਾਧੀਨਤਾ ਨੂੰ ਸ੍ਵੀਕਾਰ ਕਰਨ ਲਈ ਮਜਬੂਰ ਹੋ ਜਾਂਦਾ ਹੈ। ਚੋਰਾਂ, ਯਾਰਾਂ, ਕੁੜਿਆਰਾਂ, ਵਿਭਚਾਰੀਆਂ, ਕੁਪਥਗਾਮੀਆਂ ਦੀ ਸੰਗਤ ਵਿਚ ਆਪਣਾ ਹਿਤ ਸਮਝਦਾ ਹੈ। ਪਰਮਾਤਮਾ ਦੀ ਉਸਤਤੀ ਉਸ ਲਈ ਮੱਹਤਵਹੀਣ ਹੁੰਦੀ ਹੈ। ਉਸ ਦੀਆਂ ਸਭ ਮਾਨਸਿਕ ਪ੍ਰਵਿਰਤੀਆਂ ਉਸ ਲਈ ਬੰਧਨਾਂ ਦਾ ਕਾਰਨ ਬਣਦੀਆਂ ਹਨ। ਉਹ ਇਸ ਅਗਿਆਨ ਅੰਧਕਾਰ ਦੇ ਕਾਰਨ ਹੀ ਪਾਪ ਪੁੰਨ, ਮਾਨ ਅਭਿਮਾਨ, ਮੋਹ ਹੰਕਾਰ, ਕਲੇਸ਼, ਦ੍ਵੈਸ਼, ਘਿਰਨਾ, ਈਰਖਾ ਸਾੜਾ, ਕੁਟਲਤਾ, ਛਲ, ਕਪਟ, ਧੋਖਾ, ਵਾਸ਼ਨਾ, ਰੋਗ, ਆਸ਼ਾ, ਤ੍ਰਿਸ਼ਨਾ, ਧਨ ਸੰਪਦਾ, ਵੈਭਵ, ਲਿਪਸਾ, ਦੁਖ ਸੰਤਾਪ ਆਦਿ ਦੇ ਬੰਧਨਾਂ ਵਿਚ ਜਕੜਿਆ ਹੋਇਆ ਜਨਮ ਮਰਨ ਦੇ ਗੇੜ ਵਿਚ ਕੋਹਲੂ ਦੇ ਬਲਦ ਵਾਂਗ ਭਟਕਦਾ ਹੈ। ਕਨਕ ਕਾਮਨੀ ਦੀ ਅੱਗ ਉਸ ਨੂੰ ਵਿਸ਼ੇਸ਼ ਤੌਰ ਤੇ ਸਾੜਦੀ ਹੈ। ਜੇ ਉਹ ਲੱਖਾਂ ਇਸਤਰੀਆਂ ਨਾਲ ਭੋਗ ਵੀ ਕਰ ਲਏ ਤਦ ਵੀ ਉਸ ਦੀ ਤ੍ਰਿਸ਼ਨਾ ਕਦੇ ਨਹੀਂ ਬੁੱਝ ਸਕਦੀ[11] ਤੇ ਨ ਹੀ ਲੱਖਾਂ ਰੁਪਏ ਉਸ ਨੂੰ ਸ਼ਾਂਤੀ ਪ੍ਰਦਾਨ ਕਰ ਸਕਦੇ ਹਨ।[12] ਗੁਰੂ ਗ੍ਰੰਥ ਬਾਣੀ ਵਿਚ ਅਜਿਹੇ ਵਿਅਕਤੀ ਨੂੰ ਮਨਮੁਖ ਕਿਹਾ ਗਿਆ ਹੈ।

**ਮਨਮੁਖ ਦਾ ਸਰੂਪ** :—ਗੁਰੂ ਅਮਰ ਦਾਸ ਮਨਮੁਖ ਨੂੰ ਦੁੱਖ ਦਾ ਖੇਤ ਕਹਿੰਦੇ ਹਨ ਕਿਉਂਕਿ ਉਹ ਦੁਖ ਬੀਜਦਾ ਅਤੇ ਦੁੱਖ ਹੀ ਖਾਂਦਾ ਹੈ। ਉਸ ਦਾ ਜੰਮਣਾ ਮਰਨਾ ਸਭ ਦੁੱਖ ਵਿਚ ਹੀ ਹੁੰਦਾ ਹੈ। ਸਾਰੀ ਉਮਰ ਅੰਧ ਕਮਾਉਂਦਾ ਹੈ ਅਤੇ ਜਨਮ ਮਰਨ ਦੇ ਚੱਕਰ ਵਿਚ ਹੀ ਪਿਆ ਰਹਿੰਦਾ ਹੈ। ਪਰਮਾਤਮਾ ਨੂੰ ਤਾਂ ਉਹ ਪਹਿਚਾਣਦਾ ਹੀ ਨਹੀਂ ਪਰ ਉਸ ਦੀਆਂ ਦਿੱਤੀਆਂ ਹੋਈਆਂ ਦਾਤਾਂ ਨਾਲ ਅਵੱਸ਼ ਹੀ ਲਿਪਟਿਆ ਰਹਿੰਦਾ ਹੈ।[13] ਝੂਠ ਬੋਲਣਾ ਮਾਨੋ ਉਸ ਦੇ ਜੀਵਨ ਦਾ ਆਹਾਰ ਹੈ।[14] ਲਬ, ਲੋਭ, ਹੰਕਾਰ ਆਦਿ ਵਿਕਾਰਾਂ ਦੇ ਗੁਲਾਮ ਬਣੇ ਹੋਏ ਇਸ ਮੁਗਧ ਅਤੇ ਗੰਵਾਰ ਵਿਅਕਤੀ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ।[15] ਗਿਆਨ ਦੀ ਦਾਤ

---

11. ਜੇ ਲਖ ਇਸਤਰੀਆਂ ਭੋਗ ਕਰਹਿ ਨਵਖੰਡ ਰਾਜੁ ਕਮਾਹਿ ॥
    ਬਿਨੁ ਸਤਿਗੁਰ ਸੁਖੁ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥ ਸਿਰੀ, 3, 26
12. ਸਹਸ ਖਟੇ ਲਖ ਕਉ ਉਠਿ ਧਾਵੈ ॥
    ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ। ਗਉੜੀ ਸੁਖਮਨੀ, 5, 278-79
13. ਵਾਰ ਰਾਮਕਲੀ, 3,947
14. ਵਾਰ ਰਾਮਕਲੀ, 3, 948
15. ਰਾਮਕਲੀ, 1, 931

ਤੋਂ ਮਨਮੁਖ ਹੀ ਸਦਾ ਵਾਂਝਿਆ ਰਹਿੰਦਾ ਹੈ।[16] ਇਹ ਮਨਮੁਖ ਵਿਸ਼ਵਾਸ ਘਾਤੀ, ਲਾਲਚੀ,[17] ਨਿਗੁਰਾ,[18] ਜਮਾਂ ਦੀ ਫਾਹੀ ਵਿਚ ਜਕੜਿਆ ਹੋਇਆ ਨਰਕਗਾਮੀ,[19] ਬਚਨਾਂ ਦਾ ਕੱਚਾ, ਨਿਰਵੈਰ ਨਾਲ ਵੈਰ ਕਮਾਉਣ ਵਾਲਾ,[20] ਤ੍ਰਿਸ਼ਨਾ ਦੀ ਅੱਗ ਵਿਚ ਸੜਨ ਵਾਲਾ,[21] ਨਿੰਦਕ,[22] ਮਨ ਦਾ ਅੰਨ੍ਹਾ ਤੇ ਮੱਤ ਦਾ ਹੋਛਾ,[23] ਵਿਅਕਤੀ ਹੁੰਦਾ ਹੈ। ਇਸ ਤੋਂ ਇਲਾਵਾ ਮਨਮੁਖ, ਆਲਸੀ, ਕਰਮ ਜਾਲ ਵਿਚ ਫਸਿਆ ਹੋਇਆ,[24] ਪਰਾਇਆ ਹੱਕ ਮਾਰਨ ਵਾਲਾ, ਖੂਨ ਚੂਸਕ, ਗੁਰੂ ਤੋਂ ਬੇਮੁਖ,[25] ਵੱਢੀ ਲੈ ਕੇ ਗਵਾਹੀ ਭਰਨ ਵਾਲਾ,[26] ਖੋਟੀ ਰਾਸ,[27] ਕੁਰਾਹੇ ਪਿਆ ਅਤੇ ਭਰਮਾਂ ਦਾ ਮਾਰਿਆ ਹੋਇਆ,[28] ਅਉਗਣ ਕਰਕੇ ਪਿਛੋਂ ਪਛਤਾਉਣ ਵਾਲਾ ਅਕਲ ਦਾ ਖੋਤਾ,[29] ਪਦਾਰਥਵਾਦ ਦਾ ਪੁਜਾਰੀ, ਸੰਸਾਰੀ ਰਿਸ਼ਤੇਦਾਰਾਂ ਦੀ ਟੇਕ ਵਿਚ ਜੀਉਣ ਵਾਲਾ,[30] ਬੁੱਧੂ, ਆਤਮਘਾਤੀ, ਕਸਾਈ,[31] ਚੁਗਲਖੋਰ,[32] ਕਪਟੀ,[33] ਅਤੇ ਆਤਮਿਕ ਤੌਰ ਕੇ ਕੰਗਾਲ ਹੁੰਦਾ ਹੈ। ਗੁਰੂ ਨਾਨਕ ਨੇ ਅਜਿਹੇ ਮਨੁੱਖ ਨੂੰ ਕੁੱਤਿਆਂ ਅਤੇ ਸੂਰਾਂ ਨਾਲ ਉਪਮਾਇਆ ਹੈ।[34]

ਅਗਿਆਨ ਦੇ ਇਸ ਅੰਧਕਾਰ ਵਿਚ ਕੋਈ ਵੀ ਸੁਖੀ ਨਹੀਂ ਹੋ ਸਕਦਾ[35] ਕਿਉਂਕਿ ਇਸ ਵਿਚ ਪਰਮਾਰਥ ਦੀ ਸੋਝੀ ਪ੍ਰਾਪਤ ਹੋ ਹੀ ਨਹੀਂ ਸਕਦੀ।[36] ਸੰਤ ਨਾਮ ਦੇਵ ਅਗਿਆਨ ਅੰਧਕਾਰ ਵਸ ਆਪਣੇ ਆਪ ਨੂੰ ਪਰਮਾਤਮਾ ਨਾਲੋਂ ਵੱਖਰਾ ਸਮਝਣ ਵਾਲੇ ਜੀਵ ਨੂੰ ਪਸ਼ੂ ਕਹਿੰਦੇ ਹਨ।[37] ਸੰਤ ਕਬੀਰ ਦਾ ਵਿਚਾਰ ਹੈ ਕਿ ਇਹ ਸੰਸਾਰ ਅਗਿਆਨ ਰੂਪੀ ਕਾਜਲ ਦੀ ਕੋਠੜੀ ਹੈ। ਇਸ ਵਿਚੋਂ ਨਿਕਲਣਾ ਮਾਨਵ ਦੀ ਇਕ ਬਹੁਤ ਵੱਡੀ ਪ੍ਰਾਪਤੀ ਹੈ:

ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥[38]

**ਗਿਆਨ ਦੁਆਰਾ ਅਗਿਆਨ ਅੰਧਕਾਰ ਦਾ ਵਿਨਾਸ਼:** ਗੁਰੂ ਗ੍ਰੰਥ ਬਾਣੀ ਅਨੁਸਾਰ ਕੇਵਲ ਗੁਰੂ ਦਾ ਗਿਆਨ ਹੀ ਇਸ ਅਗਿਆਨ ਅੰਧਕਾਰ ਦਾ ਵਿਨਾਸ਼ ਕਰ ਸਕਦਾ ਹੈ। ਗੁਰੂ ਗ੍ਰੰਥ ਵਿਚ ਅੰਕਿਤ ਇਹ ਵਿਚਾਰ ਭਾਰਤੀ ਪਰੰਪਰਾ ਦੇ ਅਨੁਰੂਪ ਹਨ। ਉਪਨਿਸ਼ਦਾਂ ਵਿਚ ਵੀ ਗਿਆਨ ਦੁਆਰਾ ਅਗਿਆਨ ਦੇ ਵਿਨਾਸ਼ ਦਾ ਵਰਣਨ ਮਿਲਦਾ ਹੈ।[39] ਸ੍ਰੀਮਦਭਗਵਤ ਗੀਤਾ

16. ਰਾਮਕਲੀ, 1,930
17. ਵਾਰ ਰਾਮਕਲੀ,5, ਮ: 5, 959
18. ਆਸਾ, 3,433
19. ਮਾਰੂ, 5, 1073
20. ਵਾਰ ਮਾਰੂ, 5, 1099
21. 3, 1046
22. ਮਾਰੂ, 3,1046
23. ਭੈਰਉ, 1, 1026
24. ਮਾਰੂ, 1, 1011
25. ਮਾਰੂ, 1, 1012
26. ਮਾਰੂ 1, 1032
27. ਮਾਝ, 3, 116
28. ਰਾਮਕਲੀ, 1, 941
29. ਮਾਝ, 3, 114
30. ਸਿਰੀ ਰਾਗ, 5, 47
31. ਮਾਝ, 3, 118
32. ਵਾਰ ਬਿਲਾਵਲ, 4, 852
33. ਵਾਰ ਬਿਲਾਵਲ, 4, ਮ: 3,851
34. ਮਾਰੂ, 1, 1029
35. ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥
ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥ ਗਉੜੀ ਕਬੀਰ, 325
36. ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁਤਿ ਬਹੁੜਿ ਭਰਮਾਤਾ ॥ ਸੋਰਠਿ, 5, 610
37. ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥ ਭੈਰਉ, ਨਾਮਦੇਵ, 1163
38. ਸਲੋਕ ਕਬੀਰ, 26, 1365
39. ਕਠ ਉਪਨਿਸ਼ਦ: 2,3, 14; 15

ਵਿਚ ਗਿਆਨ ਨੂੰ ਅਗਿਆਨ ਦਾ ਨਾਸ਼ਕ ਮੰਨਿਆ ਗਿਆ ਹੈ।[40] ਸੰਤ ਸਾਹਿਤ ਵਿਚ ਵੀ ਤਿਮਰ ਰੂਪ ਅਗਿਆਨ ਨੂੰ ਗਿਆਨ ਦੁਆਰਾ ਨਸ਼ਟ ਕਰਨ ਦੇ ਉਲੇਖ ਦਾ ਪ੍ਰਤਿਪਾਦਨ ਹੋਇਆ ਹੈ।[41] ਸੰਤ ਤੁਲਸੀ ਦਾਸ ਨੇ ਵੀ ਗਿਆਨ ਦੁਆਰਾ ਅਗਿਆਨ ਦੇ ਵਿਨਾਸ਼ ਦਾ ਵਰਣਨ ਕੀਤਾ ਹੈ।[42] ਗੁਰੂ ਅਮਰ ਦਾਸ ਦਾ ਵੀ ਇਹੋ ਹੀ ਵਿਚਾਰ ਹੈ ਕਿ ਜਿਵੇਂ ਅੰਧੇਰੇ ਵਿਚ ਦੀਵਾ ਜਗਾਉਣ ਨਾਲ ਪ੍ਰਕਾਸ਼ ਹੋ ਜਾਂਦਾ ਹੈ ਇਸੇ ਤਰ੍ਹਾਂ ਗੁਰੂ ਗਿਆਨ, ਅਗਿਆਨ ਰੂਪ ਦੇ ਹਨੇਰੇ ਦਾ ਵਿਨਾਸ਼ ਕਰ ਦਿੰਦਾ ਹੈ :

ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥[43]

ਗੁਰੂ ਅਰਜਨ ਅਨੁਸਾਰ ਜਦੋਂ ਇਹ ਗਿਆਨ ਮਨੁੱਖੀ ਮਨ ਵਿਚ ਪ੍ਰਗਟ ਹੁੰਦਾ ਹੈ ਤਾਂ ਉਸ ਦੇ ਅੰਦਰ ਬਾਹਰ ਪਰਮਾਤਮਾ ਦੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ।[44] ਗੁਰੂ ਨਾਨਕ ਸਤਿਗੁਰੂ ਦੀ ਵਡਿਆਈ ਦਾ ਵਰਨਣ ਕਰਦੇ ਹੋਏ ਕਹਿੰਦੇ ਹਨ ਕਿ ਗੁਰੂ ਗਿਆਨ ਮਨੁੱਖੀ ਮਨ ਦੀਆਂ ਅਨੁਭਵ ਰੂਪੀ ਅੱਖਾਂ ਲਈ ਇਕ ਅਜਿਹਾ ਅੰਜਨ ਹੈ ਜਿਸ ਦੇ ਪਾਉਣ ਨਾਲ ਸਾਰੇ ਵਿਸ਼ਵ ਵਿਚ ਪ੍ਰਭੂ ਦੀ ਵਿਆਪਕ ਸੱਤਾ ਪ੍ਰਗਟ ਹੋ ਜਾਂਦੀ ਹੈ :

ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥[45]

ਗੁਰੂ ਦੀ ਉਪਰੋਕਤ ਆਵੱਸ਼ਕਤਾ ਦੇ ਅਨੁਭਵ ਤੋਂ ਸੁਭਾਵਿਕ ਹੀ ਸਾਧਕ ਲਈ ਇਹ ਇਕ ਸਮੱਸਿਆ ਪੈਦਾ ਹੁੰਦੀ ਹੈ ਕਿ ਇਸ ਅਗਿਆਨ ਅੰਧਕਾਰ ਦਾ ਵਿਨਾਸ਼ਕ ਸੱਚਾ ਗੁਰੂ ਹੋ ਕੌਣ ਸਕਦਾ ਹੈ ? ਕਿਉਂਕਿ ਜੇ ਸੱਚੇ ਗੁਰੂ ਦੀ ਥਾਂ ਕੱਚਾ ਗੁਰੂ ਮਿਲ ਜਾਏ ਤਾਂ ਉਸ ਦਾ ਮਿਲਾਪ ਸਿੱਖ ਦੇ ਜੀਵਨ ਨੂੰ ਬਰਬਾਦ ਕਰ ਦਿੰਦਾ ਹੈ। ਇਸ ਲਈ ਸੱਚੇ ਅਤੇ ਪਾਖੰਡੀ ਦੋਹਾਂ ਪ੍ਰਕਾਰ ਦੇ ਗੁਰੂਆਂ ਦੀ ਪਹਿਚਾਣ ਕਰਨੀ ਸਿੱਖ ਲਈ ਅਤਿਅੰਤ ਆਵੱਸ਼ਕ ਹੈ।

## ਪਾਖੰਡੀ ਗੁਰੂ ਦੇ ਲੱਛਣ

ਮਧਕਾਲ ਦੀਆਂ ਸਾਰੀਆਂ ਧਾਰਮਿਕ ਪੱਧਤੀਆਂ ਨੇ ਮੰਨਿਆ ਹੈ ਕਿ ਅਗਿਆਨੀ ਸਿਖ ਨੂੰ ਜੇ ਅਗਿਆਨੀ ਗੁਰੂ ਮਿਲ ਜਾਏ ਤਾਂ ਦੋਹਾਂ ਦਾ ਹੀ ਵਿਨਾਸ਼ ਹੋ ਜਾਂਦਾ ਹੈ। ਗੁਰੂ ਗ੍ਰੰਥ ਬਾਣੀ ਅਨੁਸਾਰ ਵੀ ਕੱਚੇ ਗੁਰੂ ਤੋਂ ਕਦੇ ਜੀਵਨ ਦੇ ਆਦਰਸ਼ ਦੀ ਪ੍ਰਾਪਤੀ ਨਹੀਂ ਹੋ ਸਕਦੀ[46] ਕਿਉਂਕਿ ਉਹ ਤਾਂ ਆਪ ਅਗਿਆਨ ਦੇ ਅੰਧਕਾਰ ਨਾਲ ਅੰਨ੍ਹਾਂ ਹੁੰਦਾ ਹੈ ਅਤੇ ਹੋਛੀ ਮਤ ਕਾਰਨ ਭੰਭਲ ਭੂਸਿਆਂ ਵਿਚ ਭਟਕਦਾ ਫਿਰਦਾ ਹੈ।[47] 'ਮਾਝ ਦੀ ਵਾਰ' ਵਿਚ

40. ਸ੍ਰੀਮਦਭਗਵਤਗੀਤਾ: 5, 16
41. ਸੁੰਦਰ ਬਿਲਾਸ, ਪੰਨਾ 138
42. ਰਤਨ ਸਾਗਰ, ਪੰਨਾ 142
43. ਸਿਰੀ, 3,39
44. ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥
ਭਇਓ ਪ੍ਰਗਾਸੁ ਸਰਬ ਉਜੀਆਰਾ, ਗੁਰ ਗਿਆਨੁ ਮਨਹਿ ਪ੍ਰਗਟਾਇਓ ॥ ਗਉੜੀ, 5, 209
45. ਵਾਰ ਆਸਾ, 1,470
46. ਕਾਚੇ ਗੁਰ ਤੇ ਮੁਕਤਿ ਨ ਹੂਆ ॥ ਰਾਮਕਲੀ, 1,932
47. ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥ ਸੂਹੀ, 1,767

ਗੁਰੂ ਫੁਰਮਾਂਦੇ ਹਨ ਕਿ ਜਿਹੜਾ ਗੁਰੂ ਝੂਠ ਬੋਲ ਕੇ ਮੁਰਦਾਰ ਖਾਂਦਾ ਹੈ ਅਤੇ ਹੋਰਾਂ ਨੂੰ ਉਪਦੇਸ਼ ਦਿੰਦਾ ਹੈ, ਉਹ ਆਪ ਵੀ ਮਾਇਆ ਦੇ ਮੋਹ ਨਾਲ ਠੱਗਿਆ ਹੋਇਆ ਹੈ।[48] ਗੁਰੂ ਰਾਮਦਾਸ ਜੀ ਦਾ ਵਿਚਾਰ ਹੈ ਕਿ ਜਿਸ ਦਾ ਮਾਲਕ ਹੀ ਕੰਗਾਲ ਹੋਵੇ ਉਸ ਦਾ ਸੇਵਕ ਰੱਜਿਆ ਹੋਇਆ ਕਿਵੇਂ ਕਿਹਾ ਜਾ ਸਕਦਾ ਹੈ।[49] ਇਸ ਲਈ ਅਧਿਆਤਮ ਮਾਰਗ ਵਿਚ ਸਫਲਤਾ ਦੀ ਪ੍ਰਾਪਤੀ ਲਈ ਸਤਿਗੁਰ ਦੀ ਪਹਿਚਾਣ ਅਨਿਵਾਰਯ ਹੈ।

## ਸੱਚੇ ਗੁਰੂ ਦੀ ਪਹਿਚਾਣ ਅਤੇ ਸਮਰਥਾ

ਗੁਰੂ ਨਾਨਕ ਸਿੱਧ ਗੋਸ਼ਟਿ ਵਿਚ ਲਿਖਦੇ ਹਨ ਕਿ ਵਾਸਤਵ ਵਿਚ ਈਸ਼ਵਰ ਆਪ ਹੀ ਗੁਰੂ ਹੈ ਜੋ ਵਿਆਪਕ ਰੂਪ ਵਿਚ ਸ੍ਰਿਸ਼ਟੀ ਦੀ ਪਾਲਣਾ ਕਰ ਰਿਹਾ ਹੈ।[50] ਪਰ ਜਦੋਂ ਉਸ ਦੀ ਗਿਆਨ ਜੋਤਿ ਕਿਸੇ ਮਨੁੱਖੀ ਸਰੀਰ ਵਿਚ ਅਵਤ੍ਰਿਤ ਹੁੰਦੀ ਹੈ ਤਾਂ ਉਸ ਵੇਲੇ ਉਸ ਦੇਹ ਧਾਰੀ ਗੁਰੂ ਦੀ ਸਭ ਤੋਂ ਪ੍ਰਮੁੱਖ ਪ੍ਰਾਪਤੀ ਉਸ ਦੀ ਆਤਮਾ ਦਾ ਈਸ਼ਵਰ ਨਾਲ ਮਿਲਾਪ ਕਹੀ ਜਾ ਸਕਦੀ ਹੈ।[51] ਸੁਆਲ ਇਹ ਪੈਂਦਾ ਹੁੰਦਾ ਹੈ ਕਿ ਉਸ ਦੇਹ ਧਾਰੀ ਗੁਰੂ ਦਾ ਈਸ਼ਵਰ ਨਾਲ ਮਿਲਾਪ ਤਥਾ ਤਦਰੂਪਤਾ ਦਾ ਕੀ ਪ੍ਰਮਾਣ ਹੈ? ਇਸ ਦੇ ਉੱਤਰ ਵਿਚ ਗੁਰੂ ਗ੍ਰੰਥ ਬਾਣੀ ਗੁਰੂ ਦੇ ਵਿਅਕਤਿਤ੍ਵ ਦੀ ਬਹੁ ਪੱਖੀ ਸਮਰਥਾ ਤੇ ਅਨੰਤ ਗੁਣਾਂ ਦਾ ਵਿਸਤ੍ਰਿਤ ਵਿਵੇਚਨ ਪੇਸ਼ ਕਰਦੀ ਹੈ ਜਿਸ ਤੋਂ ਉਸ ਦੀ ਈਸ਼ਵਰ ਨਾਲ ਤਦਰੂਪਤਾ ਵਾਲੇ ਤੱਥ ਦਾ ਸਮਾਧਾਨ ਹੋ ਜਾਂਦਾ ਹੈ।

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਉਹ ਵਿਅਕਤੀ ਹੈ ਜਿਸ ਦੇ ਮਿਲਾਪ ਨਾਲ ਮਨੁੱਖੀ ਮਨ ਅਨੰਦਿਤ ਹੋ ਜਾਂਦਾ ਹੈ, ਅਤੇ ਆਪਣੀ ਦੁਬਿਧਾ ਤੇ ਭਟਕਣ ਨੂੰ ਮਿਟਾ ਕੇ ਪਰਮ ਪਦ ਦੀ ਅਵਸਥਾ ਵਿਚ ਲੀਨ ਹੋ ਜਾਂਦਾ ਹੈ।[52] ਪੂਰੇ ਗੁਰੂ ਦੀ ਇਕ ਇਹ ਵੀ ਨਿਸ਼ਾਨੀ ਹੁੰਦੀ ਹੈ ਕਿ ਉਹ ਨਾਮ ਦੀ ਪੂੰਜੀ ਦੇ ਕੇ ਭਰਮਾਂ ਨੂੰ ਦੂਰ ਕਰ ਦਿੰਦਾ ਹੈ ਜਿਸ ਕਰਕੇ ਜਨਮ ਮਰਨ ਦੀ ਸੋਝੀ ਹੋ ਜਾਂਦੀ ਹੈ।[53] ਸੰਤ ਕਬੀਰ ਜੀ ਦਾ ਵਿਚਾਰ ਹੈ ਕਿ ਗੁਰੂ ਵਾਸਤਵ ਵਿਚ ਉਹ ਹੀ ਹੋ ਸਕਦਾ ਹੈ ਜਿਸ ਦੇ ਦਰਸ਼ਨ ਕਰਕੇ ਅਤੇ ਬਚਨ ਸੁਣ ਕੇ ਸੰਸਾਰਕ ਪਦਾਰਥਾਂ ਦਾ ਮੋਹ ਖਤਮ ਹੋ ਜਾਂਦਾ ਹੈ ਅਤੇ ਹਰਖ ਸੋਗ ਦੀ ਅੱਗ ਪੋਹ ਨਹੀਂ ਸਕਦੀ।[54] ਬੇਪਰਵਾਹੀ ਸਤਿਗੁਰੂ ਦਾ ਇਕ ਵਿਸ਼ਿਸ਼ਟ ਗੁਣ ਹੈ।[55]

---

48. ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥ ਵਾਰ ਮਾਝ, 1,139-40
49. ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥ ਵਾਰ ਗਉੜੀ, 4,406
50. ਰਾਮਕਲੀ, 1,943 51. ਗਉੜੀ ਸੁਖਮਨੀ, 5,286
52. ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥ ਗਉੜੀ, 4,168
53. ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥
ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥ ਆਸਾ, 1,422
54. ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥
ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥ ਸਲੋਕ ਕਬੀਰ, 189,1374
55. ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ ਨਾ ਛੰਦਾ ਬੰਦਾ ॥ ਮਾਰੂ, 1,1024

ਸੱਚਾ ਗੁਰੂ ਇਕ ਸਮਦਰਸੀ ਪੁਰਸ਼ ਹੁੰਦਾ ਹੈ। ਨਿੰਦਾ ਉਸਤਤ ਉਸ ਲਈ ਇਕੋ ਜਿਹੇ ਹੁੰਦੇ ਹਨ। ਉਹ ਇਕ ਅਜਿਹਾ ਸੁਜਾਨ ਪੁਰਖ ਹੈ ਜਿਸ ਦਾ ਹਿਰਦਾ ਬ੍ਰਹਮ ਗਿਆਨ ਨਾਲ ਸਦਾ ਹੀ ਭਰਿਆ ਰਹਿੰਦਾ ਹੈ। ਵਾਸਤਵ ਵਿਚ ਉਹ ਨਿਰੰਕਾਰ ਦੀਆਂ ਸਭ ਸਕਤੀਆਂ ਦਾ ਮਾਲਕ ਹੁੰਦਾ ਹੈ ਅਤੇ ਉਸ ਦੀ ਆਤਮਿਕ ਉਚੱਤਾ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ।[56] ਸਤਿਗੁਰ ਦੇ ਅੰਦਰ ਹਰੀ ਦੇ ਸਾਰੇ ਹੀ ਗੁਣ ਮੌਜੂਦ ਹੁੰਦੇ ਹਨ ਅਤੇ ਉਸ ਦਾ ਮਿਲਾਪ ਸਿੱਖ ਦੇ ਅੰਦਰੋਂ ਹਉਮੈ ਦਾ ਕੰਡਾ ਕੱਢ ਦਿੰਦਾ ਹੈ।[57] ਉਹ ਅੱਠੇ ਪਹਿਰ ਨਾਮ ਵਿਚ ਲੀਨ ਰਹਿੰਦਾ ਹੈ।[58] ਉਸ ਦੀ ਵਡਿਆਈ ਦਾ ਇਕ ਪ੍ਰਮੁੱਖ ਪਖ ਇਹ ਵੀ ਹੈ ਕਿ ਪੰਜੇ ਵਿਕਾਰ ਉਸ ਦੇ ਪੂਰਨ ਰੂਪ ਨਾਲ ਵਸ ਵਿਚ ਹੁੰਦੇ ਹਨ।[59] ਇਸ ਤੋਂ ਇਲਾਵਾ ਸੱਚਾ ਗੁਰੂ ਉਹ ਹੋ ਸਕਦਾ ਹੈ ਜਿਹੜਾ ਆਪਣੇ ਸਿੱਖਾਂ ਨੂੰ ਪੁੱਤਰਾਂ ਵਾਂਗ ਸਮਝਦਾ ਹੈ। ਉਨ੍ਹਾਂ ਦੇ ਮੂੰਹ ਵਿਚ ਪੈਂਦਾ ਵੇਖ ਕੇ ਖੁਸ਼ ਹੁੰਦਾ ਹੈ।[60] ਗੁਰੂ ਅਰਜਨ ਗੁਰੂ ਦੇ ਲੱਛਣਾਂ ਦਾ ਵਿਰਾਟ ਪ੍ਰਦਰਸ਼ਨ ਪ੍ਰਸਤੁਤ ਕਰਦੇ ਹੋਏ ਲਿਖਦੇ ਹਨ ਕਿ :

ਸਫਲ ਦਰਸਨੁ ਪੇਖਤ ਪੁਨੀਤ ॥ ਪਰਸਤ ਚਰਨ ਗਤਿ ਨਿਰਮਲ ਰੀਤਿ ॥
ਭੇਟਤ ਸੰਗਿ ਰਾਮ ਗੁਨ ਰਵੇ॥ ਪਾਰਬ੍ਰਹਮ ਕੀ ਦਰਗਹ ਗਵੇ ॥
ਸੁਨਿ ਕਰਿ ਬਚਨ ਕਰਨ ਆਘਾਨੇ ॥ ਮਨਿ ਸੰਤੋਖੁ ਆਤਮ ਪਤੀਆਨੇ ॥
ਪੂਰਾ ਗੁਰੁ ਅਖਓ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥
ਗੁਣ ਬਿਅੰਤ ਕੀਮਤਿ ਨਹੀ ਪਾਇ ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥[61]

ਸੱਚੇ ਗੁਰੂ ਦਾ ਇਹ ਵੀ ਇਕ ਵਿਸ਼ੇਸ਼ ਲੱਛਣ ਹੈ ਕਿ ਉਹ ਆਪਣੀ ਪੂਜਾ ਕਦੇ ਨਹੀਂ ਕਰਾਉਂਦਾ ਕਿਉਂਕਿ ਉਸ ਨੂੰ ਕਿਸੇ ਕਿਸਮ ਦਾ ਕੋਈ ਲਾਲਚ ਨਹੀਂ ਹੁੰਦਾ।[62] ਉਹ ਸਦਾ ਨਿਰਦੋਖ ਅਤੇ ਨਿਰਵੈਰ ਰਹਿੰਦਾ ਹੈ। ਪੁੱਤਰ ਸ਼ਤਰੂ ਉਸ ਲਈ ਇਕੋ ਜਿਹੇ ਹਨ। ਜੇ ਕੋਈ ਨਿੰਦਕ ਵੀ ਉਸ ਦੀ ਸ਼ਰਨ ਵਿਚ ਆ ਜਾਏ ਤਾਂ ਉਹ ਉਸ ਨੂੰ ਵੀ ਬਖਸ਼ ਦਿੰਦਾ ਹੈ। ਇਸ ਤੋਂ ਇਲਾਵਾ ਉਹ ਕਦੇ ਵੀ ਕਿਸੇ ਦਾ ਬੁਰਾ ਨਹੀਂ ਸੋਚਦਾ। ਉਹ ਇਕ ਬਖਸ਼ਿੰਦ ਹਸਤੀ ਹੁੰਦਾ ਹੈ।[63] ਉਸ ਨੂੰ ਧਰਮ ਦੀ ਧਰਤੀ ਵੀ ਕਿਹਾ ਜਾ ਸਕਦਾ ਹੈ[64] ਉਹ ਸਾਰੀ ਮਾਨਵਤਾ ਦੀ ਆਤਮਿਕ ਸੁਤੰਤਰਤਾ ਦਾ ਇਛੁਕ ਅਤੇ ਦੁੱਖਾਂ ਨੂੰ ਮੇਟ ਕੇ ਸੁੱਖ ਪ੍ਰਦਾਨ ਕਰਨ ਵਾਲਾ ਹੈ।[65] ਹਿਮਾਲਾ ਪਰਬਤ ਦੀ ਤਰ੍ਹਾਂ ਉਹ ਬਰਫ ਦਾ ਘਰ ਹੈ ਅਰਥਾਤ

56. ਸਲੋਕ, ਵਾਰਾਂ ਤੋਂ ਵਧੀਕ, 4, 1421
57. ਵਾਰ ਵਡਹੰਸ, 4,586
58. ਨਾਮਿਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥ ਵਾਰ ਬਿਹਾਗੜਾ, 4,ਮ: 3,552
59. ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥ ਵਾਰ ਗਉੜੀ, 4,304
60. ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ ਗਉੜੀ, 4,164
61. ਗਉੜੀ, ਸੁਖਮਨੀ 5,287
62. ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥ ਸੂਹੀ, 3, 755
63. ਵਾਰ ਗਉੜੀ, 4, ਮ: 4,302
64. ਵਾਰ ਗਉੜੀ, 4, ਮ: 4,302
65. ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰ ॥ ਸਿਰੀ ਰਾਗੁ 1,59

ਉਹ ਸ਼ਾਂਤ ਸਰੂਪ ਸ਼ੁਭਾ ਦਾ ਸੁਆਮੀ ਹੈ।[66] ਅਕਾਲ ਪੁਰਖ ਦੀ ਦਰਗਾਹ ਦੇ ਗਿਆਨ ਰੂਪੀ ਖ਼ਜ਼ਾਨੇ ਦੀ ਕੁੰਜੀ ਕੇਵਲ ਗੁਰੂ ਕੋਲ ਹੀ ਹੁੰਦੀ ਹੈ।[67] ਉਸ ਦੀ ਮਹਾਨ ਸ਼ਖਸੀਅਤ ਵਿਚ ਨਿਮਰਤਾ, ਹਲੀਮੀ, ਗੰਭੀਰਤਾ, ਧੀਰਜ, ਮਤ ਅਤੇ ਸੁਰਤ ਆਦਿ ਅਤਿ ਸੂਖਮ ਦੈਵੀ ਗੁਣ ਹੁੰਦੇ ਹਨ। ਗੁਰੂ ਅਰਜਨ ਸਾਹਿਬ ਦਾ ਇਹ ਅਨੁਭਵ ਹੈ ਕਿ ਸਤਿਗੁਰੂ ਦੇ ਮਿਲਾਪ ਨਾਲ ਮਨ ਸੁਭਾਵਕ ਹੀ ਵਸ ਵਿਚ ਆ ਜਾਂਦਾ ਹੈ[68] ਅਤੇ ਉਸ ਦੇ ਦੀਦਾਰ ਤੋਂ ਠੰਡ ਪੈਂਦੀ ਹੈ। ਸਾਰੇ ਕਾਰਜ ਆਪਣੇ ਆਪ ਸਫਲ ਹੁੰਦੇ ਹਨ ਤੇ ਜਨਮਾਂ ਜਨਮਾਨਤਰਾਂ ਦੇ ਪਾਪ ਕਲੇਸ਼ਾਂ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ।[69] ਉਹ ਪਤਿਤ ਆਤਮਾਵਾਂ ਨੂੰ ਆਪਣੀ ਪਾਰਸ ਛੋਹ ਨਾਲ ਉਧਾਰਨ ਵਿਚ ਪੂਰਨ ਭਾਂਤ ਸਮਰਥ ਹੈ।[70] ਇਸ ਤੋਂ ਇਲਾਵਾ ਸਤਿਗੁਰ ਆਪਣੇ ਅੰਤਿਮ ਸਰੂਪ ਵਿਚ ਇਕ ਸਰਬ-ਵਿਆਪਕ ਅਤੇ ਜਨਮ ਮਰਨ ਤੋਂ ਰਹਿਤ ਅਬਿਨਾਸ਼ੀ ਤੇ ਸਭ ਨੂੰ ਜੀਵਨ ਪ੍ਰਦਾਨ ਕਰਨ ਵਾਲੀ ਇਕ ਨਿਰਾਲੀ ਹਸਤੀ ਹੁੰਦਾ ਹੈ।[71] ਇਸੇ ਲਈ ਗੁਰੂ ਅਰਜਨ ਗੁਰੂ ਨੂੰ ਪਰਮੇਸ਼ਰ ਨਾਲ ਤਦਰੂਪ ਦਸਦੇ ਹੋਏ ਕਹਿੰਦੇ ਹਨ ਕਿ ਗੁਰੂ ਇੰਨਾ ਸ਼ਕਤੀਸ਼ਾਲੀ ਹੁੰਦਾ ਹੈ ਕਿ ਉਸ ਦੀ ਮਹਿਮਾ ਕਹੀ ਹੀ ਨਹੀਂ ਜਾ ਸਕਦੀ।

ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ੧ ॥ ਰਹਾਉ ...॥
ਗੁਰ ਕੀ ਮਹਿਮਾ ਕਥਨੁ ਨਾ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥[72]

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਹੀ ਪੂਜਾ ਲਈ ਇਸ਼ਟ ਦੇਵ ਹੈ। ਉਸ ਦੇ ਸ਼ਬਦ ਦਾ ਸੱਚ ਸਦਾ ਹੀ ਅਮਰ ਹੈ। ਅਜਿਹੇ ਸਮਰਥ ਗੁਰੂ ਦੀ ਪ੍ਰਾਪਤੀ ਵੱਡੇ ਭਾਗਾਂ ਨਾਲ ਹੀ ਹੋ ਸਕਦੀ ਹੈ।[73]

ਸੱਚੇ ਗੁਰੂ ਦੀ ਇਕ ਦ੍ਰਿਸ਼ਟੀ ਹੀ ਮਨੁੱਖ ਦਾ ਪੂਰਨ ਉਧਾਰ ਕਰ ਸਕਦੀ ਹੈ। ਉਸ ਦੇ ਜੀਵਨ ਨੂੰ ਪਲਟ ਕੇ ਰੱਖ ਦਿੰਦੀ ਹੈ।[74] ਉਸ ਦੇ ਇਸ ਪ੍ਰਸਾਦ ਨਾਲ ਲੱਖਾਂ ਖੁਸ਼ੀਆਂ ਤੇ

---

66. ਵਾਰ ਮਾਝ, 1, ਮ: 1. 137
67. ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥ ਮਾਝ, 3. 124
68. ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥
ਧਾਵਤ ਪੰਚ ਰਹੇ ਹਰਿ ਧਿਆਇਆ ॥ ਗਉੜੀ, 4. 165
69. ਗੁਰ ਗੋਬਿੰਦੁ ਪਾਰਬ੍ਰਹਮੁ ਪਰਾ ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ੧ ॥ ਰਹਾਉ ॥
ਅਨਦਿਨੁ ਜਪਉ ਗੁਰੂ ਗੁਰ ਨਾਮ ॥ ਤਾ ਤੇ ਸਿਧਿ ਭਏ ਸਗਲ ਕਾਮ ॥ ੨ ॥
ਦਰਸਨ ਦੇਖਿ ਸੀਤਲ ਮਨ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥ ਗਉੜੀ, 5, 202
70. ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥ ਵਾਰ ਜੈਤਸਰੀ, ਮ: 5, 710
71. ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥ ਸੂਹੀ, ਅਸ਼ਟ, ਮ: 4, 759
72. ਗੋਂਡ, 5, 864
73. ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥........
ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥ ਗੋਂਡ, 5. 864-65
74. ਆਪੁ ਵਿਚਾਰੈ ਸੁ ਪਰਖੈ ਹੀਰਾ ॥ ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥ ਆਸਾ, 1, 413

ਪਾਤਸ਼ਾਹੀਆਂ ਚਰਨਾਂ ਵਿਚ ਰੁਲਣ ਲਗ ਪੈਂਦੀਆ ਹਨ ।[75] ਗੁਰੂ ਇਨਾ ਸ਼ਕਤੀਸ਼ਾਲੀ ਵਿਅਕਤੀ ਹੁੰਦਾ ਹੈ ਕਿ ਉਸ ਨੂੰ ਹਿਰਦੇ ਵਿਚ ਸੰਭਾਲਣ ਨਾਲ ਚਿੰਤਾ, ਹਉਮੈ, ਰੋਗ ਤੇ ਹਰ ਤਰ੍ਹਾਂ ਦੀਆਂ ਮਾਨਸਿਕ ਜਾਂ ਸਰੀਰਿਕ ਪੀੜਾ ਖ਼ਤਮ ਹੋ ਜਾਂਦੀਆ ਹਨ ।[76] ਉਸ ਦੇ ਘਰ ਵਿਚ ਕਿਸੇ ਕਿਸਮ ਦੀ ਥੁੜ ਨਹੀਂ ਹੋ ਸਕਦੀ । ਮਨੁੱਖੀ ਮਨ ਦੇ ਹਰ ਸੰਕਲਪ ਨੂੰ ਪੂਰਿਆ ਕਰਨ ਵਿਚ ਉਹ ਪੂਰਨ ਭਾਂਤ ਸਮਰਥ ਹੁੰਦਾ ਹੈ ।[77] ਇਸੇ ਲਈ ਗੁਰੂ ਗ੍ਰੰਥ ਬਾਣੀ ਉਸ ਨੂੰ ਆਮ ਮਨੁੱਖਾਂ ਵਰਗਾ ਨਹੀਂ ਬਲਕਿ ਨਿਰੰਜਨ ਸਰੂਪ ਕਹਿੰਦੀ ਹੈ ।[78] ਸਤਿਗੁਰੂ ਦੀ ਇਹ ਸ਼ਕਤੀ ਵੇਖ ਕੇ ਸਾਰਾ ਵਿਸ਼ਵ ਹੀ ਉਸ ਦਾ ਸਤਿਕਾਰ ਕਰਦਾ ਹੈ । ਸੰਸਾਰ ਦੇ ਸਾਰੇ ਪਾਤਸ਼ਾਹ, ਅਮੀਰ, ਸਰਦਾਰ ਜੋ ਅਕਾਲ ਪੁਰਖ ਦੇ ਹੀ ਬਣਾਏ ਹੋਏ ਹਨ ਤੇ ਉਸੇ ਦੀ ਹੀ ਦਰਗਾਹ ਦੇ ਮੰਗਤੇ ਹਨ, ਗੁਰੂ ਦੇ ਦਰਬਾਰ ਵਿਚ ਪਾਣੀਹਾਰ ਹਨ ।[79] ਸਤਿਗੁਰ ਦੀ ਸਮਰਥ ਸ਼ਕਤੀ ਸਦਕਾ ਕਾਂ ਵੀ ਹੰਸ ਹੋ ਜਾਂਦੇ ਹਨ ਭਾਵ ਭ੍ਰਿਸ਼ਟ ਬੁਧੀ ਵਾਲੇ ਲੋਕ ਵੀ ਦੇਵਤੇ ਬਣ ਜਾਂਦੇ ਹਨ ।[80]

ਪਿੰਗਲਿਆਂ ਨੂੰ ਪਹਾੜਾਂ ਤੇ ਚੜ੍ਹਨ ਦੀ ਸ਼ਕਤੀ ਪ੍ਰਦਾਨ ਕਰ ਦੇਣੀ, ਅੰਨ੍ਹਿਆਂ ਨੂੰ ਤਿੰਨਾਂ ਭਵਨਾਂ ਦੀ ਸੋਝੀ ਕਰਾ ਦੇਣੀ, ਕੀੜਿਆਂ ਵਰਗੇ ਨਿਤਾਣਿਆਂ ਨੂੰ ਹਾਥੀ ਵਰਗਾ ਬਲ ਬਖਸ਼ ਦੇਣਾ, ਹੰਕਾਰੀਆਂ ਨੂੰ ਨਿਮਰਤਾ ਦਾ ਪੁੰਜ ਬਣਾ ਦੇਣਾ, ਪੈਸੇ ਪੈਸੇ ਲਈ ਤਰਸ ਰਹੇ ਨੂੰ ਲੱਖ ਪਤੀ ਬਣਾ ਦੇਣਾ, ਗੁਰੂ ਦੀ ਸਮਰਥਾ ਦੇ ਪਰਤੱਖ ਚਮਤਕਾਰ ਹਨ ।[81] ਸੱਚੇ ਸਤਿਗੁਰੂ ਦੇ ਸ਼ਬਦ ਜਾਂ ਬਚਨਾਂ ਵਿਚ ਇੰਨੀ ਤਾਸੀਰ ਹੁੰਦੀ ਹੈ ਕਿ ਸੁੱਤੇ ਸਿੱਖ ਦਾ ਮਨ ਵਿੰਨ੍ਹਿਆ ਜਾਂਦਾ ਹੈ ।[82] ਗੁਰੂ ਰਾਮ ਦਾਸ ਸਾਧੂ ਸਤਿਗੁਰੂ ਦੀ ਸ਼ਕਤੀ ਦਾ ਪ੍ਰਦਰਸ਼ਨ ਕਰਦੇ ਹੋਏ ਹੇਠ ਲਿਖੇ ਸ਼ਬਦ ਵਿਚ ਦਸਦੇ ਹਨ ਕਿ ਗੰਗਾ, ਜਮਨਾ, ਗੁਦਾਵਰੀ, ਆਦਿ ਤੀਰਥਾਂ ਦੀ ਪਵਿੱਤਰਤਾ ਗੁਰੂ ਦੀ ਪਵਿੱਤਰਤਾ ਦੇ ਤੁਲ ਨਹੀਂ ਪੁਜ ਸਕਦੀ । ਮਾਨਸਿਕ ਮੈਲ ਨੂੰ ਧੋਣ ਲਈ ਕੇਵਲ ਸਤਿਗੁਰੂ ਹੀ ਸਮਰਥ ਹੁੰਦੇ ਹਨ :

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ।
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧

75. ਲੱਖ ਖੁਸੀਆਂ ਪਾਤਸਾਹੀਆ ਜੇ ਸਤਿਗੁਰ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥ ਸਿਰੀ ਰਾਗ, 5, 54
76. ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥ ਮਾਝ, 5, 99
77. ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥ ਸਿਰੀ, 5, 52
78. ਦੂਜਾ ਨਹੀ ਜਾਨੈ ਕੋਇ ॥ ਸਤਿਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ ੨ ॥ ਰਾਮਕਲੀ, 5, 895
79. ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ
ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥ ਵਾਰ ਬਿਲਾਵਲ, 4, 851
80. ਰਾਮਕਲੀ, 4, 881-82
81. ਬਿਲਾਵਲ, 5, 809-10
82. ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥ ਸਲੋਕ ਕਬੀਰ, 157, 1372

ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥ ੧ ॥ ਰਹਾਉ ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ੨ ॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥ ੩ ॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥[83]

ਸਮਰਥ ਗੁਰੂ ਦੀ ਇਕ ਵੱਡੀ ਨਿਸ਼ਾਨੀ ਇਹ ਵੀ ਹੁੰਦੀ ਹੈ। ਕਿ ਉਹ ਵਿਕਾਰਾਂ ਦੇ ਹੜ੍ਹ ਵਿਚ ਰੁੜ੍ਹਦੀ ਜਾ ਰਹੀ ਮਨੁੱਖੀ ਆਤਮਾ ਨੂੰ ਆਪਣੇ ਆਤਮ ਬਲ ਨਾਲ ਬਚਾ ਲੈਂਦਾ ਹੈ।[84] ਨਿਰਾਸ਼ਾ ਦੀਆਂ ਭਿਆਨਕ ਤੇ ਲੱਖਾਂ ਮਾਰੂ ਲਹਿਰਾਂ ਤੇ ਝਖੜਾਂ ਵਿਚ ਯਤੀਮ ਨਿਆਸਰੇ ਮਨੁੱਖੀ ਮਨ ਦਾ ਸਹਾਰਾ ਕੇਵਲ ਸਤਿਗੁਰੂ ਦੀ ਯਾਦ ਹੀ ਹੋ ਸਕਦੀ ਹੈ।[85] ਗੁਰੂ ਰਾਮਦਾਸ ਵੀ ਅਜਿਹਾ ਹੀ ਵਿਚਾਰ ਕਾਨੜਾ ਰਾਗ ਵਿਚ ਪ੍ਰਸਤੁਤ ਕਰਦੇ ਹਨ :

ਘੂਮਨ ਘੇਰ ਪਰੇ ਬਿਖੁ ਬਿਖਿਆ ਸਤਿਗੁਰ ਕਾਢਿ ਲੀਏ ਦੇ ਹਾਥ ॥[86]

ਸੱਚਾ ਗੁਰੂ ਇੰਨਾ ਸਮਰਥ ਹੁੰਦਾ ਹੈ ਕਿ ਉਸ ਦੀ ਸ਼ਰਨ ਮੌਤ ਦੇ ਭੈ ਤੋਂ ਸੁਤੰਤਰਤਾ ਬਖਸ਼ਦੀ ਹੈ।[87] ਉਹ ਨਾ ਕੇਵਲ ਮਨੁੱਖ ਦੇ ਜੀਵਨ ਵਿਚ ਵਿਗਾਸ ਅਤੇ ਖੇੜੇ ਦਾ ਸਮਾਵੇਸ਼ ਕਰਕੇ ਉਸ ਦੇ ਜੀਵਨ ਨੂੰ ਹਰਿਆ ਭਰਿਆ, ਉਤਸ਼ਾਹ-ਪੂਰਨ ਤੇ ਵਿਗਾਸ ਮਈ ਬਨਾਉਣ ਦੀ ਸਮਰਥਾ ਰੱਖਦਾ ਹੈ ਸਗੋਂ ਸਮੁੱਚੀ ਕੁਦਰਤ ਦੇ ਖੇੜੇ ਦਾ ਵੀ ਉਹੋ ਹੀ ਸ੍ਰੋਤ ਹੈ।[88] ਗੁਰੂ ਗ੍ਰੰਥ ਬਾਣੀ ਵਿਚ ਗੁਰੂ ਦੀ ਸਮਰਥਾ ਦਾ ਭੱਟਾਂ ਨੇ ਆਪਣੇ ਸਵੱਈਆਂ ਵਿਚ ਬੜਾ ਭਰਪੂਰ ਵਰਣਨ ਕੀਤਾ ਹੈ। ਇਸੇ ਲਈ ਉਹ ਸਮਰਥ ਗੁਰੂ ਰਾਮਦਾਸ ਦੀ ਪਾਰਸ ਛੋਹ ਪ੍ਰਾਪਤ ਕਰਨ ਲਈ ਵਿਲਕਦੇ ਪ੍ਰਤੀਤ ਹੁੰਦੇ ਹਨ।[89] ਉਹ ਗੁਰੂ ਜੋਤ ਨੂੰ ਜੁਗੋ ਜੁਗ ਅਟੱਲ ਸਮਝਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਪ੍ਰਹਿਲਾਦ ਦੀ ਰੱਖਿਆ ਕਰਕੇ ਹਰਨਾਖਸ ਨੂੰ ਮਾਰਨ ਵਾਲਾ, ਦੁਹਸਾਸਨ ਦੀ ਸਭਾ ਵਿਚ ਦ੍ਰੋਪਤੀ ਦੀ ਲਾਜ ਰੱਖਣ ਵਾਲਾ, ਸੁਦਾਮੇ ਦੀ ਨਿਰਧਨਤਾ ਨੂੰ ਦੂਰ ਕਰਕੇ ਦੁੱਖਾਂ ਤੋਂ ਸੁਤੰਤਰਤਾ ਦੇਣ ਵਾਲਾ ਗੁਰੂ ਅਵਤਾਰ ਦੇ ਰੂਪ ਵਿਚ ਮਾਨਵ ਕਲਿਆਣ ਲਈ ਅਵਤ੍ਰਿਤ ਹੁੰਦਾ ਹੈ।[90] ਗੁਰੂ ਦੀ ਅਪਾਰ ਸਮਰਥਾ ਤਕ ਕੇ ਹੀ ਭੱਟਾਂ ਨੇ

---

83. ਮਲਾਰ, 4, ਪੰਨਾ, 1263
84. ਰੁੜਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥ ਵਾਰ ਮਾਰੂ, 5, ਮ: 5, 1097
85. ਝਖ ਝਾਂਞ ਉਹਾੜ ਲਹਰੀ ਵਹਨਿ ਲਖੇਸਰੀ ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥ ਸਲੋਕ ਵਾਰਾਂ ਤੋਂ ਵਧੀਕ, 1, 1410
86. ਕਾਨੜਾ, 4, 1296
87. ਜਾਗਤੁ ਜਾਗਿ ਰਹੈ ਲਿਵ ਲਾਇ ॥ ਗੁਰ ਪਰਚੈ ਤਿਸੁ ਕਾਲੁ ਨ ਖਾਇ ॥ ਬਿਲਾਵਲ, 1, 840
88. ਗੁਰਿ ਵਣੁ ਤ੍ਰਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥ ਵਾਰ ਰਾਮਕਲੀ, 5, ਮ: 5, 958
89. ਸਵਈਏ ਮਹਲੇ ਚੌਥੇ ਕੇ, ਪੰਨਾ 1400
90. ਸਵਈਏ ਮਹਲੇ ਚੌਥੇ ਕੇ, ਪੰਨਾ 1400

ਗੁਰੂ ਨੂੰ ਜਪਣ ਉਤੇ ਜ਼ੋਰ ਦਿੱਤਾ ਹੈ ਅਤੇ ਉਸ ਦੀ ਅਸੀਮ ਸ਼ਕਤੀ ਤੇ ਮਹਿਮਾਂ ਦਾ ਰੱਜ ਕੇ ਗਾਇਨ ਕੀਤਾ ਹੈ।[91] ਗੁਰੂ ਦੀ ਸਮਰਥਾ ਦਾ ਜਿਕਰ ਕਰਦੇ ਹੋਏ ਭੱਟ ਲਿਖਦੇ ਹਨ ਕਿ ਸੱਚਾ ਗੁਰੂ ਇਕ ਅਚਰਜ ਗਿਆਨ ਪ੍ਰਕਾਸ਼ਕ ਹਸਤੀ ਹੈ। ਹਰ ਅਵਤਾਰ ਵਿਚ ਉਸੇ ਦੀ ਹੀ ਜੋਤ ਕੰਮ ਕਰਦੀ ਹੈ। ਆਪਣੇ ਪਰਮਾਤਮਾ ਰੂਪ ਵਿਚ ਉਹ ਸ੍ਰਿਸ਼ਟੀ ਦਾ ਕਰਤਾ, ਸੰਚਾਲਕ ਅਤੇ ਸੰਘਾਰਕ ਹੈ। ਸ਼ਿਵਜੀ ਅਤੇ ਬ੍ਰਹਮਾ ਆਦਿ ਦੇਵਤੇ, ਸਭ ਉਸੇ ਦਾ ਧਿਆਨ ਧਰਦੇ ਹਨ। ਅਜਿਹਾ ਗੁਰੂ ਅਟੱਲ ਅਤੇ ਸਦਾ ਸਲਾਮਤ ਆਦਿ ਪੁਰਖ ਹੈ।[92]

ਗੁਰੂ ਦੇ ਸ਼ਬਦ ਵਿਚ ਇੰਨੀ ਤਾਕਤ ਹੈ ਕਿ ਉਹ ਕੱਚ ਰੂਪ ਮਨੁੱਖ ਨੂੰ ਸੋਨੇ ਵਰਗਾ ਕੀਮਤੀ ਬਣਾ ਦਿੰਦਾ ਹੈ ਅਰਥਾਤ ਉਸ ਦੀ ਪਾਰਸ ਛੋਹ ਨਾਲ ਦੈਵੀ ਗੁਣਾਂ ਨਾਲ ਸੰਪੰਨ ਹੋ ਕੇ ਮਨੁੱਖ ਸਮਾਜਿਕ ਵਾਤਾਵਰਣ ਵਿਚ ਮਾਨਵਤਾ ਲਈ ਵਧੇਰੇ ਉਪਯੋਗੀ ਸਿੱਧ ਹੁੰਦਾ ਹੈ। ਗੁਰੂ ਦਾ ਨਾ ਲੈਣ ਨਾਲ ਹੀ ਜ਼ਹਿਰ ਅੰਮ੍ਰਿਤ ਵਿਚ ਬਦਲ ਸਕਦੀ ਹੈ। ਲੋਹੇ ਦੇ ਕਾਲੇ ਰੰਗ ਵਰਗਾ ਮਨੁੱਖੀ ਮਨ ਗੁਰੂ ਦੁਆਰਾ ਪ੍ਰਾਪਤ ਹੋਏ ਨਾਮ ਰੰਗ ਨਾਲ ਲਾਲੋ ਲਾਲ ਹੋ ਜਾਦਾ ਹੈ। ਪੱਥਰ ਦਿਲ ਵੀ ਗਿਆਨ ਰੂਪੀ ਹੀਰੇ ਵਰਗੀ ਚਮਕ ਮਾਰਨ ਲਗ ਪੈਂਦੇ ਹਨ। ਲੱਕੜ ਵਰਗੇ ਆਕੜੇ ਮਨਾਂ ਵਿਚ ਹਲੀਮੀ, ਨਿਮਰਤਾ ਤੇ ਆਤਮਿਕ ਸੁਗੰਧੀ ਨਾਲ ਚੰਦਨ ਵਰਗੀ ਖੁਸ਼ਬੂ ਭਰ ਦੇਣਾ ਤੇ ਪਸ਼ੂਆਂ ਤੋਂ ਦੇਵਤਿਆਂ ਵਾਲਾ ਆਚਰਣ ਬਖਸ਼ਣਾ ਸੱਚੇ ਗੁਰੂ ਦੀ ਸਮਰਥਾ ਦੇ ਅਲੌਕਿਕ ਚਮਤਕਾਰ ਹਨ।[93] ਜਿਸ ਦੇ ਸਿਰ ਉਤੇ ਇੰਨੇ ਵੱਡੇ ਅਤੇ ਸਮਰਥ ਗੁਰੂ ਦਾ ਹੱਥ ਹੋਵੇ। ਦੁਨੀਆਂ ਦੀ ਵੱਡੀ ਤੋਂ ਵੱਡੀ ਰਾਜਸੀ ਜਾਂ ਕੋਈ ਹੋਰ ਤਾਕਤ ਵੀ ਉਸ ਦਾ ਕੁਝ ਨਹੀਂ ਵਿਗਾੜ ਸਕਦੀ।[94] ਗੁਰੂ ਰਿੱਧੀਆਂ ਸਿੱਧੀਆਂ-ਆਦਿ ਦਿਬ ਅਤੇ ਕਰਾਮਾਤੀ ਸ਼ਕਤੀਆਂ ਦਾ ਸ੍ਰੋਤ ਹੁੰਦਾ ਹੈ।[95] ਉਹ ਉਚੇ ਟਿਕਾਣੇ ਵਾਲਾ ਪੂਰਣ ਸੂਝ ਬੂਝ

---

91. ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ ਕਵਲ ਨੈਨ ਮਧੁਰ ਬੈਨ ਕੋਟਿ
ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯ੍ਯੁ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
ਸਵਈਏ ਮਹਲੇ ਚਉਥੇ ਕੇ, 1402

92. ਸਵਈਏ ਮਹਲੇ ਚਉਥੇ ਕੇ, 1400

93. ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥
ਲਉਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥
ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥
ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥
ਸਵਈਏ ਮਹਲੇ ਚਉਥੇ ਕੇ, 1399

94. ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥
ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥
ਸਵਈਏ ਮਹਲੇ ਚਉਥੇ ਕੇ, 1399

95. ਸਵਈਏ ਮਹਲੇ ਚਉਥੇ ਕੇ, 1400

', ਆਕਾਰ ਰਹਿਤ, ਬੇਅੰਤ, ਅਤੁੱਲ ਅਤੇ ਅਪਰੰਪਰ ਹਸਤੀ ਹੈ। ਗਯੰਦ ਭਟ ਦਾ ਵਿਚਾਰ ਹੈ ਕਿ ਗੁਰੂ ਹਰੀ ਦਾ ਰੂਪ ਹੁੰਦਾ ਹੈ। ਉਹੀ ਬਲ ਰਾਜੇ ਨੂੰ ਛਲਣ ਵਾਲਾ, ...ਤੀ ਦਾਤਾ ਤੇ ਨਿਹਕਲੰਕ ਅਵਤਾਰ ਹੈ। ਉਸ ਦਾ ਡੰਕਾ ਚਹੁੰਆਂ ਕੂੰਟਾਂ ਵਿਚ ਵਜ ਰਿਹਾ ...ਰਥਾਤ ਉਸ ਦੀ ਪ੍ਰਤਿਭਾ ਦਾ ਕੋਈ ਸਾਨੀ ਨਹੀਂ। ਉਹ ਪਾਪ ਖੰਡਨ ਤੇ ਹਰ ਥਾਂ ਵਰਤਾਉਣ ਵਾਲਾ, ਸਭ ਪ੍ਰਾਣੀਆਂ ਵਿਚ ਮੌਜੂਦ, ਦੇਵਤਿਆ ਦਾ ਵੀ ਦੇਵਤਾ ਹੈ। ...ਰਾਂ ਮੂਹਾਂ ਵਾਲੇ ਸ਼ੇਸ਼ ਨਾਗ ਵਿਚ ਵੀ ਉਹੀ ਹੈ। ਗੁਰੂ ਹੀ ਮਛ ਕੱਛ ਤੇ ਵਰਾਹ ਆਦਿ ...ਤਾਰਾਂ ਦੇ ਰੂਪ ਵਿਚ ਅਵਤ੍ਰਿਤ ਹੁੰਦਾ ਹੈ। ਇਸੇ ਗੁਰੂ ਨੇ ਹੀ ਕ੍ਰਿਸ਼ਨ ਦੇ ਰੂਪ ਵਿਚ ...ਨਾ ਦੇ ਕੰਢੇ ਗੇਂਦ ਆਦਿ ਖੇਡਾਂ ਖੇਡੀਆਂ ਸਨ।[96] ਸਾਰੇ ਵਿਸ਼ਵ ਦਾ ਪਾਸਾਰ ਗੁਰੂ ਦੀ ...ਕੌਰਤ ਹੈ। ਉਹ ਆਪਣੀ ਸਮਰਥ ਸ਼ਕਤੀ ਨਾਲ ਚੁਰਾਸੀ ਲੱਖ ਜੂਨ ਪੈਦਾ ਕਰਕੇ ਸਭ ...ਤਕ ਪਹੁੰਚਾ ਰਿਹਾ ਹੈ।[97] ਗੁਰੂ ਦੀ ਸਮਰਥ ਕਲਾ ਪ੍ਰਤਿਪਾਦਨ ਕਰਦੇ ਹੋਏ ਭਟ ...ਦੇ ਹਨ :

ਕਵਨੁ ਜੋਗੁ ਕਉਨੁ ਗਯਾਨੁ ਧਯਾਨੁ ਕਵਨ ਬਿਧਿ ਉਸਤਤਿ ਕਰੀਐ ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ਹਰਿ ਗੁਰੂ ਨਾਨਕੁ ਜਿਨ ਪਰਸਿਓ ਤੇ ਇਤ ਉਤ ਸਦਾ ਮੁਕਤੇ ॥[98]

ਗੁਰੂ ਦੀ ਅਲੌਕਿਕ ਸ਼ਕਤੀ ਦਾ ਵਰਣਨ ਕਰਦੇ ਹੋਏ ਗੁਰੂ ਅਮਰ ਦਾਸ ਜੀ ਲਿਖਦੇ ...ਕਿ ਗੁਰੂ ਡੁਬਦੇ ਪੱਥਰਾਂ ਨੂੰ ਵੀ ਤਾਰ ਸਕਦਾ ਹੈ ਅਰਥਾਤ ਉਹ ਹਰ ਅਸੰਭਵ ਗੱਲ ਨੂੰ ...ਬਣਾ ਸਕਣ ਦੀ ਸਮਰਥਾ ਰੱਖਦਾ ਹੈ।[99] ਉਸ ਦੀ ਕਲਾ ਹਰ ਪਾਸਿਓਂ ਪੂਰਨ ...[100] ਸਤਿਗੁਰੂ ਅਪਹੁੰਚ ਹੈ, ਉਸ ਦੀ ਸ਼ਕਤੀ ਅਗਮ ਅਗਾਧ ਹੈ।[101] ਗੁਰੂ ਮੁਰਦੇ ਨੂੰ ਜਿਵਾ ਸਕਦਾ ਹੈ।[102] ਉਹ ਨਿਤਾਣਿਆਂ ਦਾ ਤਾਣ, ਨਿਮਾਣਿਆਂ ਦਾ ਮਾਣ, ਨਿਡਰਤਾ

---

ਸਵਈਏ ਮਹਲੇ ਚਉਥੇ ਕੇ, 1403

ਸਵਈਏ ਮਹਲੇ ਚਉਥੇ ਕੇ, 1403

ਸਵਈਏ ਮਹਲੇ ਪੰਜਵੇਂ ਕੇ, 1386

ਗੁਣਦਾਤਾ ਹਰਿ ਰਾਇ ਹੈ ਹਮ ਅਵਗੁਣਿਆਰੇ ॥
ਪਾਪੀ ਪਾਥਰ ਡੁਬਦੇ ਗੁਰਮਤਿ ਹਰਿ ਤਾਰੇ ॥ ਗਉੜੀ 3, 163

. ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ਗੁਰ ਕਾ ਸਬਦੁ ਸਦਾ ਸਦ ਅਟਲਾ ॥......
ਜਨਮ ਮਰਨ ਦੁਖ ਫਾਹਾ ਕਾਟਿਆ ॥ ਕਹੁ ਨਾਨਕ ਗੁਰਿ ਪਤਿਤ ਉਧਾਰਿਆ ॥
ਪ੍ਰਭਾਤੀ, 5, 1339-40

. ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥
ਕਲਿਆਨ, 4, 1323

. ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥
ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥ ਸੋਰਠਿ, 5, 614

ਬਖਸ਼ਨ ਵਾਲਾ ਆਪ ਹੀ ਅਕਾਲ ਪੁਰਖ ਹੈ।[103] ਉਹ ਅਨਾਥਾਂ ਦਾ ਨਾਥ, ਭਗਤ ਵਛਲ, ਨਿਹਿਰਿਆਂ ਦੀ ਧਿਰ, ਨਿਗਤਿਆਂ ਦੀ ਗਤ, ਨਿਥਾਂਵਿਆਂ ਦੀ ਥਾਂ ਅਤੇ ਸਦਾ ਹੀ ਅੰਗ ਸੰਗ ਰਹਿਣ ਵਾਲਾ ਹੈ।[104]

ਗੁਰੂ ਅਰਜਨ ਦੁਆਰਾ ਪ੍ਰਸਤੁਤ ਹੇਠ ਲਿਖੇ ਸ਼ਬਦ ਵਿਚ ਗੁਰੂ ਦੀ ਸਮਰਥਾ ਦਾ ਭਰਪੂਰ ਪ੍ਰਦਰਸ਼ਨ ਹੈਰਾਨ ਕਰਨ ਵਾਲਾ ਹੈ। ਉਸ ਦੀ ਅਗਾਧ ਹਸਤੀ ਦੀ ਝਲਕ ਮਨੁੱਖੀ ਮਨ ਨੂੰ ਵਿਸਮਾਦ ਵਿਚ ਲੈ ਜਾਂਦੀ ਹੈ। ਇਸ ਵਿਚ ਉਨ੍ਹਾਂ ਨੇ ਗੁਰੂ ਨੂੰ ਆਪਣੀ ਮਰਜ਼ੀ ਦਾ ਬਾਦਸ਼ਾਹ, ਜੋ ਚਾਹੇ ਕਰ ਸਕਣ ਵਾਲਾ, ਤੀਰਥ, ਪਾਰਜਾਤ, ਮਨਸਾ ਪੂਰਨਹਾਰ, ਉਧਾਰਨਹਾਰ, ਨਿਰੰਕਾਰ, ਊਚਾ, ਅਗਮ, ਅਪਾਰ ਅਤੇ ਅਕਥ ਕਹਿ ਕੇ ਉਸ ਦੀ ਪੂਜਾ ਤੇ ਸੇਵਾ ਕਰਨ ਦੀ ਪ੍ਰੇਰਨਾ ਪ੍ਰਦਾਨ ਕੀਤੀ ਹੈ :

ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰੁ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥ ੨ ॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ੩ ॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥[105]

ਗੁਰੂ ਗ੍ਰੰਥ ਬਾਣੀ ਅਨੁਸਾਰ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਸਤਿਗੁਰੂ ਆਪਣੇ ਮੂਲ ਰੂਪ ਵਿਚ ਇਕ ਅਸੀਮ ਸ਼ਕਤੀ ਹੈ ਜੋ ਹਰ ਥਾਂ ਵਿਆਪਕ ਹੈ। ਉਹ ਸਭ ਦੀਆਂ ਇੱਛਾਵਾਂ ਅਤੇ ਪ੍ਰਾਰਥਨਾਵਾਂ ਦਾ ਉੱਤਰ ਦਿੰਦਾ ਹੈ। ਅੱਜ ਜੇ ਇਨਸਾਨ ਉਸ ਦੀ ਇਸ ਸਰਬ-ਵਿਆਪਕ ਸੱਤਾ ਨਾਲ ਆਪਣਾ ਸੰਬੰਧ ਜੋੜ ਲਵੇ, ਤਾਂ ਉਹ ਹਰ ਛਿਣ ਉਸ ਕੋਲੋਂ ਅਗਵਾਈ ਪ੍ਰਾਪਤ ਕਰ ਸਕਦਾ ਹੈ। ਇਹ ਸ਼ਕਤੀ ਗੁਰੂ ਗ੍ਰੰਥ ਬਾਣੀ ਅਨੁਸਾਰ ਅਕਾਲ ਪੁਰਖ ਆਪ ਹੀ ਹੈ ਪਰ ਈਸ਼ਵਰ ਦੀ ਇਹ ਗੁਰੂ ਜੋਤਿ ਜਦੋਂ ਕਿਸੇ ਮਨੁੱਖੀ ਸ਼ਰੀਰ ਵਿਚ

103. ਭੈਰਉ, 5, 1142
104. ਸਾਰੰਗ, 5, 1202
105. ਸਿਰੀ, 5, 52

ਅਵਤ੍ਰਿਤ ਹੁੰਦੀ ਹੈ ਤਾਂ ਉਸ ਦੇ ਗੁਰੂ ਹੋਣ ਦੀ ਪਹਿਚਾਣ ਉਪਰੋਕਤ ਗੁਰੂ ਦੇ ਗੁਣਾਂ ਅਤੇ ਸਮਰਥ ਸ਼ਕਤੀਆਂ ਦੁਆਰਾ ਸਹਿਜੇ ਹੀ ਹੋ ਸਕਦੀ ਹੈ। ਸਰੀਰ ਰੂਪ ਵਿਚ ਇਹ ਜੋਤਿ ਸੁਰੂਪ ਗੁਰੂ, ਦੁਨੀਆ ਦਾਰਾਂ ਵਾਂਗ ਹੀ ਕੰਮ ਕਰਦਾ ਦਿਖਾਈ ਦਿੰਦਾ ਹੈ, ਪਰ ਵਾਸਤਵ ਵਿਚ ਉਹ ਇਸ ਵਿਲਾਸੀ ਸੰਸਾਰ ਦਾ ਵਾਸੀ ਨਾ ਹੋ ਕੇ, ਸਰੀਰਕ ਧਰਮਾ ਤੋਂ ਉੱਚਾ ਆਪਣੇ ਸ਼ਬਦ ਸੁਰੂਪ ਵਿਚ ਸੱਚ ਖੰਡ ਦਾ ਵਾਸੀ ਹੁੰਦਾ ਹੈ। ਇਸ ਲਈ ਸੰਖੇਪ ਸ਼ਬਦਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਾਵੇਂ ਗੁਰੂ ਆਪਣੇ ਵਾਸਤਵਿਕ ਸੁਰੂਪ ਵਿਚ ਸਰਬ ਵਿਆਪਕ ਪਰਮਾਤਮਾ ਆਪ ਹੀ ਹੈ, ਪਰ ਸਰੀਰਕ ਰੂਪ ਵਿਚ ਉਹ ਈਸ਼ਵਰ ਨਾਲ ਤਦਰੂਪ, ਅਗਿਆਨ ਅੰਧਕਾਰ ਦਾ ਵਿਨਾਸ਼ਕ, ਬੰਧਨ ਰੂਪ ਪ੍ਰਕ੍ਰਿਤੀ ਨੂੰ ਪਹਿਚਾਨਣ ਵਾਲਾ, ਵਿਕਾਰਾਂ ਦੀਆਂ ਪਕੜਾਂ ਤੋਂ ਮੁਕਤ, ਇਕ ਅਜਿਹਾ ਮਹਾ ਪੁਰਸ਼ ਹੁੰਦਾ ਹੈ ਜੋ ਆਪ ਗ੍ਰਿਹਸਥ, ਸਮਾਜ ਅਤੇ ਸੰਸਾਰ ਵਿਚ ਰਹਿੰਦਾ ਹੋਇਆ ਸ਼ਬਦ ਦੇ ਪ੍ਰਕਾਸ਼ ਨਾਲ, ਸੰਸਾਰ ਨੂੰ ਵਿਵੇਕ ਨੇਤ੍ਰ ਪ੍ਰਦਾਨ ਕਰਦਾ ਹੈ ਅਤੇ ਬਾਹਰੀ ਜਗਤ ਨਾਲੋਂ ਉਸ ਦੀ ਚੇਤਨਾ ਦੇ ਪ੍ਰਵਾਹ ਨੂੰ ਉਲਟਾ ਕੇ, ਅੰਤਰ ਮੁਖੀ ਬਣਾਉਂਦਾ ਹੋਇਆ, ਘਰ ਵਿਚ ਹੀ ਘਰ ਦਿਖਾ ਦਿੰਦਾ ਹੈ ਅਰਥਾਤ ਪਰਮਾਤਮਾ ਦਾ ਸਾਖਿਆਤ ਅਨੁਭਵ ਕਰਾ ਦਿੰਦਾ ਹੈ।

## ਗੁਰੂ ਦੁਆਰਾ ਆਤਮ ਗਿਆਨ ਅਤੇ ਸਹਜ ਦੀ ਪ੍ਰਾਪਤੀ

**ਬੁੱਧੀ ਦਾ ਯੋਗ ਦਾਨ** : ਸਾਮਾਨਯ ਸਥਿਤੀ ਵਿਚ ਮਨੁੱਖ, ਤ੍ਰੈਗੁਣਾਤਮਕ ਮਾਇਆ ਦੇ ਪ੍ਰਭਾਵ ਅਧੀਨ ਅਤੇ ਇੰਦਰੀਆਂ ਦੀ ਬਾਹਰਮੁਖਤਾ ਦੇ ਕਾਰਨ ਆਪਣੇ ਯਥਾਰਥ ਸੁਧ, ਬੁਧ, ਨਿਤਯ ਅਤੇ ਮੁਕਤ ਸੁਰੂਪ ਨੂੰ ਭੁੱਲ ਜਾਂਦਾ ਹੈ। ਸੰਸਾਰ ਦੀ ਦ੍ਰਿਸ਼ਟਮਾਨ ਅਨੇਕਤਾਂ ਨੂੰ ਵਾਸਤਵਿਕ ਮੰਨਦਾ ਹੋਇਆ ਉਹ ਪੰਜ ਭੂਤਕ ਸਰੀਰ ਨੂੰ ਵੀ ਆਪਣਾ ਵਾਸਤਵਿਕ ਸੁਰੂਪ ਸਮਝਣ ਲਗ ਪੈਂਦਾ ਹੈ। ਇਸ ਸਥਿਤੀ ਵਿਚ ਉਹ ਮਾਇਆ ਦੇ ਤਮੋ ਗੁਣੀ ਪ੍ਰਭਾਵ ਅਧੀਨ ਹੁੰਦਾ ਹੈ। ਰਜੋ ਗੁਣੀ ਪ੍ਰਭਾਵ ਵਿਚ ਉਹ ਆਪਣੇ ਅੰਦਰ ਹੋਰਾਂ ਨਾਲੋਂ ਆਪਣੇ ਆਪ ਨੂੰ ਵੱਖਰਾ ਸਮਝਦਾ ਹੋਇਆ ਆਪਣੇ ਪਰਾਏ ਦਾ ਭੇਦ ਪੈਦਾ ਕਰ ਲੈਂਦਾ ਹੈ। ਸਤੋ ਗੁਣ ਵਿਚ ਭੌਤਿਕ ਜਗਤ ਦੇ ਮੂਲ ਵਿਚ ਸਥਿਤ ਪਰਾਭੌਤਿਕ ਸੱਤਾ ਦੇ ਅਸਤਿਤ੍ਵ ਸੰਬੰਧੀ ਸੂਝ ਪ੍ਰਾਪਤ ਕਰਦਾ ਹੈ। ਪਰ ਵਿਸ਼ਵ ਦਾ ਇਹ ਤਿੰਨ ਪੱਖੀ ਗਿਆਨ ਸਾਧਕ ਦਾ ਉਦੇਸ਼ ਨਹੀਂ ਸਗੋਂ ਇਸ ਤਿੰਨ ਪ੍ਰਕਾਰ ਦੇ ਗਿਆਨ ਤੋਂ ਵੀ ਪਰੇ ਅਧਿਆਤਮਕ ਗਿਆਨ ਅਥਵਾ ਆਤਮਾਂ ਦੇ ਸੁਰੂਪ ਦੀ ਉਪਲਬਧੀ ਕਰਨਾ ਹੈ। ਚਾਹੇ ਗਿਆਨ ਕਿਸੇ ਵੀ ਪ੍ਰਕਾਰ ਦਾ ਹੋਵੇ, ਗਿਆਨ ਉਤਪਤੀ ਦੀ ਪ੍ਰਾਰੰਭਿਕ ਅਵਸਥਾਂ ਵਿਚ ਬੁੱਧੀ ਦਾ ਸਹਿਯੋਗ ਜ਼ਰੂਰੀ ਹੈ। ਬਿਨਾ ਬੁੱਧੀ ਦੇ ਪ੍ਰਯੋਗ ਤੋਂ ਕਿਸੇ ਵੀ ਪ੍ਰਕਾਰ ਦਾ ਗਿਆਨ ਪੈਦਾ ਹੋਣਾ ਅਸੰਭਵ ਹੈ। ਤੱਥਾਂ ਦੀ ਨਿਸਚਿਤਤਾ ਅਤੇ ਉਨ੍ਹਾਂ ਦੀ ਵਾਸਤਵਿਕਤਾ ਨੂੰ ਸਮਝਣ ਲਈ ਬੁੱਧੀ ਦੀ ਪਰਮ ਆਵਸ਼ਕਤਾ ਹੁੰਦੀ ਹੈ। ਗੁਰੂ ਗ੍ਰੰਥ ਬਾਣੀ ਇਸ ਯਥਾਰਥ ਨੂੰ ਸਵੀਕਾਰ ਕਰਦੀ ਹੈ। ਇਸ ਵਿਚ ਅਧਿਆਤਮਿਕਤਾ ਦੇ ਮੁੱਢਲੇ ਪੜਾਵਾਂ ਵਿਚ ਸਾਧਕ ਲਈ ਬਿਬੇਕ ਬੁੱਧੀ ਦੀ ਆਵੱਸ਼ਕਤਾ ਦਾ ਕਈ ਸਥਲਾਂ ਤੇ ਉਲੇਖ ਹੋਇਆ ਹੈ। ਇਹ ਬਿਬੇਕ ਬੁੱਧੀ ਹੀ ਸਾਧਕ ਨੂੰ ਹਰੀ ਦੇ ਗੁਣ ਗਾਉਣ ਦੀ ਉਤੇਜਨਾ ਪ੍ਰਦਾਨ ਕਰਦੀ ਹੈ।[106] ਨਿਰਮਲਤਾ ਦੀ ਇਸ ਸਾਕਾਰ ਮੂਰਤ[107] ਦੇ ਮਹਾਤਮ

106. ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥
ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ ॥ ਵਾਰ ਗਉੜੀ, 4, ਮ: 3,317

107. ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥ ਕਲਿਆਣ 4, 1325

ਦਾ ਨਿਰੂਪਨ ਕਰਦੇ ਹੋਏ ਸਾਰੰਗ ਰਾਗ ਵਿਚ ਗੁਰੂ ਨਾਨਕ ਲਿਖਦੇ ਹਨ :

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥[108]

ਪਰ ਇਸ ਬਿਬੇਕ ਬੁੱਧੀ ਦਾ ਸਰੂਪ ਆਮ ਬੁੱਧੀ ਨਾਲੋਂ ਕੁਝ ਵੱਖਰਾ ਹੈ। ਇਹ ਬੁੱਧੀ ਉਹ ਮਤ ਹੈ ਜਿਸ ਨਾਲ ਹਉਮੈ ਦਾ ਵਿਨਾਸ਼ ਹੋ ਕੇ ਪ੍ਰਭੂ ਮਿਲਾਪ ਅਤੇ ਉਸ ਦੇ ਚਰਨਾਂ ਵਿਚ ਆਪਣੇ ਆਪ ਨੂੰ ਸਮਰਪਿਤ ਕਰਨ ਦਾ ਚਾਅ ਪੈਦਾ ਹੁੰਦਾ ਹੈ।[109] ਇਸ ਲਈ ਗੁਰੂ ਗ੍ਰੰਥ ਦੇ ਗੁਰੂ ਕਵੀ ਇਸ ਦੀ ਪ੍ਰਾਪਤੀ ਲਈ ਅਕਾਲ ਪੁਰਖ ਅਗੇ ਪ੍ਰਾਰਥਨਾਵਾਂ ਕਰਦੇ ਨਹੀਂ ਥਕਦੇ।[110] ਪਰ ਆਮ ਬੁੱਧੀ ਵਿਚ ਦਿਮਾਗੀ ਕਲਾਬਾਜ਼ੀਆਂ ਅਤੇ ਤਰਕ ਵਿਤਰਕ ਹੁੰਦਾ ਹੈ। ਇਸ ਬੁੱਧੀ ਦੀ ਸੀਮਿਤ ਸਮਰਥਾ ਹਰ ਚੀਜ਼ ਦੀ ਅੰਤਿਮ ਸਾਰਥਕਤਾ ਦਾ ਪੂਰਨ ਨਿਰਣਾ ਨਹੀਂ ਕਰ ਸਕਦੀ। ਇਸ ਦੇ ਆਧਾਰ ਤੇ ਇੰਦਰੀ ਆਤੀਤ ਪਰਮਾਰਥਿਕ ਸਤ ਦੀ ਅਨੁਭੂਤੀ ਤਾਂ ਨਿਤਾਂਤ ਅਸੰਭਵ ਹੈ। ਇਸ ਲਈ ਗੁਰੂ ਨਾਨਕ 'ਜਪੁ' ਰਚਨਾ ਵਿਚ ਕਹਿੰਦੇ ਹਨ :

ਸਹਿਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥[111]

ਇਸ ਸਿਆਣਪ ਆਸ੍ਰਿਤ ਪਰਮਾਰਥਿਕ ਖੇਤਰ ਵਿਚ ਹਰ ਚੁਕਿਆ ਕਦਮ ਬੰਧਨ ਦਾ ਕਾਰਨ ਬਣਦਾ ਹੈ।[112]

ਪਰਮਾਤਮ ਸੱਤਾ ਦਾ ਗਿਆਨ ਬੁੱਧੀ ਦਾ ਵਿਸ਼ਾ ਨਹੀਂ, ਅਨੁਭਵ ਦਾ ਵਿਸ਼ਾ ਹੈ। ਭਾਵੇਂ ਬੁੱਧੀ ਕਿਸੇ ਸੀਮਾ ਤਕ ਸਹਾਇਕ ਅਵੱਸ਼ ਹੁੰਦੀ ਹੈ ਪਰ ਇਹ ਅਨੁਭਵ ਆਪੇ ਦੀ ਪਹਿਚਾਣ ਕਰਕੇ ਭਰਮ ਦੀ ਕਾਈ ਨੂੰ ਮਿਟਾਏ ਬਿਨਾ ਪ੍ਰਾਪਤ ਨਹੀਂ ਹੋ ਸਕਦਾ[113] ਇਸ ਲਈ ਪਰਮਾਤਮਾ ਦੀ ਪ੍ਰਾਪਤੀ ਲਈ ਆਤਮਾਂ ਦੀ ਪਹਿਚਾਣ ਕਰਨੀ ਅਤਿਅੰਤ ਅਵਸ਼ਕ ਹੈ।

**ਆਤਮਾ ਦਾ ਸਰੂਪ ਅਤੇ ਪਰੰਪਰਾ** : ਆਤਮਾ ਪਰਮਾਤਮਾ ਦਾ ਹੀ ਰੂਪ ਹੈ ਅਤੇ ਉਸੇ ਵਾਂਗੂ ਹੀ ਅਮਰ, ਅਜੂਨੀ, ਸਦਾ ਸਲਾਮਤ, ਵਿਆਪਕ, ਹਰਖ ਸੋਗ ਤੋਂ ਰਹਿਤ ਅਤੇ ਪਾਪ ਪੁੰਨ ਤੋਂ ਵਿਮੁਕਤ ਹੈ।[114] ਇਸ ਨੂੰ ਯਥਾਰਥ ਦਾ ਵਿਅਕਤੀਗਤ ਤੇ ਆਂਤਰਿਕ ਪੱਖ ਕਿਹਾ ਜਾ ਸਕਦਾ ਹੈ। ਇਹ ਮਨੁੱਖ ਦਾ ਆਪਣਾ ਆਪ ਹੀ ਹੈ। ਭਾਰਤੀ ਦਰਸ਼ਨ ਅਨੁਸਾਰ ਇਹ ਬ੍ਰਹਮ ਦਾ ਲਘੂ ਰੂਪ ਅਤੇ ਅਬਿਨਾਸ਼ੀ ਤੱਤ ਹੈ। ਬ੍ਰਹਮ ਅਤੇ ਆਤਮਾ ਦੋਵੇਂ ਪਰਾ-ਭੌਤਕ

---

108. ਵਾਰ ਸਾਰੰਗ, 4. ਮ: 1, 1245
109. ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥ ਆਸਾ, 5, 399
110. ੳ) ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ ਮਾਝ, 5, 100
ਅ) ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਟੋਡੀ, 5, 712
111. ਜਪੁ, 1,1
112. ਜੇਤੀ ਸਿਆਣਪ ਕਰਮ ਹਉ ਕੀਏ ਤੇਤੇ ਬੰਧ ਪਰੇ ॥ ਗਉੜੀ, ਮਾਲਾ, 5, 214
113. ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ਧਨਾਸਰੀ, 9. 684
114. ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥......
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ। ਘਟ ਘਟ ਅੰਤਰਿ ਸਦ ਹੀ ਜਾਗੈ ॥ ਗੋਂਡ, ਪ, 868

ਪੱਧਰ ਤੇ ਅਨਿਖੜਵੇਂ ਹਨ। ਕੇਵਲਯ ਉਪਨਿਸ਼ਦ ਵਿਚ ਕਿਹਾ ਗਿਆ ਹੈ ਕਿ ਪਾਰਬ੍ਰਹਮ ਜੋ ਵਿਸ਼ਵ ਦਾ ਮਹਾਨ ਆਇਤਨ, ਅਤਿ ਸੂਖਮ, ਨਿਤ ਅਤੇ ਸਾਰਿਆਂ ਦਾ ਆਤਮਾ ਹੈ, ਉਹ ਮਨੁੱਖ ਦਾ ਆਪਣਾ ਆਪ ਹੀ ਹੈ।[115] ਸ਼ਵੇਤਾਸ਼ਵਤਰ ਉਪਨਿਸ਼ਦ ਅਨੁਸਾਰ ਇਹ ਆਤਮਾ ਨਾ ਮਰਦ ਹੈ, ਨ ਤੀਵੀਂ ਤੇ ਨ ਹੀ ਨਪੁੰਸਕ ਹੈ।[116] ਗੀਤਾ ਅਨੁਸਾਰ ਇਸ ਨਿਤ, ਅਛੇਦ ਅਤੇ ਅਬਿਨਾਸ਼ੀ ਤੱਤ ਨੂੰ ਨ ਤਾਂ ਅਗ ਹੀ ਸਾੜ ਸਕਦੀ ਹੈ, ਨ ਹਵਾ ਹੀ ਸੁਕਾਂ ਸਕਦੀ ਹੈ ਤੇ ਨ ਹੀ ਪਾਣੀ ਦੁਆਰਾ ਇਹ ਗਿੱਲੀ ਹੀ ਕੀਤੀ ਜਾ ਸਕਦੀ ਹੈ।[117] ਗੁਰੂ ਨਾਨਕ ਆਤਮਾ ਅਤੇ ਪਰਮਾਤਮਾ ਦੀ ਅਭੇਦਤਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਆਤਮਾ ਅਤੇ ਪਰਮਾਤਮਾ ਅਭਿੰਨ ਹਨ ਪਰ ਇਹ ਅਭੇਦਤਾ ਕੇਵਲ ਗੁਰੂ ਦੁਆਰਾ ਹੀ ਜਾਣੀ ਜਾ ਸਕਦੀ ਹੈ।[118]

ਜਦੋਂ ਮਨੁੱਖ ਗੁਰੂ ਸ਼ਬਦ ਦਾ ਅਭਿਆਸ ਕਰਦਾ ਹੋਇਆ ਆਪਣੀ ਆਤਮਾ ਦੀ ਪਹਿਚਾਣ ਕਰ ਲੈਂਦਾ ਹੈ ਤਾਂ ਉਸ ਨੂੰ ਸਾਰਿਆਂ ਵਿਚ ਆਪਣਾ ਆਪਾ ਹੀ ਵਿਦਮਾਨ ਪ੍ਰਤੀਤ ਹੁੰਦਾ ਹੈ। ਦੂਜੇ ਸ਼ਬਦਾਂ ਵਿਚ, ਉਸਨੂੰ ਆਪਣੀ ਇਹ ਤ੍ਰਿਗੁਣਾਤੀਤ ਆਤਮਾ ਹੀ ਸਮੁੱਚੀ ਮਾਨਵਤਾ ਦੀ ਵਾਸਤਵਿਕਤਾ ਨਜ਼ਰ ਆਉਂਦੀ ਹੈ। ਅਜਿਹੀ ਸਥਿਤੀ ਵਿਚ ਉਹ ਆਪਣੇ ਆਪ ਨੂੰ ਪਰਮਾਤਮਾ ਦੀ ਅੰਸ਼ ਹੋਣ ਦਾ ਅਨੁਭਵ ਪ੍ਰਾਪਤ ਕਰ ਲੈਂਦਾ ਹੈ।[119] ਆਤਮਾ ਅਤੇ ਪਰਮਾਤਮਾ ਦੀ ਇਸ ਇਕਰੂਪਤਾ ਦੀ ਅਨੁਭੂਤੀ ਕਾਰਨ ਉਸ ਦੇ ਅੰਦਰੋਂ ਦੁਬਿਧਾ ਦਾ ਨਿਤਾਂਤ ਅਭਾਵ ਹੋ ਜਾਂਦਾ ਹੈ।[120] ਅਤੇ ਉਹ ਆਪਣੀ ਆਤਮਾ ਵਿਚੋਂ ਹੀ ਪਰਮਾਤਮਾ ਦੇ ਦੀਦਾਰ ਕਰਦਾ ਹੈ।[121] ਇਸ ਤਰ੍ਹਾਂ ਮਨੁੱਖੀ ਆਤਮਾ ਨੂੰ ਆਪਣੇ ਨਿਜ ਸਰੂਪ ਦੀ ਪ੍ਰਤੀਤ ਆ ਜਾਂਦੀ ਹੈ।[122] ਆਤਮਾ ਨੂੰ ਆਤਮੇ ਦੀ ਇਹ ਪ੍ਰਤੀਤ ਹੀ ਪਰਮਾਤਮਾ ਵਿਚ ਹਲੂਲਤਾ ਦਾ ਕਾਰਨ ਬਣਦੀ ਹੈ।[123] ਇਹੀ ਗਿਆਨ ਦੀ ਅਵਸਥਾ ਹੈ ਜੋ ਆਪਣੀ ਚਰਮ ਸੀਮਾਂ ਤੇ ਪੁਜ ਕੇ ਸਹਜ ਅਵਸਥਾ ਅਖਵਾਉਂਦੀ ਹੈ।

**ਸਹਜ ਅਵਸਥਾ :** ਸਹਜ ਸ਼ਬਦ ਸਹਜ ਮਤਵਾਦੀਆਂ ਦਾ ਸ਼ਬਦ ਹੈ। ਅਥਰਵਵੇਦ ਵਿਚ ਵਰਣਿਤ ਵ੍ਰਾਤਜ, ਸਹਜ ਧਰਮ ਨੂੰ ਹੀ ਮੰਨਣ ਵਾਲੇ ਸਨ। ਇਹ ਸਹਜਵਾਦੀ ਪੁਰਸ਼-ਵਾਦੀ ਹੁੰਦੇ ਸਨ ਅਤੇ ਮਨੁੱਖ ਨੂੰ ਹੀ ਵਧੇਰੇ ਮਹੱਤਤਾ ਦਿੰਦੇ ਸਨ। ਵੇਦਾਂ ਤੋਂ ਬਾਅਦ ਸਹਜ-ਵਾਦ ਦਾ ਪ੍ਰਵਰਤਨ ਸਿੱਧਾਂ ਵਿਚ ਹੋਇਆ ਹੈ। ਇਨ੍ਹਾਂ ਦੀ ਸਹਜ ਭਾਵਨਾ ਬੋਧਾਂ ਦੀ ਸੁੰਨਯ ਭਾਵਨਾ ਤੋਂ ਪ੍ਰਭਾਵਿਤ ਪ੍ਰਤੀਤ ਹੁੰਦੀ ਹੈ। ਸਿੱਧ ਲੋਕ ਸਹਿਜ ਅਵਸਥਾ ਨੂੰ ਦ੍ਵੈਤਾਦ੍ਵੈਤ ਦੀ ਅਵਸਥਾ ਮੰਨਦੇ ਸਨ। ਸਿੱਧਾਂ ਨੇ ਇਸ ਸ਼ਬਦ ਦਾ ਪ੍ਰਯੋਗ ਸਰਲ, ਸੁਭਾਵਿਕ ਅਤੇ ਪ੍ਰਾਕ੍ਰਿਤਕ ਵੀ ਕੀਤਾ ਹੈ। ਨਾਥ ਪੰਥੀ ਹਠ ਯੋਗੀ ਹੋਣ ਕਾਰਨ ਇਸ ਸ਼ਬਦ ਦਾ ਪ੍ਰਯੋਗ ਘਟ ਕਰਦੇ ਰਹੇ

---

115. ਕੈਵਲਜ ਉਪਨਿਸ਼ਦ : 1.16
116. ਸ਼ਵੇਤਾਸ਼ਵਤਰ ਉਪਨਿਸਦ : 5.10
117. ਗੀਤਾ : 2.23
118. (ੳ) ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥ — ਭੈਰਉ, 1, 1153
(ਅ) ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥ — ਸਿਰੀ, 1, 58
119. ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥ — ਗੋਂਡ, ਕਬੀਰ, 871
120. ਆਤਮਾ ਪਰਮਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥ — ਧਨਾਸਰੀ, 1, 661
121. ਕਈ ਕੋਟਿ ਪ੍ਰਭ ਕਉ ਖੋਜੰਤੇ ॥ ਆਤਮ ਮਹਿ ਪਾਰਬ੍ਰਹਮੁ ਲਹੰਤੇ ॥ — ਗਉੜੀ ਸੁਖਮਨੀ, 5, 276
122. ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥ — ਵਾਰ ਸਿਰੀ, 4, 87
123. ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥ — ਆਸਾ, 1, 421

ਹਨ। ਪਰ ਜਿਥੇ ਵੀ ਉਨ੍ਹਾਂ ਨੇ ਇਸ ਦਾ ਪ੍ਰਯੋਗ ਕੀਤਾ ਹੈ 'ਸੁਭਾਵਿਕ' ਦੇ ਅਰਥਾਂ ਵਿਚ ਹੀ ਵਧੇਰੇ ਕੀਤਾ ਹੈ। ਸੰਤ ਕਬੀਰ ਨੇ ਇਸ ਸ਼ਬਦ ਦੀ ਕਾਫ਼ੀ ਵਰਤੋਂ ਕੀਤੀ ਹੈ। ਪਰ ਉਸ ਦਾ 'ਸਹਜ', ਸਹਜਵਾਦੀਆਂ ਦੇ 'ਸਹਜ' ਨਾਲੋਂ ਬਿਲਕੁਲ ਵਖਰਾ ਹੈ। ਕਬੀਰ ਦਾ ਇਹ ਸ਼ਬਦ ਭਗਤੀ ਦੀ ਸਹਜ ਪ੍ਰਾਪਤੀ ਨਾਲ ਸੰਬੰਧਿਤ ਹੈ। ਸਿੱਧਾਂ ਦੀ ਤਰ੍ਹਾਂ ਜੀਵਨ ਦੇ ਸਹਜ ਉਪਭੋਗ ਨਾਲ ਨਹੀਂ।[124] ਉਸ ਦੇ ਸਹਜਵਾਦ ਦਾ ਲਕਸ਼ ਸੁਭਾਵਿਕ ਗਤੀ ਨਾਲ ਵੈਰਾਗ ਅਤੇ ਭਗਤੀ ਦੀ ਪ੍ਰਾਪਤੀ ਕਰਨਾ ਸੀ। ਕਬੀਰ ਨੇ ਇਸ ਸ਼ਬਦ ਨੂੰ ਨਿਰਗੁਣ ਬ੍ਰਹਮ ਦੇ ਅਰਥਾਂ ਵਿਚ ਵੀ ਵਰਤਿਆ ਹੈ। ਸਿੱਧ ਲੋਕ ਸਹਜ ਅਵਸਥਾ ਨੂੰ ਨਿਰਵਿਕਲਪ ਸੁੰਨਯ ਰੂਪ ਮੰਨਦੇ ਸਨ। ਪਰ ਕਬੀਰ ਦਾ ਸਹਜ ਅਦ੍ਵੈਤਵਾਦੀਆਂ ਦਾ ਸਰਬ ਵਿਆਪੀ ਪਰਮ ਤੱਤ ਹੈ। ਕਿਧਰੇ ਕਿਧਰੇ ਉਸਨੇ ਸਹਜ ਸ਼ਬਦ ਸਮਾਧੀ ਅਤੇ ਨਾਦ ਸੁਰੂਪੀ ਬ੍ਰਹਮ ਦੇ ਅਰਥਾਂ ਵਿਚ ਵੀ ਵਰਤਿਆ ਹੈ।

ਕਬੀਰ ਅਨੁਸਾਰ ਸਹਜ ਅਵਸਥਾ ਮਨੁੱਖੀ ਆਤਮਾ ਦੀ ਉਹ ਸਥਿਤੀ ਹੈ ਜਿਥੇ ਇਹ ਜੀਵ ਸਥੂਲ ਬੁੱਧੀ ਤੋਂ ਉਚਿਆਂ ਉਠ ਕੇ ਪ੍ਰਤੱਖ ਅਨੁਭੂਤੀ ਦੇ ਦੇਸ਼ ਵਿਚ ਪਰਮਾਤਮਾ ਦੇ ਦਰਸ਼ਨ ਕਰਦਾ ਹੋਇਆ ਉਸ ਵਿਚ ਲੀਨ ਹੋ ਜਾਂਦਾ ਹੈ।[125] ਇਸ ਨੂੰ ਉਸ ਨੇ ਉਨਮਨ ਰਹਿਣੀ ਵੀ ਕਿਹਾ ਹੈ।[126] ਇਸ ਅਵਸਥਾ ਦਾ ਨਿਰਾਲਾ ਹੀ ਸੁਰੂਪ ਹੈ। ਇਸ ਵਿਚ ਪੁੱਜੀ ਹੋਈ ਆਤਮਾ ਉੱਤੇ ਭੌਤਿਕ ਅਥਵਾ ਪ੍ਰਾਕ੍ਰਿਤਿਕ ਸ਼ਕਤੀਆਂ ਦਾ ਕੋਈ ਨਿਯਮ ਲਾਗੂ ਨਹੀਂ ਹੋ ਸਕਦਾ। ਜਨਮ ਮਰਨ, ਦੁਖ ਸੁਖ, ਰਾਤ ਦਿਨ, ਗਰਮੀ ਸਰਦੀ, ਧੁਪ ਛਾਂ, ਉਤਪਤ ਪਰਲੋ, ਅਤੇ ਪੰਜਾਂ ਤੱਤਾਂ ਦੀ ਸਾਰੀ ਪਰਪੰਚ ਲੀਲਾ ਸਮਾਪਤ ਹੋ ਜਾਂਦੀ ਹੈ। ਕੇਵਲ ਸਤਿਗੁਰੂ ਪਰਮਾਤਮਾ ਦੇ ਹੀ ਅਸਤਿਤ੍ਵ ਦਾ ਨਿਰੰਤਰ ਪ੍ਰਦਰਸ਼ਨ ਕਾਇਮ ਰਹਿੰਦਾ ਹੈ।[127]

ਗੁਰੂ ਗ੍ਰੰਥ ਦੇ ਗੁਰੂ ਕਵੀਆਂ ਨੇ ਵੀ ਇਸ ਸ਼ਬਦ ਨੂੰ ਸੁਭਾਵਿਕ ਸਾਧਨ, ਮਨ ਦਾ ਟਿਕਾਓ, ਆਤਮ ਗਿਆਨ ਦੀ ਸਿੱਧੀ, ਅਤੇ ਪਰਮਾਤਮਾ ਵਿਚ ਹਲੂਲਤਾ ਦੀ ਅਵਸਥਾ ਆਦਿ ਕਈ ਅਰਥਾਂ ਵਿਚ ਵਰਤਿਆ ਹੈ। ਇਨ੍ਹਾਂ ਆਤਮਿਕ ਸਥਿਤੀਆਂ ਦੀ ਪ੍ਰਾਪਤੀ ਲਈ ਗੁਰਮਤਿ ਗੁਰੂ ਸ਼ਬਦ ਦੇ ਅਭਿਆਸ ਦਾ ਸਹਿਜ ਮਾਰਗ ਹੀ ਇਕੋ ਇਕ ਸਾਰਥਕ ਸਾਧਨ ਪ੍ਰਵਾਨਿਤ ਕੀਤਾ ਗਿਆ ਹੈ। 'ਸਹਜ' ਸ਼ਬਦ ਦਾ 'ਸੁਭਾਵਿਕਤਾ' ਦੇ ਅਰਥਾਂ ਵਿਚ ਕੀਤਾ ਪ੍ਰਯੋਗ ਗੁਰੂ ਗ੍ਰੰਥ ਬਾਣੀ ਦੀਆਂ ਅਗਲੇ ਪੰਨੇ ਤੇ ਦਿਤੀਆਂ ਪੰਗਤੀਆਂ ਵਿਚੋਂ ਵੇਖਿਆ ਜਾ ਸਕਦਾ ਹੈ :

---

124. ਗੋਵਿੰਦ ਤ੍ਰਿਗੁਣਾਯਤ : ਕਬੀਰ ਦੀ ਵਿਚਾਰਧਾਰਾ, ਪੰਨਾ 406

125. ਕਬੀਰ ਰਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ਏਕੁ ਅਨੇਕਹਿ ਮਿਲਿ ਗਇਆ, ਏਕ ਸਮਾਨਾ ਏਕ ॥ ਸਲੋਕ ਕਬੀਰ, 191, 1374

126. ਇਹ ਮਨੁ ਲੈ ਜਉ ਉਨਮਨਿ ਰਹੈ, ਤਉ ਤੀਨਿ ਲੋਕ ਕੀ ਬਾਤੈ ਕਹੈ ॥ ਗਉੜੀ ਕਬੀਰ, 342

127. ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ ਤਹ ਨਾਹੀ ॥ ੨ ॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥ ਤੁਲਿ ਨਹੀ ਚਢੈ, ਜਾਇ ਨ ਮੁਕਾਤੀ,
ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ, ਰਾਤਿ
ਦਿਨਸੁ ਤਹ ਨਾਹੀ ॥ ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ, ਸਤਿਗੁਰ ਤਹਾ
ਸਮਾਹੀ ॥੨॥ ਗਉੜੀ ਕਬੀਰ, 333

(ੳ) ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥
ਸਹਜ ਸੁਭਾਇ ਮੇਰਾ ਮਨੁ ਮਾਨਿਆ ॥[128]

(ਅ) ਸਹਿਜ ਸਾਲਾਹੀ ਸਦਾ ਸਦਾ ਸਹਿਜ ਸਮਾਧਿ ਲਗਾਇ ॥
ਸਹਿਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥[129]

ਉਪਰੋਕਤ ਪੰਗਤੀਆਂ ਵਿਚ ਕਰੜੇ ਸਾਧਨਾਂ ਦੇ ਕਿਸੇ ਵਿਧਾਨ ਦੀ ਮਾਨਿਅਤਾ ਸ੍ਵੀਕਾਰ ਨਹੀਂ ਕੀਤੀ ਗਈ ਜਾਪਦੀ । ਉਠਦਿਆਂ ਬੈਠਦਿਆਂ, ਸੌਂਦਿਆਂ ਜਾਗਦਿਆਂ ਨਿਰੰਤਰ ਗੁਰੂ ਸ਼ਬਦ ਦੇ ਪ੍ਰਕਾਸ਼ ਵਿਚ ਪਰਮਾਤਮਾ ਦੇ ਨਾਮ ਸਿਮਰਨ ਦਾ ਸਹਿਜ ਸਾਧਨ ਹੀ ਪ੍ਰਮੁਖ ਰੂਪ ਵਿਚ ਪ੍ਰਵਾਣਿਤ ਹੋਇਆ ਹੈ ।[130] ਇਸ ਲਈ ਇਥੇ ਸਹਿਜ ਸ਼ਬਦ 'ਸੁਭਾਵਿਕਤਾ' ਦੇ ਅਰਥਾਂ ਵਿਚ ਵਰਤਿਆ ਗਿਆ ਹੈ । ਇਸ ਸਹਿਜ ਸਾਧਨਾ ਨਾਲ ਉਪਲਬਧ ਹੋਈ ਨਿਰੰਤਰ ਮਾਨਸਿਕ ਇਕਾਗਰਤਾ ਨੂੰ ਵੀ ਗੁਰੂ ਗ੍ਰੰਥ ਬਾਣੀ ਵਿਚ ਸਹਿਜ ਸਮਾਧ ਕਿਹਾ ਗਿਆ ਹੈ ।[131] ਇਸ ਅਵਸਥਾ ਵਿਚੋਂ ਭਗਤੀ, ਵੈਰਾਗ, ਪਿਆਰ, ਸ਼ਾਂਤੀ, ਨਾਮ ਰਸ, ਲਿਵ, ਸੱਚੀ ਸ਼ਰਨ ਦੀ ਪ੍ਰਾਪਤੀ, ਪ੍ਰਭੂ ਦੇ ਹਰੀ ਨਾਮ ਦਾ ਮਨ ਵਿਚ ਸਮਾਵੇਸ਼, ਆਤਮ ਪ੍ਰਗਾਸ਼ ਅਤੇ ਪੂਰਨ ਤ੍ਰਿਪਤੀ ਆਦਿ ਦਿੱਬ ਪ੍ਰਾਪਤੀਆਂ ਉਪਲਬਧ ਹੁੰਦੀਆਂ ਹਨ ।[132] ਸਹਿਜ ਅਵਸਥਾ ਦੀ ਚਰਮ ਸੀਮਾ ਮਨੁੱਖੀ ਆਤਮਾ ਦੀ ਪਰਮਾਤਮਾ ਵਿਚ ਪੂਰਨ ਹਲੂਲਤਾ ਹੈ । ਇਸ ਅਵਸਥਾ ਦਾ ਬਿਆਨ ਕਰਦੇ ਹੋਏ ਗੁਰੂ ਅਰਜਨ ਲਿਖਦੇ ਹਨ ਕਿ ਇਹ ਆਤਮਾ ਦੀ ਤ੍ਰਿਗੁਣਾਤੀਤ ਉਹ ਸਥਿਤੀ ਹੈ ਜਿਸ ਵਿਚ ਉਹ ਪੂਰਨ ਸੱਤਿ ਅਤੇ ਅਡੋਲ ਹੋ ਕੇ ਆਪਣੇ ਨਿਜ ਰੂਪ ਪਰਮਾਤਮਾ ਵਿਚ ਟਿਕ ਜਾਂਦੀ ਹੈ । ਉਸ ਵਿਚ ਵਾਹਿਗੁਰੂ ਦਾ ਪ੍ਰਕਾਸ਼ ਹੋ ਜਾਂਦਾ ਹੈ । ਆਤਮ ਰਸ ਦੀ ਇਸ ਦਿੱਬ ਅਵਸਥਾ ਵਿਚ ਰੱਬੀ ਕਲਾਮ ਦਾ ਆਵੇਸ਼ ਵੀ ਹੋ ਸਕਦਾ ਹੈ । ਇਸ ਦਾ ਪ੍ਰਾਪਤ ਕਰਤਾ ਜਨਮ ਮਰਨ ਤੋਂ ਮੁਕਤ ਹੋ ਕੇ ਨਿਰੰਤਰ ਪਰਮਾਤਮਾ ਨਾਲ ਤਦਰੂਪਤਾ ਪ੍ਰਾਪਤ ਕਰ ਲੈਂਦਾ ਹੈ । ਪਰ ਇਸ ਅਵਸਥਾ ਵਿਚ ਵੀ ਗੁਰੂ ਸ਼ਬਦ ਦੀ ਵਿਚਾਰ ਜਿਸਤੋਂ ਕਿ ਇਹ ਮਾਰਗ ਪ੍ਰਾਰੰਭ ਕੀਤਾ ਜਾਂਦਾ ਹੈ ਉਸੇ ਤਰ੍ਹਾਂ ਨਿਰੰਤਰ ਰਹਿੰਦੀ ਹੈ ।[133] ਇਹ ਪਦ ਅਤਿ ਮਿੱਠਾ ਸੁਖ ਦਾ ਸਥਾਨ ਹੈ । ਪੂਰਨ ਸੰਤ ਆਤਮਾਵਾਂ ਪਰਮਾਤਮਾ ਨਾਲ ਇਸ ਵਿਚ ਪਿਆਰ ਦੇ ਕਲੋਲ ਕਰਦੀਆਂ ਹਨ । ਜੀਵਨ ਮਰਨ, ਹਰਖ ਸੋਗ ਤੋਂ ਉਚੀ ਇਹ ਇਕ ਅਜਿਹੀ ਗਹਜ ਆਤਮਿਕ ਸਥਿਤੀ ਹੈ ਜਿਸ ਵਿਚ ਪ੍ਰਭੂ ਨਾਮ ਦੀ ਅੰਮ੍ਰਿਤ ਵਰਖਾ ਮਨੁੱਖੀ ਆਤਮਾ ਨੂੰ ਅਨੰਦਿਤ ਕਰਦੀ ਰਹਿੰਦੀ ਹੈ ।[134] ਇਸ ਆਤਮ ਮੰਡਲ ਦਾ ਸੰਗੀਤ ਵਿਸਮਾਦ ਪੂਰਨ ਹੈ ਜਿਸ ਦੇ ਪ੍ਰਭਾਵ ਹੇਠ

128. ਗਉੜੀ, ਕਬੀਰ, 327
129. ਸਿਰੀ, 3, 68
130. ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥ ਗਉੜੀ ਸੁਖਮਨੀ, 5, 286
131. ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥ ਸੋਰਠਿ, ਰਵਿਦਾਸ 658
132. ਸਿਰੀ 3, 68
133. ਸਹਜ ਗੁਫਾ ਮਹਿ ਆਸਣੁ ਬਾਧਿਆ ॥ ਜੋਤਿ ਸਰੂਪ ਅਨਾਹਦੁ ਵਾਜਿਆ ॥
ਮਹਾ ਅਨੰਦੁ ਗੁਰ ਸਬਦੁ ਵੀਚਾਰਿ ॥ ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥
ਜਨ ਨਾਨਕੁ ਬੋਲੈ ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥
ਜਨਮਿ ਨ ਮਰੈ ਨ ਆਵੈ ਨ ਜਾਇ ॥ ਹਰਿ ਸੇਤੀ ਓਹੁ ਰਹੈ ਸਮਾਇ ॥ ਆਸਾ, 5, 370
134. ਸੂਹੀ, 5, 739

ਮਨੁੱਖੀ ਆਤਮਾ ਅਕਾਲ ਪੁਰਖ ਦੇ ਚਰਨਾਂ ਵਿਚ ਪਹੁੰਚ ਜਾਂਦੀ ਹੈ। ਮਾਂ, ਬਾਪ, ਭੈਣ, ਅਤੇ ਭਰਾਵਾਂ ਸੰਬੰਧੀ ਸਮੁੱਚਾ ਪਿਆਰ ਪਰਮਾਤਮਾ ਦੇ ਪਿਆਰ ਵਿਚ ਸਮਾਹਿਤ ਹੋ ਜਾਂਦਾ ਹੈ ਅਤੇ ਇਕ ਨਿਰੰਕਾਰ ਤੋਂ ਛੁਟ ਜੀਵਨ ਦੇ ਹੋਰ ਸਭ ਆਸਰੇ ਮੁਕ ਜਾਂਦੇ ਹਨ। ਗੁਰੂ ਅਰਜਨ ਇਨ੍ਹਾਂ ਵਿਚਾਰਾਂ ਨੂੰ ਆਪਣੀ ਰਚਨਾ ਵਿਚ ਅੰਕਿਤ ਕਰਦੇ ਹੋਏ ਲਿਖਦੇ ਹਨ :

> ਮਾਈ ਰੀ ਪੇਖਿ ਰਹੀ ਬਿਸਮਾਦ ॥ ਅਨਹਦ ਧੁਨੀ ਮੇਰਾ ਮਨੁ ਮੋਹਿਓ
> ਅਚਰਜ ਤਾ ਕੇ ਸ੍ਵਾਦ ॥੧॥ ਰਹਾਉ ॥ ਮਾਤ ਪਿਤਾ ਬੰਧਪ ਹੈ ਸੋਈ,
> ਮਨਿ ਹਰਿ ਕੋ ਅਹਿਲਾਦ ॥ ਸਾਧ ਸੰਗਿ ਗਾਏ ਗੁਨ ਗੋਬਿੰਦ ਬਿਨਸਿਓ
> ਸਭੁ ਪਰਮਾਦ ॥੧॥ ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ
> ਖਾਦ ॥ ਏਕੁ ਅਧਾਰੁ ਨਾਨਕ ਜਨ ਕੀਆ, ਬਹੁਰਿ ਨ ਜੋਨਿ ਭ੍ਰਮਾਦ ॥[135]

ਸੰਤ ਰਵਿਦਾਸ ਇਸ ਨੂੰ ਬੇਗਮ ਪੁਰਾ[136] ਤੇ ਗੁਰੂ ਅਰਜਨ ਬੈਕੁੰਠ[137] ਨਗਰ ਕਹਿੰਦੇ ਹਨ। ਇਸ ਵਿਚ ਕਾਮ, ਕ੍ਰੋਧ, ਮੋਹ, ਲੋਭ, ਹਉਮੈ, ਹੰਕਾਰ, ਤ੍ਰਿਸ਼ਨਾ, ਭੈ, ਭ੍ਰਮ, ਮਾਇਆ, ਦੁਚਿਤਾਪਨ, ਦੁਰਮਤ, ਦੁੱਖ, ਤਕਲੀਫ਼, ਫ਼ਿਕਰ, ਘਾਟਾ, ਮਮਤਾ, ਬਲਹੀਨਤਾ, ਅਨਿਸ਼ਚਤਤਾ, ਭੁੱਖ, ਆਲਸ, ਦਰਿਦਰਤਾ, ਅਗਿਆਨਤਾ, ਨਿਹੋਰੇ, ਵਿਛੋੜਾ, ਧੰਧੇ, ਵਿਥਾਂ ਵਖੇਵੇਂ, ਈਰਖਾ, ਸਾੜਾ, ਬਦਲਾ ਲੈਣ ਦੀ ਭਾਵਨਾ, ਛਲ, ਕਪਟ, ਧੋਖਾ, ਨਰਕ ਸੁਰਗ, ਆਦਿ ਸਭ ਤੋਂ ਮਨੁੱਖ ਦੀ ਸੁਰਤ ਉਚੀ ਹੋ ਜਾਂਦੀ ਹੈ ਅਤੇ ਉਸ ਦੇ ਮਨ ਮੰਦਰ ਵਿਚ ਗੁਰੂ ਸ਼ਬਦ ਦੇ ਪ੍ਰਕਾਸ਼ ਨਾਲ ਇਕ ਅਜਿਹੀ ਅਵਸਥਾ ਪੈਦਾ ਹੋ ਜਾਂਦੀ ਹੈ ਜਿਸਦਾ ਵਰਣਨ ਨਹੀਂ ਕੀਤਾ ਜਾ ਸਕਦਾ। ਗੂੰਗੇ ਦੀ ਮਠਿਆਈ ਵਾਂਗ ਉਸ ਦਾ ਅਲੌਕਿਕ ਆਨੰਦ ਤਾਂ ਮਾਣਿਆ ਜਾ ਸਕਦਾ ਹੈ ਪਰ ਜਿਵੇਂ ਮਨੁੱਖ ਦੇ ਸਰੀਰ ਵਿਚ ਚਲ ਰਹੇ ਸੁਆਸਾਂ ਦੇ ਸ੍ਰੋਤ ਦਾ ਬਿਆਨ ਕਰਨਾ ਇਸੇ ਤਰ੍ਹਾਂ ਮਨੁੱਖੀ ਭਾਸ਼ਾ ਵਿਚ ਇਸ ਪਰਮ ਆਤਮਿਕ ਸਥਿਤੀ ਦੀ ਪ੍ਰਕ੍ਰਿਤੀ ਦੀ ਅਭਿਵਿਅੰਜਨਾ ਕਰਨੀ ਵੀ ਅਸੰਭਵ ਹੈ।[138] ਗੁਰੂ ਗ੍ਰੰਥ ਬਾਣੀ ਵਿਚੋਂ ਕੁਝ ਕੁ ਉਦਾਹਰਣ ਇਸ ਪਰਮ ਅਵਸਥਾ ਦੀ ਹੋਰ ਸਪੱਸ਼ਟਤਾ ਲਈ ਪ੍ਰਸਤੁਤ ਹਨ :

(ੳ) ਹਰਖ ਅਨੰਤ ਸੋਗ ਨਹੀਂ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥[139]
(ਅ) ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੇ ਭਾਨੁ ਜਬ ਚੀਨਾ ॥[140]

---

135. ਸਾਰੰਗ, 5, 1226 27
136. ਗਉੜੀ ਰਵਿਦਾਸ, 345
137. ਸੂਹੀ, 5, 742
138. ਉਦਿ ਸੁਖ ਕਾ ਸਿਉ ਬਰਨਿ ਸੁਨਾਵਤ ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥ ੧ ॥ ਰਹਾਉ ॥ ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥ ਪੀਓ ਅੰਮ੍ਰਿਤ ਨਾਮੁ ਅਮੋਲਕ, ਜਿਉ ਚਾਖਿ ਗੂੰਗਾ ਮੁਸਕਾਵਤ ॥੧॥ ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥ ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ, ਉਆ ਕੀ ਕਹੀ ਨ ਜਾਇ ਕਹਾਵਤ ॥ ਸਾਰੰਗ, 5, 1205
139. ਗਉੜੀ, 5, 186
140. ਗਉੜੀ ਚੇਤੀ ਕਬੀਰ, 332

(ਦ) ਲੋਇਣ ਰਤੇ ਲੋਇਣੀ, ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥[141]

(ਸ) ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ਏਕੁ ਬਿਸਥੀਰਨ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥[142]

(ਹ) ਸਹਿਜ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥...
ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥[143]

(ਕ) ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀਂ ਜਿਥੈ ਆਤਮ ਰਾਮ ਪ੍ਰਗਾਸੁ ॥[144]

ਗੁਰੂ ਗ੍ਰੰਥ ਬਾਣੀ ਅਨੁਸਾਰ ਇਹ ਸਹਜ ਅਵਸਥਾ ਹੀ ਬ੍ਰਹਮ ਗਿਆਨ ਦੀ ਅਵਸਥਾ ਹੈ। ਇਸੇ ਨੂੰ ਹੀ ਆਤਮ ਗਿਆਨ, ਸਤ ਗਿਆਨ, ਪਰਮ ਪਦ, ਚੌਥਾ ਪਦ, ਸੁੰਨ, ਤੁਰੀਆ ਅਵਸਥਾ, ਅਦ੍ਵੈਤ ਅਵਸਥਾ, ਸਹਜ ਪਦ, ਮੁਕਤ ਪਦਾਰਥ, ਅਥਵਾ ਉਨਮਨ ਅਵਸਥਾ ਕਿਹਾ ਜਾਂਦਾ ਹੈ। ਪਰ ਗੁਰੂ ਦੀ ਕਿਰਪਾ ਅਤੇ ਨਿਰੰਤਰ ਸਹਾਇਤਾ ਬਿਨਾ ਇਸ ਦੀ ਪ੍ਰਾਪਤੀ ਨਿਤਾਂਤ ਅਸੰਭਵ ਹੈ।[145] ਗਿਆਨ ਦੀ ਇਹ ਪਰੰਪਰਾ ਭਾਰਤੀ ਪਰੰਪਰਾ ਦੇ ਲਗ ਪਗ ਅਨੁਰੂਪ ਹੀ ਹੈ। ਉਪਨਿਸ਼ਦਾਂ ਵਿਚ ਵੀ ਇਸੇ ਬ੍ਰਹਮ ਗਿਆਨ ਨੂੰ ਹੀ ਵਾਸਤਵਿਕ ਗਿਆਨ ਕਿਹਾ ਗਿਆ ਹੈ।[146] ਗੀਤਾ ਵਿਚ ਵੀ ਇਸੇ ਬ੍ਰਹਮ ਗਿਆਨ ਨੂੰ ਹੀ ਗਿਆਨ ਕਿਹਾ ਗਿਆ ਹੈ।[147] ਸਾਂਖ ਕਾਰਿਕਾ ਵਿਚ ਵਿਵੇਕ ਗਿਆਨ ਦੁਆਰਾ ਆਤਮ ਉਪਲਬਧੀ ਦਾ ਵਿਧਾਨ ਹੈ।[148] ਨਾਥ ਸੰਪਰਦਾ ਵਿਚ ਵੀ ਇਸੇ ਬ੍ਰਹਮ ਗਿਆਨ ਦਾ ਪ੍ਰਤਿਪਾਦਨ ਕੀਤਾ ਗਿਆ ਹੈ।[149] ਨਿਰਗੁਣ ਸੰਤ ਕਾਵਿ ਵਿਚ ਵੀ ਗਿਆਨ ਤੋਂ ਭਾਵ ਮੁਖ ਰੂਪ ਵਿਚ ਬ੍ਰਹਮ ਗਿਆਨ ਹੀ ਹੈ।[150] ਚਾਰ-ਵਾਕ ਦਰਸ਼ਨ ਵਿਚ ਕੇਵਲ ਪ੍ਰਤੱਖ ਨੂੰ ਹੀ ਪ੍ਰਮਾਣ ਮੰਨਿਆ ਜਾਂਦਾ ਹੈ। ਇਸ ਲਈ ਇਸ ਵਿਚ ਬ੍ਰਹਮ ਗਿਆਨ ਦੀ ਮਾਨਿਅਤਾ ਦਾ ਸੁਆਲ ਹੀ ਨਹੀਂ ਪੈਦਾ ਹੁੰਦਾ। ਜੈਨ ਮਤ ਅਨੁਸਾਰ ਜੀਵ ਦੇ ਸੁਧ ਚੇਤਨਯ ਸੁਰੂਪ ਦਾ ਬੋਧ ਹੀ ਗਿਆਨ ਹੈ। ਬੁਧ ਮਤ ਅਨੁਸਾਰ ਚਿਤ ਇਕ ਮੁੱਖ ਤਤ ਹੈ। ਇਸ ਦਾ ਅਰਥ ਕਿਸੇ ਵਸਤੂ ਦਾ ਸਾਧਾਰਣ ਗਿਆਨ ਹੈ। ਵਸਤੂਆਂ ਦੀ ਪ੍ਰਕ੍ਰਿਤੀ ਨੂੰ ਗ੍ਰਹਿਣ ਕਰਨ ਸਮੇਂ ਇਹ ਵਿਗਿਆਨ ਅਖਵਾਉਂਦਾ ਹੈ। ਨਿਆਏ ਵਿਚ ਵਸਤੂਆਂ ਦੀ ਅਭਿਵਿਅਕਤੀ ਨੂੰ ਗਿਆਨ ਕਿਹਾ ਗਿਆ ਹੈ। ਵੈਸ਼ੇਸ਼ਿਕ ਵਿਚ

---

141. ਵਾਰ ਮਾਰੂ, 3, ਮ: 1, 1091
142. ਬਿਲਾਵਲ, 5,821
143. ਬਿਲਾਵਲ, 5, 822
144. ਸਲੋਕ ਵਾਰਾਂ ਤੇ ਵਧੀਕ, 3, 1414
145. ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ਸਿਰੀ, 1,59
146. ਬ੍ਰਿਹਦਾਰਣਯਕੋਪਨਿਸ਼ਦ : 1.4.7
147. ਗੀਤਾ : 13.11
148. ਸਾਂਖ ਕਾਰਿਕਾ, 64
149. ਗੋਰਖ ਬਾਨੀ, ਪੰਨਾ 201
150. ਕਬੀਰ ਗ੍ਰੰਥਾਵਲੀ, ਪਹਿਲਾ ਭਾਗ, ਪੰਨਾ 159

ਵਿਦਿਆ ਅਤੇ ਅਵਿਦਿਆ ਦੋ ਤਰ੍ਹਾਂ ਦਾ ਗਿਆਨ ਮੰਨਿਆ ਗਿਆ ਹੈ। ਸਾਂਖ ਅਨੁਸਾਰ ਪੁਰਸ਼ ਦਾ ਪਰਮਾਤਮਾ ਨਾਲ ਸੰਪਰਕ ਹੋਣ ਦਾ ਨਾਂ ਹੀ ਗਿਆਨ ਹੈ। ਯੋਗ ਦਰਸ਼ਨ ਅਨੁਸਾਰ ਆਤਮਾਂ ਦੇ ਨਿਤ ਸ਼ੁਧ ਸੁਭਾ ਦਾ ਗਿਆਨ ਹੀ ਪਰਮ ਗਿਆਨ ਅਥਵਾ ਵਿਦਿਆ ਹੈ। ਮੀਮਾਂਸਾ ਵਾਲੇ ਪ੍ਰਤੱਖ ਅਤੇ ਪਰੋਖ ਦੋ ਤਰ੍ਹਾਂ ਦਾ ਗਿਆਨ ਮੰਨਦੇ ਹਨ। ਵੇਦਾਂਤ ਵਿਚ ਆਤਮ ਗਿਆਨ ਨੂੰ ਹੀ ਸਰਵ ਸ਼੍ਰੇਸ਼ਠ ਗਿਆਨ ਜਾਂ ਪਰਾ ਵਿਦਿਆ ਕਿਹਾ ਗਿਆ ਹੈ।[151]

ਸੋ ਉਪਰੋਕਤ ਅਧਿਐਨ ਤੋਂ ਪ੍ਰਗਟ ਹੁੰਦਾ ਹੈ ਕਿ ਗੁਰੂ ਗ੍ਰੰਥ ਬਾਣੀ ਵਿਚ ਅੰਕਿਤ ਬ੍ਰਹਮ ਗਿਆਨ ਦੀ ਮਾਨਿਅਤਾ ਚਾਰਵਾਕ, ਬੁੱਧ ਅਤੇ ਜੈਨ ਆਦਿ ਕੁਝ ਕੁ ਮਤਾਂ ਨੂੰ ਛਡ ਕੇ ਭਾਰਤੀ ਪਰੰਪਰਾ ਦੇ ਲਗ ਭਗ ਅਨੁਕੂਲ ਹੀ ਹੈ।

ਇਸ ਅਵਸਥਾ ਵਿਚ ਪੁਜੇ ਹੋਏ ਵਿਅਕਤੀ ਨੂੰ ਗੁਰੂ ਗ੍ਰੰਥ ਬਾਣੀ ਵਿਚ ਗਿਆਨੀ ਬ੍ਰਹਮ ਗਿਆਨੀ, ਸੰਤ, ਸਾਧ ਅਤੇ ਗੁਰਮੁਖ ਆਦਿ ਨਾਵਾਂ ਨਾਲ ਵਿਅਕਤ ਕੀਤਾ ਗਿਆ ਹੈ। ਸਹਿਜ ਅਵਸਥਾ ਨੂੰ ਪ੍ਰਾਪਤ ਹੋ ਚੁਕੇ ਅਜਿਹੇ ਵਿਅਕਤੀਆਂ ਦੇ ਕੀ ਲੱਛਣ ਹੁੰਦੇ ਹਨ ਇਸਦਾ, ਸੰਖੇਪ ਵੇਰਵਾ ਵੀ ਇਥੇ ਪ੍ਰਸਤੁਤ ਕਰਨਾ ਅਤਿਅੰਤ ਢੁਕਵਾਂ ਪ੍ਰਤੀਤ ਹੁੰਦਾ ਹੈ?

**'ਗਿਆਨੀ' ਸ਼ਬਦ ਦੀ ਵਿਆਖਿਆ :** ਗੁਰੂ ਗ੍ਰੰਥ ਬਾਣੀ ਅਨੁਸਾਰ ਗਿਆਨੀ ਸ਼ਬਦ ਉਸ ਵਿਅਕਤੀ ਲਈ ਪ੍ਰਯੁਕਤ ਹੁੰਦਾ ਹੈ ਜਿਸ ਨੇ ਆਪਣੀ ਆਤਮਾ ਦੇ ਸੁਰੂਪ ਨੂੰ ਪਹਿਚਾਣ ਲਿਆ ਹੋਵੇ।[152] ਅਜਿਹਾ ਵਿਅਕਤੀ ਦੁਖ ਸੁਖ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ।[153] ਇਹ ਮਨੁੱਖ ਬੜਾ ਭਜਨੀਕ,[154] ਆਚਾਰਵੰਤ,[155] ਸੱਚ ਦੀ ਸੋਝੀ ਰਖਣ ਵਾਲਾ,[156] ਚੇਤੰਨ,[157] ਗੁਰੂ ਸ਼ਬਦ ਵਿਚ ਅੱਠੇ ਪਹਿਰ ਲਿਵਲੀਨ,[158] ਹਉਮੈ ਤੋਂ ਮੁਕਤ,[159] ਅਤੇ ਪਰਮ ਸੰਤੋਖੀ ਹੁੰਦਾ ਹੈ। ਗੁਰੂ ਤੇਗ ਬਹਾਦਰ ਅਜਿਹੇ ਵਿਅਕਤੀ ਦੀ ਇਕ ਵਿਸ਼ਿਸ਼ਟ ਵਿਸ਼ੇਸ਼ਤਾ ਦਾ ਵਰਨਣ ਕਰਦੇ ਹੋਏ ਕਹਿੰਦੇ ਹਨ ਕਿ ਉਹ ਨਾ ਤਾਂ ਕਿਸੇ ਦਾ ਭੈ ਹੀ ਮੰਨਦਾ ਹੈ ਅਤੇ ਨ ਹੀ ਕਿਸੇ ਨੂੰ ਭੈ ਦਿੰਦਾ ਹੈ।[160] ਡਰਾਉਂਦਾ ਉਹ ਕਿਸੇ ਨੂੰ ਇਸ ਲਈ ਨਹੀਂ ਕਿਉਂਕਿ ਉਹ ਸਾਰਿਆਂ ਵਿਚ ਆਪਣੇ ਆਪ ਨੂੰ ਹੀ ਵਿਦਮਾਨ ਵੇਖਦਾ ਹੈ, ਤੇ ਡਰਦਾ ਉਹ

---

151. ਡਾ ਰਤਨ ਸਿਘ ਜੱਗੀ : ਗੁਰੂ ਨਾਨਕ ਦੀ ਵਿਚਾਰਧਾਰਾ, ਪੰਨਾ 373-74
152. ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥
 ਗੁਰ ਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥ ਸਿਰੀ, 1,25
153. ਦੁਖੁ ਸੁਖੁ ਏ ਬਾਧੈ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
 ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥ ਗਉੜੀ, 9, 220
154. ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤ ॥
 ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥ ਗਉੜੀ, ਥਿਤੀ, 5, 300
155. ਆਸਾ, 1, 413
156. ਆਸਾ, 3, 425
157. ਵਾਰ ਬਿਹਾਗੜਾ, 556
158. ਸਲੋਕ ਵਾਰਾਂ ਤੇ ਵਧੀਕ, 3, 1415
159. ਮਾਰੂ 1,1040
160. ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
 ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ਸਲੋਕ, 9,1427

ਇਸ ਕਰਕੇ ਨਹੀਂ ਕਿਉਂਕਿ ਉਸ ਦੇ ਜੀਵਨ ਦੀ ਟੇਕ ਇਕੋ ਇਕ ਨਿਰਭਉ ਨਿਰੰਕਾਰ ਹੁੰਦੀ ਹੈ। ਗੁਰੂ ਗ੍ਰੰਥ ਬਾਣੀ ਵਿਚ ਅਜਿਹੇ ਵਿਅਕਤੀ ਨੂੰ ਬ੍ਰਹਮ ਗਿਆਨੀ ਵੀ ਕਿਹਾ ਗਿਆ ਹੈ।

**'ਬ੍ਰਹਮ ਗਿਆਨੀ' ਦੇ ਲੱਛਣ :** ਗੁਰੂ ਅਰਜਨ ਨੇ ਸੁਖਮਨੀ ਵਿਚ ਬ੍ਰਹਮ ਗਿਆਨੀ ਦੇ ਲੱਛਣਾਂ ਦਾ ਵਿਸਤਾਰ ਪੂਰਬਕ ਵਰਣਨ ਕੀਤਾ ਹੈ। ਉਨ੍ਹਾਂ ਅਨੁਸਾਰ ਉਹ ਇਕ ਨਿਰਲੇਪ, ਨਿਰਦੋਖ, ਧੀਰਜਵਾਨ, ਸਮਦ੍ਰਿਸ਼ਟੇਤਾ, ਨਿਰਮਲ, ਪਰਉਪਕਾਰੀ, ਆਤਮ ਵੇਤਾ, ਨਿਰਵਿਕਾਰੀ, ਸਨਿਮਰ, ਆਤਮ ਰਸ ਦਾ ਰਸੀਆ, ਦਿਆਲੂ, ਖੁਰਿਆਈਆਂ ਅਤੇ ਔਗੁਣਾਂ ਤੋਂ ਮੁਕਤ, ਅੰਮ੍ਰਿਤ ਦ੍ਰਿਸ਼ਟੀ ਵਾਲਾ, ਬੰਧਨ ਮੁਕਤ, ਗਿਆਨੀ, ਅਬਿਨਾਸ਼ੀ, ਇਕ ਨਿਰੰਕਾਰ ਉਤੇ ਟੇਕ ਰਖਣ ਵਾਲਾ, ਪਰਮਾਤਮਾ ਦੇ ਪਿਆਰ ਰੰਗ ਵਿਚ ਅਲਮਸਤ, ਨਾਮ ਆਧਾਰੀ, ਮਾਇਆ ਦੀ ਗਹਿਰੀ ਨੀਂਦ ਵਿਚੋਂ ਜਾਗਿਤ, ਪਰਮ ਆਨੰਦ ਵਿਚ ਸਦਾ ਹੀ ਸਥਿਰ ਰਹਿਣ ਵਾਲਾ, ਸਹਿਜ ਅਵਸਥਾ ਵਿਚ ਟਿਕਿਆ ਹੋਇਆ, ਬ੍ਰਹਮ ਵੇਤਾ, ਨਿਸਚਿੰਤ, ਪ੍ਰਚੰਡ ਪ੍ਰਤਾਪੀ ਅਤੇ ਮੁਕਤੀ, ਜੁਗਤੀ ਤਥਾ ਜ਼ੀਅ ਦਾਨ ਦੇਣ ਵਾਲਾ ਜੀਵਨ ਮੁਕਤ ਵਿਅਕਤੀ ਹੁੰਦਾ ਹੈ।[161] ਗੁਰੂ ਸਾਹਿਬ ਨੇ ਬ੍ਰਹਮ ਗਿਆਨੀ ਨੂੰ ਉਸ ਦੀ ਇਸ ਮਹਾਨ ਆਤਮਿਕ ਉਚਤਾ ਕਾਰਨ ਨਿਰੰਕਾਰ ਨਾਲ ਤਦਰੂਪ ਮੰਨਿਆ ਹੈ। ਉਹ ਲਿਖਦੇ ਹਨ ਕਿ :

ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥
ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥
ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥
ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥
ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥[162]

**'ਸਾਧੂ' ਦੇ ਲੱਛਣ :** ਉਪਰੋਕਤ ਬ੍ਰਹਮ ਗਿਆਨ ਦੀ ਅਵਸਥਾ ਤੇ ਪੁਜੇ ਹੋਏ ਵਿਅਕਤੀ ਨੂੰ ਗੁਰੂ ਗ੍ਰੰਥ ਬਾਣੀ ਵਿਚ ਸਾਧ ਵੀ ਕਿਹਾ ਗਿਆ ਹੈ। ਸਾਧੂ ਦੀ ਪਰਮ ਵਿਸ਼ੇਸ਼ਤਾ ਉਸ ਦੇ ਨਿਰਮਲ ਕਰਮਾਂ ਵਿਚ ਹੁੰਦੀ ਹੈ। ਅਹੰਕਾਰ ਅਤੇ ਕ੍ਰੋਧ ਤੋਂ ਰਹਿਤ ਉਹ ਵਿਅਕਤੀ ਸਦਾ ਹੀ ਨਾਮ ਵਿਚ ਲੀਨ ਰਹਿੰਦਾ ਹੈ। ਹੇਠ ਲਿਖੀ ਪੰਗਤੀਆਂ ਉਸ ਦੇ ਸਰੂਪ ਅਤੇ ਲੱਛਣਾਂ ਨੂੰ ਪ੍ਰਗਟ ਕਰਦੀਆਂ ਹਨ :

(ੳ) ਦੂਖ ਰੋਗ ਬਿਨਸੇ ਭੈ ਭਰਮ ॥
ਸਾਧ ਨਾਮ ਨਿਰਮਲ ਤਾ ਕੇ ਕਰਮ ॥[163]

(ਅ) ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥[164]

(ੲ) ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ
ਇਹੁ ਸਾਧ ਕੋ ਆਚਾਰੁ ॥
ਚਰਨ ਕਮਲ ਅਸਥਿਤਿ ਰਿਦ ਅੰਤਰਿ
ਪੂਜਾ ਪ੍ਰਾਨ ਕੋ ਆਧਾਰੁ ॥[165]

161. ਗਉੜੀ, 5, 272-74
162. ਗਉੜੀ, 5, 273-74
163. ਗਉੜੀ, 5,296
164. ਸਿਰੀ, 3,29
165. ਸਾਰੰਗ, 5,1222

ਸਾਧੂ ਦੀ ਸੰਗਤ ਵਿਚ ਅਲੌਕਿਕ ਬਰਕਤ ਹੁੰਦੀ ਹੈ । ਉਜਲਤਾ, ਨਿਰਮਲਤਾ, ਗਿਆਨ, ਪ੍ਰਭੂ ਦੀ ਨੇੜਤਾ ਦਾ ਅਨੁਭਵ, ਨਾਮ ਦੀ ਉਪਲਬਧੀ, ਪਰਮਾਤਮਾ ਦਾ ਮਿਲਾਪ, ਸਦੀਵੀ ਖੇੜਾ ਵਿਕਾਰਾਂ ਉਤੇ ਜ਼ਬਤ, ਆਤਮ ਰਸ ਦੀ ਪ੍ਰਾਪਤੀ, ਮਿਠਾਸ, ਮਾਇਆ ਤੋਂ ਨਿਰਲੇਪਤਾ, ਪਰਮਾਤਮਾ ਦੀ ਪ੍ਰਸੰਨਤਾ, ਨਿਰਵੈਰਤਾ, ਹਉਮੈ ਅਤੇ ਤ੍ਰਿਸ਼ਨਾ ਰੂਪੀ ਨਰਕ ਤੋਂ ਛੁਟਕਾਰਾ, ਅਜਰ ਨੂੰ ਜਰਨ ਦੀ ਸ਼ਕਤੀ, ਆਦਰ ਸਤਿਕਾਰ ਅਤੇ ਮਨੁੱਖੀ ਜਨਮ ਦੀ ਸਫਲਤਾ ਆਦਿ ਪ੍ਰਾਪਤੀਆਂ ਬ੍ਰਹਮ ਗਿਆਨੀ ਸਾਧੂ ਮਹਾਂਪੁਰਸ਼ ਦੀ ਸੰਗਤ ਦੇ ਹੀ ਚਮਤਕਾਰ ਹਨ । ਅਜਿਹੇ ਲੱਛਣਾਂ ਵਾਲੇ ਵਿਅਕਤੀ ਨੂੰ ਗੁਰੂ ਗ੍ਰੰਥ ਬਾਣੀ ਵਿਚ 'ਸੰਤ ਵੀ ਕਿਹਾ ਗਿਆ ਹੈ ।

**ਸੰਤ ਦੇ ਲੱਛਣ** : 'ਸੰਤ' ਪਦ ਦੀ ਪਰਿਭਾਸ਼ਾ ਕਰਦੇ ਹੋਏ ਗੁਰੂ ਅਰਜਨ ਲਿਖਦੇ ਹਨ ਕਿ :

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥[166]

ਵਾਸਤਵ ਵਿਚ ਸੰਤ ਹੋ ਹੀ ਉਹੀ ਸਕਦੇ ਹਨ ਜੋ ਇਸ ਬੰਦਗੀ ਸਦਕਾ ਪਰਮਾਤਮਾ ਦੀ ਪ੍ਰਸੰਨਤਾ ਪ੍ਰਾਪਤ ਕਰ ਲੈਂਦੇ ਹਨ ।[167] ਬੇਪਰਵਾਹੀ ਸੰਤਾਂ ਦੇ ਪ੍ਰਮੁਖ ਲੱਛਣਾਂ ਵਿਚੋਂ ਇਕ ਹੈ ।[168] ਕਬੀਰ ਦੇ ਵਿਚਾਰ ਅਨੁਸਾਰ ਸੰਤ ਅਤੇ ਰਾਮ ਵਿਚ ਕੋਈ ਭੇਦ ਨਹੀਂ ।[169] ਸੰਤ ਰਾਤ ਦਿਨ ਪ੍ਰਭੂ ਨੂੰ ਨੇੜੇ ਸਮਝਦੇ ਹੋਏ ਉਸ ਦੇ ਕਰਨ ਕਮਲਾਂ ਨੂੰ ਆਪਣੇ ਜੀਵਨ ਦਾ ਆਧਾਰ ਬਣਾਉਂਦੇ ਹਨ ।[170] ਵਾਹਿਗੁਰੂ ਨੂੰ ਸਦਾ ਹੀ ਅੰਗ ਸੰਗ ਸਮਝਣਾ ਉਨ੍ਹਾਂ ਦੀ ਸ਼ਖਸੀਅਤ ਦਾ ਵਿਲਖਣ ਅਤੇ ਨਿਰਾਲਾ ਗੁਣ ਹੈ ।[171] ਰਬ ਦੇ ਭਾਣੇ ਨੂੰ ਉਹ ਮਿੱਠਾ ਕਰਕੇ ਮੰਨਦੇ ਹਨ; ਸਭ ਦੀ ਚਰਨ ਧੂੜ ਬਣ ਕੇ ਰਹਿੰਦੇ ਹਨ; ਪ੍ਰਭੂ ਕੀਰਤਨ ਉਨ੍ਹਾਂ ਦੀ ਆਤਮਿਕ ਖ਼ੁਰਾਕ ਹੈ । ਗੁਰੂ ਅਰਜਨ ਉਨ੍ਹਾਂ ਦੇ ਵਿਅਕਤਿਤ੍ਵ ਦਾ ਸਰੂਪ ਬਿਆਨ ਕਰਦੇ ਹੋਏ ਲਿਖਦੇ ਹਨ :

ਸੰਤ ਰਹਤ ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ ਕਥਨੁ ਨ ਜਾਈ ॥ ਰਹਾਉ ॥
ਵਰਤਣਿ ਜਾ ਕੈ ਕੇਵਲ ਨਾਮ ॥ ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥
ਕੋਟਿ ਕੋਟਿ ਅਘ ਕਾਟਨਹਾਰਾ ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥[172]

ਅਜਿਹੇ ਪਥ ਪ੍ਰਦਰਸ਼ਕ ਪਰਉਪਕਾਰੀ ਮਰਜੀਵੜਿਆਂ ਨਾਲ ਵੈਰ ਕਮਾਉਣ ਦੇ ਭਿਆਨਕ ਸਿੱਟੇ ਨਿਕਲਦੇ ਹਨ ਜਿਨ੍ਹਾਂ ਨਾਲ ਮਨੁੱਖ ਦੀ ਆਤਮਿਕ ਪ੍ਰਗਤੀ ਵਿਚ ਪ੍ਰਬਲ ਰੁਕਾਵਟਾਂ ਪੈਦਾ ਹੋ ਜਾਂਦੀਆਂ ਹਨ । ਇਨ੍ਹਾਂ ਰੁਕਾਵਟਾਂ ਦਾ ਭਰਪੂਰ ਉਲੇਖ ਗੁਰੂ ਅਰਜਨ ਨੇ ਆਪਣੀ ਸੁਖਮਨੀ ਰਚਨਾ ਦੀ ਤੇਹਰਵੀਂ ਅਸ਼ਟਪਦੀ ਵਿਚ ਕੀਤਾ ਹੈ ।

---

166. ਵਾਰ ਗਉੜੀ, 5, ਮ: 5, 319
167. ਗੋਂਡ, 5, 867
168. ਟੋਡੀ 5, 671
169. ਸੂਹੀ, ਕਬੀਰ, 793
170. ਗਉੜੀ ਗੁਆਰੇਰੀ, 4, 181
171. ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥ ਮਾਰੂ,5,1085
172. ਆਸਾ, 5, 392

**ਗੁਰਮੁਖ ਦੇ ਲੱਛਣ** : ਗੁਰੂ ਗ੍ਰੰਥ ਬਾਣੀ ਵਿਚ ਬ੍ਰਹਮ ਗਿਆਨੀ, ਸੰਤ ਅਥਵਾ ਸਾਧ ਦੀ ਸ਼ਖਤੀਅਤ ਲਈ ਗੁਰਮੁਖ ਸ਼ਬਦ ਵੀ ਵਰਤਿਆ ਗਿਆ ਹੈ। ਇਸ ਦੇ ਲੱਛਣਾਂ ਦਾ ਵਰਣਨ ਵੀ ਗੁਰਬਾਣੀ ਵਿਚੋਂ ਉਪਲਬਧ ਹੁੰਦਾ ਹੈ। ਗੁਰੂ ਦਾ ਸਿਖ ਜਦੋਂ ਆਪਣੀ ਘਾਲ ਕਮਾਈ ਅਤੇ ਬਹੁ ਪੱਖੀ ਸੇਵਾ ਸਦਕਾ ਗੁਰੂ ਦੀ ਪ੍ਰਸੰਨਤਾ ਦਾ ਪਾਤਰ ਬਣ ਜਾਂਦਾ ਹੈ ਤਾਂ ਉਸ ਨੂੰ ਗੁਰਮੁਖ ਕਿਹਾ ਜਾਂਦਾ ਹੈ। ਗੁਰਮੁਖ ਸਦਾ ਹੀ ਪਾਰਖੂ ਦ੍ਰਿਸ਼ਟੀ ਦਾ ਸੁਆਮੀ ਹੁੰਦਾ ਹੈ ਅਤੇ ਇਸ ਬਿਬੇਕ ਸਦਕਾ ਉਹ ਪ੍ਰਭੂ ਵਿਚ ਲਿਵ ਦੀ ਪ੍ਰਾਪਤੀ ਕਰਦਾ ਹੋਇਆਂ ਉਸ ਦੀ ਪਹਿਚਾਣ ਕਰ ਲੈਂਦਾ ਹੈ।[173] ਇਸ ਤਰ੍ਹਾਂ ਅੱਠੇ ਪਹਿਰ ਉਸ ਦਾ ਰੋਮ ਰੋਮ ਪਰਮਾਤਮਾ ਵਿਚ ਲੀਨ ਰਹਿੰਦਾ ਹੈ।[174] ਅਤੇ ਇਸੇ ਲਈ ਉਹ ਉਸ ਨੂੰ ਹਰ ਥਾਂ ਵਿਆਪਕ ਦੇਖਦਾ ਹੈ।[175]ਸੱਚ ਵਿਚ ਸਮਾਇਆ ਹੋਇਆ ਹੋਣ ਕਰਕੇ ਉਹ ਮੌਤ ਨੂੰ ਵੀ ਜਿਤ ਲੈਂਦਾ ਹੈ ਇਸ ਲਈ ਪਰਮਾਤਮਾ ਦੀ ਨਜ਼ਰ ਵਿਚ ਉਹ ਜਿਊਂਦਾ ਮੋਇਆ ਪਰਵਾਨ ਹੈ।[176] ਵਾਹਿਗੁਰੂ ਦੀ ਸਿਫਤ ਹੀ ਉਸ ਦੇ ਜੀਵਨ ਦਾ ਆਧਾਰ ਹੁੰਦੀ ਹੈ।[177] ਗੁਰੂ ਦਾ ਸ਼ਬਦ ਉਸ ਦੀ ਸੁਰਤ ਦਾ ਪਰਚਾ ਹੁੰਦਾ ਹੈ।[178] ਸ਼ਬਦ ਵਿਚ ਸਮਾਉਣ ਦੀ ਜੁਗਤੀ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਹੈ।[179] ਇਸ ਤਰ੍ਹਾਂ ਉਹ ਗੁਰੂ ਦੇ ਨਾਮ ਨੂੰ ਜੀਵਨ ਆਧਾਰ ਬਣਾ ਕੇ ਸੰਸਾਰ ਤੋਂ ਸਦਾ ਹੀ ਨਿਰਲੇਪ ਰਹਿੰਦਾ ਹੈ।[180] ਉਸ ਦੀ ਹਉਮੈ ਮਰ ਜਾਂਦੀ ਹੈ ਤੇ ਉਹ ਮਨ ਨੂੰ ਜਿਤ ਕੇ ਬ੍ਰਹਿਮੰਡ ਦੇ ਰਹੱਸ ਦਾ ਗਿਆਤਾ ਹੋ ਜਾਂਦਾ ਹੈ।[181] ਉਸ ਦੀ ਸੁਰਤ ਸਦਾ ਹੀ ਸਹਿਜ ਅਵਸਥਾ ਵਿਚ ਅਡੋਲ ਰਹਿੰਦੀ ਹੈ।[182] ਇਸੇ ਲਈ ਉਹ ਇਕ ਸੱਚਾ ਯੋਗੀ ਵੀ ਹੁੰਦਾ ਹੈ।[183]ਉਹ ਚੱਜ ਆਚਾਰ ਦਾ ਧਨੀ ਤੇ ਨਿਰਮਲਤਾ ਦਾ ਪੁੰਜ ਹੁੰਦਾ ਹੈ।[184] ਉਹ ਉੱਤਮ ਬਾਣੀ ਦੇ ਰਚਨਹਾਰਾ ਵੀ ਹੋ ਸਕਦਾ ਹੈ।[185] ਮੋਹ ਮਾਇਆ ਤੋਂ ਉਚਾ ਤੇ ਵਡੀ ਤੋਂ ਵਡੀ ਮੁਸੀਬਤ ਵਿਚ ਅਡੋਲ ਰਹਿਣ ਵਾਲਾ ਵਿਅਕਤੀ ਹੁੰਦਾ ਹੈ।[186] ਇਨ੍ਹਾਂ ਗੁਣਾਂ ਤੋਂ ਇਲਾਵਾ ਉਹ ਸਦਾ ਹੀ ਹਰੀ ਰੰਗ ਵਿਚ ਲੀਨ [187] ਕਰਤਾਰ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲਾ [188] ਮਹਾ ਪੁਰਸ਼ ਹੁੰਦਾ ਹੈ।

---

173. ਰਾਮਕਲੀ, 1, ਸਿ: ਗੋ: 942
174. ਰਾਮਕਲੀ, 1, ਸਿ: ਗੋ: 941
175. ਮਲਾਰ, 5, 1270
176. ਮਾਝ, 3, 124-125
177. ਵਾਰ ਸੂਹੀ; ਮ: 2, 788
178. ਗਉੜੀ ਗੁਆਰੇਰੀ, 3, 160
179. ਵਾਰ ਰਾਮਕਲੀ, 3,950
180. ਮਾਝ, 3, 118
181. ਰਾਮਕਲੀ, 1, ਸਿ: ਗੋ: 942
182. ਰਾਮਕਲੀ, 1, ਸਿ: ਗੋ: 945
183. ਰਾਮਕਲੀ, 1, ਸਿ: ਗੋ: 946
184. ਰਾਮਕਲੀ, 1, ਦ: ਗੋ: 932
185. ਮਾਰੂ, 3, 1058
186. ਮਾਰੂ, 1, 1029
187. ਵਾਰ ਸੂਹੀ, 1,786
188. ਮਾਰੂ, 3, 1063

ਗੁਰੂ ਗ੍ਰੰਥ ਬਾਣੀ ਵਿਚ ਵਰਤੇ ਗਏ ਇਹ ਬ੍ਰਹਮ ਗਿਆਨੀ, ਸੰਤ, ਸਾਧ ਅਤੇ ਗੁਰਮੁਖ ਆਦਿ ਸ਼ਬਦ ਇਕ ਪੂਰਨ ਗੁਰਸਿਖ ਦੀ ਰਹਿਣੀ ਅਤੇ ਉਸ ਦੀਆਂ ਆਤਮਿਕ ਪ੍ਰਾਪਤੀਆ ਦੇ ਹੀ ਲਖਾਇਕ ਹਨ। ਗੁਰਸਿਖ ਦੇ ਲੱਛਣਾਂ ਦਾ ਵੀ ਸੰਖੇਪ ਵਿਵੇਚਨ ਇਥੇ ਪ੍ਰਸਤੁਤ ਕਰਨਾ ਅਨੁਚਿਤ ਨਹੀਂ ਹੋਇਗਾ।

**ਗੁਰ ਸਿੱਖ ਦੇ ਲੱਛਣ** : ਗੁਰ ਸਿਖ ਦੇ ਲੱਛਣਾਂ ਦਾ ਵਿਸਤਾਰ ਪੂਰਵਕ ਵਿਵੇਚਨ ਕਰਦੇ ਹੋਏ ਗੁਰੂ ਰਾਮ ਦਾਸ ਲਿਖਦੇ ਹਨ ਕਿ ਗੁਰ ਸਿਖ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦਾ ਹੈ ਅਤੇ ਗੁਰੂ ਦੇ ਨਿਰਦੇਸ਼ਨ ਅਧੀਨ ਅਕਾਲ ਉਸਤਤ ਵਿਚ ਲੀਨ ਹੁੰਦਾ ਹੈ। ਦਿਨ ਚੜ੍ਹੇ ਉਹ ਗੁਰਬਾਣੀ ਦੇ ਕੀਰਤਨ ਦਾ ਆਨੰਦ ਮਾਣਦਾ ਹੈ ਤੇ ਫਿਰ ਸਾਰਾ ਦਿਨ ਸੁਆਸ ਸੁਆਸ ਨਾਮ ਵਿਚ ਰਤਿਆ ਰਹਿੰਦਾ ਹੈ। ਉਹ ਇਸ ਆਤਮਿਕ ਖਜ਼ਾਨੇ ਨੂੰ ਹਰ ਇਕ ਯੋਗ ਅਧਿਕਾਰੀ ਨਾਲ ਸਾਂਝਿਆਂ ਕਰਦਾ ਹੈ।[189] ਗੁਰੂ ਦੇ ਭਾਣੇ ਵਿਚ ਚਲਣ ਵਾਲੇ ਅਜਿਹੇ ਗੁਰਸਿਖ ਨੂੰ ਗੁਰੂ ਰਾਮ ਦਾਸ ਨਮਸਕਾਰ ਕਰਦੇ ਹਨ।[190] ਗੁਰੂ ਦੇ ਭਾਣੇ ਵਿਚ ਲੀਨ ਰਹਿਣਾ ਗੁਰਸਿਖ ਦੇ ਵਿਅਕਤਿਤਵ ਦਾ ਕੇਂਦਰੀ ਧੁਰਾ ਹੈ; ਇਸ ਤੋਂ ਬਿਨਾ ਉਹ ਸਿਖ ਨਹੀਂ ਅਖਵਾ ਸਕਦਾ।[191] ਗੁਰਸਿਖ ਪਰਮਾਤਮਾ ਨੂੰ ਸਦਾ ਹੀ ਅੰਗ ਸੰਗ ਸਮਝਦਾ ਹੈ।[192] ਮਨ ਦੀ ਮਤ ਤਿਆਗ ਕੇ ਸਦਾ ਹੀ ਗੁਰੂ ਪਰਾਇਣ ਰਹਿੰਦਾ ਹੈ।[193] ਉਤੋਂ ਭਾਵੇਂ ਉਹ ਭੋਲਾ ਦਿਖਾਈ ਦਿੰਦਾ ਹੋਵੇ ਪਰ ਅੰਦਰੋਂ ਉਹ ਬਹੁਤ ਹੀ ਬਿਬੇਕੀ ਤੇ ਸੂਝਵਾਨ ਹੁੰਦਾ ਹੈ। ਸੱਚ ਅਤੇ ਪਾਖੰਡ ਨੂੰ ਪਹਿਚਾਨਣ ਵਿਚ ਉਸ ਨੂੰ ਦੇਰ ਨਹੀਂ ਲਗਦੀ। ਪਾਖੰਡੀ ਦੇ ਤਾਂ ਉਹ ਲਾਗੇ ਵੀ ਨਹੀਂ ਢੁਕਦਾ।[194]

## ਹੋਰ ਸਿਖ ਸਾਹਿਤ ਅਨੁਸਾਰ ਸਿੱਖ ਦੇ ਲੱਛਣ

ਗੁਰ ਸਿਖਾਂ ਦੇ ਇਨ੍ਹਾਂ ਲੱਛਣਾਂ ਦੀ ਵਿਆਖਿਆ ਹੋਰ ਸਿਖ ਸਾਹਿਤ ਵਿਚ ਵੀ ਕੀਤੀ ਗਈ ਹੈ। ਭਾਈ ਗੁਰਦਾਸ ਅਨੁਸਾਰ ਸਿੱਖ ਸਿਮਰਨ ਬੰਦਗੀ ਦੀ ਸਾਕਾਰ ਮੂਰਤ, ਨਿਮਰਤਾ ਦਾ ਪੁੰਜ, ਗੁਰਮਤਿ ਰਹਿਣੀ ਦਾ ਧਾਰਨੀ, ਵਿਕਾਰਾਂ ਦੀਆਂ ਪਕੜਾਂ ਤੋਂ ਆਜ਼ਾਦ, ਸਤ, ਸੰਤੋਖ, ਦਇਆ, ਧਰਮ, ਨਾਮ, ਦਾਨ, ਇਸ਼ਨਾਨ ਦਾ ਧਾਰਨੀ, ਤਾਣ ਹੁੰਦੇ ਹੋਏ ਨਿਤਾਣਾ, ਮਾਣ ਹੁੰਦੇ ਹੋਏ ਨਿਮਾਣਾ, ਦੀਨ ਦੁਨੀਆ ਦੋਹਾਂ ਵਿਚ ਪ੍ਰਵਾਣਿਤ, ਮਾਇਆ ਤੋਂ ਨਿਰਲੇਪ,

---

189. ਵਾਰ ਗਉੜੀ, 4, 305-6

190. ਧੰਨੁ ਧੰਨੁ ਸੋ ਗੁਰਸਿਖੁ ਕਹੀਐ, ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥
ਤਿਸੁ ਗੁਰ ਸਿਖ ਕਉ ਹਉ ਸਦਾ ਨਮਸਕਾਰੀ, ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥
ਵਾਰ ਵਡਹੰਸ, 4, 593

191. ਸੋ ਸਿਖੁ ਸਖਾ ਬੰਧਪੁ ਹੈ ਭਾਈ ਜੋ ਗੁਰ ਕੇ ਭਾਣੇ ਵਿਚ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥ ਸੋਰਠਿ, 3, 601-2

192. ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ॥
ਜਿਨ੍ਹਾਂ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥ ਨਟ, 4, 978

193. ਰਾਮਕਲੀ, ਅਨੰਦ, 3,919

194. ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ ॥
ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ ਵਾਰ ਗਉੜੀ, 4,317

ਇਕ ਦਿੱਬ ਸ਼ਖਸੀਅਤ ਦਾ ਮਾਲਕ ਹੁੰਦਾ ਹੈ।[195] ਭਾਈ ਮਨੀ ਸਿੰਘ ਦਾ ਵਿਚਾਰ ਹੈ ਕਿ ਗੁਰ ਸਿਖ ਗੁਰੂ ਸ਼ਬਦਾਂ ਦਾ ਆਸ਼ਕ, ਗੁਰੂ ਦਰਬਾਰ ਦਾ ਸ਼ਰਧਾਵਾਨ ਭੋਰਾ, ਸੇਵਾ ਦਾ ਪੁੰਜ, ਨਿਤਨੇਮੀ, ਵਿਕਾਰ ਰਹਿਤ, ਉੱਚ ਅਖਲਾਕੀ, ਨਿਮਰ, ਧਰਮ ਦੀ ਕਿਰਤ ਕਰਨ ਵਾਲਾ ਸੱਚਾ ਕਿਰਤੀ, ਵੰਡ ਕੇ ਛਕਣ ਵਾਲਾ, ਮਾਨੁੱਖਤਾ ਦਾ ਹਮਦਰਦੀ, ਦਿਆਲੂ, ਸਤਸੰਗੀ, ਪਰਉਪਕਾਰੀ, ਸਿਦਕੀ, ਆਤਮਿਕ ਆਨੰਦ ਵਿਚ ਅਲਮਸਤ, ਹਥੋਂ ਦੇ ਕੇ ਭਲਾ ਮਨਾਉਣ ਵਾਲਾ, ਇਕ ਆਦਰਸ਼ਕ ਮਨੁੱਖ ਹੁੰਦਾ ਹੈ।[196] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰਸਿਖ ਵਾਹਿਗੁਰੂ ਦੇ ਦਰਬਾਰੀ ਹੁੰਦੇ ਹਨ। ਉਹ ਪ੍ਰਭੂ ਪ੍ਰੇਮ ਦਾ ਪਿਆਲਾ ਪੀਂਦੇ ਹਨ ਤੇ ਗੁਰੂ ਨਾਲ ਇਕ ਰੂਪ ਹੋ ਜਾਂਦੇ ਹਨ। ਗੁਰ ਸਿਖ ਵਿਕਾਰਾਂ ਅਤੇ ਵੈਰੀਆਂ ਉਤੇ ਜਿੱਤ ਪ੍ਰਾਪਤ ਕਰਦਾ ਹੈ।[197] ਭਾਈ ਬਾਲੇ ਵਾਲੀ ਜਨਮ ਸਾਖੀ ਦਾ ਲਿਖਾਰੀ ਲਿਖਦਾ ਹੈ ਕਿ "ਸਿਖ ਨਿਰਮਲ ਉਹ ਹੈਨ ਜਿਨ੍ਹਾਂ ਗੁਰੂ ਤੋਂ ਬਿਨਾ ਹੋਰ ਕੁਝ ਨਹੀਂ ਜਾਤਾ ਤੇ ਗੁਰੂ ਨਿਰਮਲ ਉਹ ਹੈਨ ਜੋ ਸਿਖਾਂ ਦੀਆਂ ਕਾਰਾਂ ਭੇਟਾ ਨਹੀਂ ਲੈਂਦੇ।[198] ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਲਿਖਾਰੀ ਅਨੁਸਾਰ ਗੁਰਸਿਖ ਗੁਰਵਾਕਾਂ ਵਿਚ ਦ੍ਰਿੜ੍ਹਤਾ ਰਖਣ ਵਾਲਾ, ਪਹਿਰ ਰਾਤ ਰਹਿੰਦੀ ਉਠ ਕੇ ਨਾਮ ਅਭਿਆਸ ਵਿਚ ਜੁਟਨ ਵਾਲਾ, ਗੁਰਬਾਣੀ ਦਾ ਖੋਜੀ ਅਤੇ ਪ੍ਰਭੂ ਸਰੂਪ ਦਾ ਲਖਾਇਕ ਹੁੰਦਾ ਹੈ।[199]

ਉਪਰੋਕਤ ਅਧਿਐਨ ਤੋਂ ਪਤਾ ਚਲਦਾ ਹੈ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦਾ ਪ੍ਰਮੁੱਖ ਕਾਰਜ ਆਪਣੇ ਗਿਆਨ ਦੁਆਰਾ ਅਗਿਆਨ ਅੰਧਕਾਰ ਦਾ ਵਿਨਾਸ਼ ਕਰਕੇ ਸਿਖ ਨੂੰ ਬ੍ਰਹਮ ਗਿਆਨੀ, ਸਾਧੂ, ਸੰਤ, ਗੁਰਮੁਖ ਅਥਵਾ ਪੂਰਨ ਗੁਰਸਿਖ ਦੀ ਅਵਸਥਾ ਪਰਦਾਨ ਕਰਨਾ ਹੈ। ਇਸ ਉਦੇਸ਼ ਦੀ ਪੂਰਤੀ ਲਈ ਉਹ ਸਿੱਖ ਦੇ ਆਤਮਿਕ ਵਿਕਾਸ ਦੇ ਹਰ ਪੜਾ ਉਤੇ ਯੋਗ ਅਗਵਾਈ ਬਖਸ਼ਦਾ ਹੈ। ਸਭ ਤੋਂ ਪਹਿਲਾਂ ਉਹ ਮਾਇਆ, ਹਉਮੈ ਅਤੇ ਵਿਕਾਰ ਆਦਿ ਦੇ ਅਗਿਆਨ ਅੰਧਕਾਰ ਵਿਚ ਗ੍ਰਸੇ ਹੋਏ ਸਿਖ ਨੂੰ ਨਾਮ, ਸ਼ਬਦ, ਅਥਵਾ ਗਿਆਨ ਪਰਦਾਨ ਕਰ ਕੇ ਉਸ ਦਾ ਜੀਵਨ ਦ੍ਰਿਸ਼ਟੀਕੋਣ ਬਦਲਦਾ ਹੈ। ਉਸ ਦੇ ਚੰਚਲ ਮਨ ਨੂੰ ਟਿਕਾਉ ਬਖਸ਼ ਕੇ ਆਤਮ ਸਿੱਧੀ ਕਰਵਾਉਂਦਾ ਹੋਇਆ ਇਕ ਮਧਿਅਸਥ ਦੇ ਰੂਪ ਵਿਚ, ਪਰਮਾਤਮਾ ਨਾਲ ਮੇਲ ਕਰਵਾ ਦਿੰਦਾ ਹੈ। ਉਸ ਦੇ ਇਨ੍ਹਾਂ ਬਹੁ ਪੱਖੀ ਕਾਰਜਾਂ ਦਾ ਸੰਖੇਪ ਵਰਣਨ ਪੇਸ਼ ਕੀਤਾ ਜਾਂਦਾ ਹੈ :

## (ੳ) ਗੁਰੂ ਇਕ ਮਧਿਅਸਥ ਦੇ ਰੂਪ ਵਿਚ

ਗੁਰੂ ਜੀਵ ਅਤੇ ਪਰਮਾਤਮਾ ਦੇ ਵਿਚਾਲੇ ਇਕ ਮਧਿਅਸਥ ਅਥਵਾ ਵਿਚੋਲੇ ਦਾ ਕੰਮ ਕਰਦਾ ਹੈ।[200] ਉਹ ਈਸ਼ਵਰ ਤੋਂ ਵਿਛੜੇ ਹੋਏ ਵਿਅਕਤੀ ਨੂੰ ਉਸ ਨਾਲ ਮਿਲਾ ਦਿੰਦਾ

---

195. ਵਾਰ, 1,ਪਉੜੀ 1; ਵਾਰ 12, ਪਉੜੀ, 2,6; ਵਾਰ 28, ਪਉੜੀ 15; ਵਾਰ 4, ਪਉੜੀ, 17; ਵਾਰ 11, ਪਉੜੀ 3;
ਹੋਰ ਵੇਖੋ ; ਕਬਿੱਤ ਭਾ. ਗੁ: 380, 440, 463, 466, 467, 551
196. ਭਾਈ ਮਨੀ ਸਿੰਘ : ਸਿੱਖਾਂ ਦੀ ਭਗਤ ਮਾਲਾ, ਪੰਨਾ, 6-9
197. ਭਾਈ ਕਾਨ੍ਹ ਸਿੰਘ ਨਾਭਾ : ਗੁਰਮਤਿ ਮਾਰਤੰਡ, ਪੰਨਾ 143-144
198. ਭਾਈ ਬਾਲੇ ਵਾਲੀ ਜਨਮ ਸਾਖੀ, ਪੰਨਾ, 581-82 (ਸੰਮਤ ਬਿ 1940, ਪਥੱਰ ਛਾਪਾ)
199. ਭਾਈ ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ ਗ੍ਰੰਥ, ਅਧਿਆਏ 64, ਰਾਸਿ 1, (ਸਿਖ ਦੇ ਧਰਮ)
200. ਵਾਰ ਰਾਮਕਲੀ, 5, ਸਲੋਕ, 5,957

ਹੈ। ਗੁਰੂ ਅਮਰ ਦਾਸ ਦਾ ਵਿਚਾਰ ਹੈ ਕਿ ਭਾਵੇਂ ਪਰਮਾਤਮਾ ਦੀ ਜੋਤਿ ਹਰ ਸਰੀਰ ਵਿਚ ਵਿਦਮਾਨ ਰਹਿੰਦੀ ਹੈ ਪਰ ਕੇਵਲ ਪੂਰਾ ਗੁਰੂ ਹੀ ਆਪਣੇ ਸ਼ਬਦ ਦੀ ਸ਼ਕਤੀ ਨਾਲ ਇਸ ਯਥਾਰਥ ਨੂੰ ਪਰਤੱਖ ਕਰ ਸਕਦਾ ਹੈ।[201] ਧਨਾਸਰੀ ਰਾਗ ਦੇ ਇਕ ਸ਼ਬਦ ਵਿਚ ਭਗਤ ਪੀਪਾ ਜੀ ਈਸ਼ਵਰ ਦੀ ਜੋਤਿ ਨੂੰ ਬ੍ਰਹਿਮੰਡ ਅਤੇ ਮਨੁੱਖੀ ਸਰੀਰ ਦੋਹਾਂ ਵਿਚ ਵਿਆਪਕ ਦਸਦੇ ਹੋਏ ਕਹਿੰਦੇ ਹਨ ਕਿ ਪਰਮ ਤੱਤ ਦੇ ਰਹੱਸ ਦੀ ਸੋਝੀ ਕੇਵਲ ਗੁਰੂ ਦੀ ਮਧਿਅਸਥਤਾ ਤੇ ਹੀ ਆਧਾਰਿਤ ਹੈ।[202] ਗੁਰੂ ਅਰਜਨ ਦਾ ਵੀ ਇਹੋ ਵਿਚਾਰ ਹੈ ਕਿ ਭਾਵੇਂ ਸਾਜਨ ਪਰਮਾਤਮਾ ਸਾਰਿਆਂ ਦੇ ਕੋਲ ਹੀ ਖੜਾ ਹੈ ਪਰ ਜਿੰਨਾ ਚਿਰ ਗੁਰੂ ਵਿਚੋਲਾ ਬਣ ਕੇ ਸਿਖ ਦੀ ਸਹਾਇਤਾ ਨਹੀਂ ਕਰਦਾ ਉਸ ਦੀ ਸੋਝੀ ਪ੍ਰਾਪਤ ਹੋਣੀ ਅਸੰਭਵ ਹੈ।[203] ਸੰਤ ਨਾਮਦੇਵ ਵੀ ਗੁਰੂ ਤੋਂ ਹੀ ਪਰਮਾਤਮਾ ਦਾ ਮਿਲਾਪ - ਹੋਣਾ ਸੰਭਵ ਦਸਦੇ ਹਨ।[204] ਗੁਰੂ ਰਾਮ ਦਾਸ ਜੀ ਦੀਆਂ ਹੇਠ ਲਿਖੀਆਂ ਪੰਗਤੀਆਂ ਤੋਂ ਵਿਦਿਤ ਹੁੰਦਾ ਹੈ ਕਿ ਜਿਹੜਾ ਅਦ੍ਰਿਸ਼ਟ, ਅਗੋਚਰ, ਨਿਰੰਜਨ ਪਰਮਾਤਮਾ ਅਗਿਆਨ ਦੇ ਘੁੱਪ ਹਨੇਰੇ ਕਾਰਣ ਮਨੁੱਖੀ ਸੂਝ ਤੋਂ ਓਹਲੇ ਰਹਿੰਦਾ ਹੈ, ਉਹ ਵਿਚੋਲੇ ਗੁਰ ਦੀ ਸਿਖਿਆ ਦਾ ਸਦਕਾ ਪ੍ਰਗਟ ਹੋ ਜਾਂਦਾ ਹੈ। ਇਸ ਲਈ ਪਰਮਾਤਮ ਤੱਤ ਦੀ ਪ੍ਰਾਪਤੀ ਲਈ ਗੁਰੂ ਗ੍ਰੰਥ ਬਾਣੀ ਅਨੁਸਾਰ ਪੂਰਨ ਗੁਰੂ ਦੀ ਮਧਿਅਸਥਤਾ ਅਨਿਵਾਰਯ ਹੈ :

ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥[205]

## (ਅ) ਗੁਰੂ ਦੁਆਰਾ ਸਿੱਖ ਦੇ ਵਿਸ਼ਵ ਦ੍ਰਿਸ਼ਟੀਕੋਣ ਵਿਚ ਪਰਿਵਰਤਨ

ਗੁਰੂ ਦੀ ਮਧਿਅਸਥਤਾ ਦਾ ਪਹਿਲਾ ਉਦੇਸ਼ ਸਿੱਖ ਦਾ ਜੀਵਨ ਦ੍ਰਿਸ਼ਟੀਕੋਣ ਬਦਲਣਾ ਹੈ। ਵਿਸ਼ਵ ਦ੍ਰਿਸ਼ਟੀਕੋਣ ਮਨੁੱਖ ਦੇ ਸਮੁੱਚੇ ਜੀਵਨ ਦਰਸ਼ਨ ਦਾ ਲਖਾਇਕ ਹੁੰਦਾ ਹੈ ਜਿਸ ਵਿਚ ਯਥਾਰਥ ਨੂੰ ਸਮਝਣ ਤੇ ਉਸ ਨਾਲ ਸੰਬੰਧ ਜੋੜਨ ਦੀ ਚੇਸ਼ਟਾ ਵੀ ਵਿਦਮਾਨ ਰਹਿੰਦੀ ਹੈ। ਇਹ ਵਿਚਾਰਾਂ, ਸੰਕਲਪਾਂ ਅਤੇ ਧਾਰਨਾਵਾਂ ਦਾ ਇਕ ਪ੍ਰਬੰਧ ਹੁੰਦਾ ਹੈ। ਇਸ ਦੀਆਂ ਨੈਤਿਕਵਾਦੀ ਅਤੇ ਵਿਚਾਰਵਾਦੀ ਦੋ ਕਿਸਮਾਂ ਹੁੰਦੀਆਂ ਹਨ। ਪਹਿਲੇ ਅਨੁਸਾਰ ਪਦਾਰਥ ਦੀ ਹੋਂਦ ਪ੍ਰਾਥਮਿਕ ਅਤੇ ਅੰਤਿਮ ਹੁੰਦੀ ਹੈ। ਮਨੁੱਖੀ ਮਨ ਅਤੇ ਉਸ ਵਿਚਲੀ ਚੇਤਨਾ ਦਾ

---

201. ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥ ਮਾਝ, 3, 125
202. ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥ ਧਨਾਸਰੀ, ਪੀਪਾ, 695
203. ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥...
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥
ਰਾਮਕਲੀ, 5, 924
204. ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥ ਗੋਂਡ, ਨਾਮਦੇਵ, 874
205. ਵਾਰ ਸਿਰੀ, 4, 87-88

ਸਥਾਨ ਦੂਜੇ ਨੰਬਰ ਤੇ ਹੁੰਦਾ ਹੈ।[206] ਪਰ ਵਿਚਾਰਵਾਦੀ ਦ੍ਰਿਸ਼ਟੀਕੋਣ ਦੀ ਮਾਨਿਅਤਾ ਇਹ ਹੈ ਕਿ ਦ੍ਰਿਸ਼ਟਾਮਨ ਸੰਸਾਰ ਕਿਸੇ ਅਦ੍ਰਿਸ਼ਟ ਸੱਤਾ ਦਾ ਪਰਿਵਰਤਨਸ਼ੀਲ ਰਪ ਮਾਤਰ ਹੈ। ਇਸ ਦ੍ਰਿਸ਼ਟੀਕੋਣ ਅਨੁਸਾਰ ਪਰਮ ਸੱਚ ਦਾ ਸੁਰੂਪ ਵਿਚਾਰ ਦੀ ਸੂਖਮਤਾ ਵਾਂਗ ਹੀ ਸੂਖਮ ਅਤੇ ਅਰੂਪ ਹੁੰਦਾ ਹੈ। ਇਸ ਵਿਚ ਮਨ, ਆਤਮਾ ਅਤੇ ਚੇਤਨਾ ਨੂੰ ਪ੍ਰਾਥਮਿਕ ਦਰਜਾ ਦਿੱਤਾ ਜਾਂਦਾ ਹੈ।[207]

• ਜੀਵਨ ਅਤੇ ਜਗਤ ਬਾਰੇ ਅਪਣਾਈ ਗਈ ਉਪਰੋਕਤ ਕੋਈ ਧਾਰਨਾ ਮਨੁੱਖ ਦੇ ਸਾਮਾਜਿਕ ਅਤੇ ਨੈਤਿਕ ਵਿਵਹਾਰ ਨੂੰ ਵੀ ਪ੍ਰਭਾਵਿਤ ਕਰਦੀ ਹੈ। ਇਸ ਲਈ ਗੁਰੂ ਦਾ ਕਾਰਜ ਜਿਥੇ ਮਨੁੱਖ ਨੂੰ ਵਿਸ਼ਵ ਦੇ ਪਰਮ ਯਥਾਰਥ ਦੀ ਸ਼ੁੱਧ ਅਧਿਆਤਮਿਕ ਸੱਤਾ ਦਾ ਅਸਲੀ ਪੱਧਰ ਤੇ ਗਿਆਨ ਪ੍ਰਦਾਨ ਕਰਨਾ ਹੈ, ਉਥੇ ਇਸ ਪਰਿਵਰਤਨਸ਼ੀਲ, ਮਾਦੀ ਅਤੇ ਭੌਤਿਕ ਸੰਸਾਰ ਦੀ ਨਾਸ਼ਮਾਨਤਾ ਦਾ ਵੀ ਅਹਿਸਾਸ ਕਰਵਾਉਣਾ ਹੈ। ਜਿਵੇਂ ਹੰਸ ਦੁੱਧ ਅਤੇ ਪਾਣੀ ਨੂੰ ਵੱਖ ਵੱਖ ਕਰ ਦਿੰਦਾ ਹੈ ਇਸੇ ਤਰ੍ਹਾਂ ਗੁਰੂ ਦਾ ਪ੍ਰਤਿਭਾਸ਼ਾਲੀ ਵਿਅਕਤਿਤ੍ਵ ਆਪਣੀ ਸਿਰਜਨਾਤਮਕ ਸ਼ਕਤੀ ਅਤੇ ਉਪਦੇਸ਼ਾਂ ਦੁਆਰਾ ਸਿੱਖ ਦੇ ਵਿਸ਼ਵ ਦ੍ਰਿਸ਼ਟੀਕੋਣ ਲਈ ਠੀਕ ਸੇਧ ਬਖਸ਼ਦਾ ਹੈ। ਯਥਾਰਥ ਦਾ ਗਿਆਨ ਹੀ ਵਿਸ਼ਵ ਦ੍ਰਿਸ਼ਟੀਕੋਣ ਲਈ ਠੀਕ ਸੇਧ ਹੈ ਕਿਉਂਕਿ ਇਹ ਗਿਆਨ ਹੀ ਮਨੁੱਖ ਨੂੰ ਭੂਤ ਅਤੇ ਭਵਿੱਖ ਦੇ ਵਿਸ਼ਾਲ ਪਾਸਾਰਾਂ ਨਾਲ ਤਦਰੂਪਤਾ ਪ੍ਰਦਾਨ ਕਰਦਾ ਹੋਇਆ ਉਸ ਦੇ ਅੰਹ ਨੂੰ ਚੇਤਨ ਬਖਸ਼ ਸਕਦਾ ਹੈ।

## (ਦ) ਗੁਰੂ ਉਪਦੇਸ਼ਾਂ ਰਾਹੀਂ ਸਿੱਖ ਦਾ ਕਲਿਆਣ

ਗੁਰੂ ਦੁਆਰਾ ਪਰਿਵਰਤਿਤ ਇਸ ਵਿਸ਼ਵ ਦ੍ਰਿਸ਼ਟੀਕੋਣ ਨਾਲ ਗੁਰੂ ਸਿੱਖ ਯਥਾਰਥ ਦੀ ਖੋਜ ਲਈ ਉਤਸਾਹਿਤ ਹੁੰਦਾ ਹੈ। ਉਹ ਗੁਰੂ ਦੇ ਉਪਦੇਸ਼ਾਂ ਨੂੰ ਕਮਾਉਂਦਾ ਹੈ ਅਤੇ ਗੁਰੂ ਉਸ ਦੀ ਇਸ ਮੁਸ਼ੱਕਤ ਵਿਚ ਸਹਾਈ ਹੁੰਦਾ ਹੈ। ਪਰਮਾਤਮਾ ਦੀ ਹੋਂਦ ਉਪਰ ਅਟੱਲ ਵਿਸ਼ਵਾਸ ਕਰਨਾ ਸਿੱਖ ਨੂੰ ਉਸ ਦਾ ਪ੍ਰਮੁੱਖ ਉਪਦੇਸ਼ ਹੈ।[208] ਗੁਰੂ ਦਾ ਆਦਰਸ਼ ਸਿੱਖ ਨੂੰ ਸਮਾਜਿਕ ਅਤੇ ਆਤਮਿਕ ਦੋਹਾਂ ਪੱਖਾਂ ਵਿਚ ਪੂਰਨਤਾ ਪ੍ਰਦਾਨ ਕਰਨਾ ਹੈ ਅਤੇ ਇਸ ਉਪਦੇਸ਼ ਦੀ ਪ੍ਰਾਪਤੀ ਲਈ ਗੁਰ ਸਿੱਖ ਨੂੰ ਬੰਦਗੀ ਵਿਚ ਦ੍ਰਿੜ੍ਹਤਾ ਪ੍ਰਾਪਤ ਕਰਨ ਲਈ ਪ੍ਰੇਰਦਾ ਹੈ। ਬੰਦਗੀ ਜਾਂ ਸਿਮਰਨ ਕੇਵਲ ਨਾਮ ਦਾ ਰਟਨ ਨਹੀਂ ਸਗੋਂ ਗੁਰਬਾਣੀ ਦੇ ਪ੍ਰਕਾਸ਼ ਵਿਚ ਅਜਪਾ ਜਾਪ ਰਾਹੀਂ ਪਰਮਾਤਮਾ ਦੀ ਹੋਂਦ ਨੂੰ ਅੰਤਰ ਆਤਮਾ ਵਿਚ ਮਹਿਸੂਸ ਕਰਕੇ ਉਸ ਦੇ ਪਿਆਰ ਵਿਚ ਲੀਨ ਰਹਿਣਾ ਹੈ। ਲੱਖਾਂ ਕ੍ਰੋੜਾਂ ਵਾਰੀ ਇਸ ਵਿਧੀ ਅਨੁਸਾਰ ਪਰਮਾਤਮਾ ਦਾ ਨਾਂ ਲੈਣ ਨਾਲ

206. "Materialism is the name given to a family of Doctrines concerning the nature of world which give to matter a primary position and accord to mind (or spirit) a secondary."
(Encyclopedia of Philosophy; Vol. V, p. 179)

207. Idealism ; Any system of Doctrine whose fundamental interpretated principle is ideal, Broadly any theoretical or practical view emphasising mind, soul, spirit, life.
(D.D. Runes ; Dictionery of Philosophy, p- 136)

208. ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥ ਵਾਰ ਰਾਮਕਲੀ, ਸੱਤਾ ਬਲਵੰਡ 968

ਹੀ ਇਕਰੂਪਤਾ ਪ੍ਰਾਪਤ ਹੋ ਸਕਦੀ ਹੈ।[209] ਜਿਵੇਂ ਪਾਣੀ ਦਾ ਭਰਿਆ ਹੋਇਆ ਘੜਾ ਪਾਣੀ ਵਿਚ ਰੱਖ ਦਿੱਤਾ ਜਾਏ ਤਾਂ ਘੜੇ ਦਾ ਅੰਦਰਲਾ ਅਤੇ ਬਾਹਰਲਾ ਪਾਣੀ, ਜਿਨਾਂ ਚਿਰ ਘੜਾ ਟੁਟਦਾ ਨਹੀਂ ਵਖ ਵਖ ਹੀ ਰਹਿੰਦਾ ਹੈ ਅਤੇ ਘੜੇ ਦੇ ਟੁਟਣ ਨਾਲ ਉਸ ਵਿਚਲਾ ਪਾਣੀ ਆਪਣੀ ਛੋਟੀ ਹੋਂਦ ਨੂੰ ਪਾਣੀ ਦੇ ਵਡੇ ਸਰੂਪ ਵਿਚ ਲੀਨ ਕਰ ਦਿੰਦਾ ਹੈ।[210] ਇਸੇ ਤਰ੍ਹਾਂ ਨਾਮ ਦੇ ਜਪਣ ਨਾਲ ਜਦੋਂ ਹਉਮੈ ਦਾ ਪਰਦਾ ਟੁਟ ਜਾਂਦਾ ਹੈ ਤਾਂ ਜੀਵ ਬ੍ਰਹਮ ਵਰਗਾ ਹੀ ਬਣ ਕੇ ਉਸ ਵਿਚ ਲੀਨ ਹੋ ਜਾਂਦਾ ਹੈ।[211] ਗੁਰਬਾਣੀ ਵਿਚ ਇਸ ਅਵਸਥਾ ਨੂੰ ਨਾਮ ਦੀ ਅਵਸਥਾ ਕਿਹਾ ਗਿਆ ਹੈ।[212] ਪਰ ਇਸ ਦੀ ਪ੍ਰਾਪਤੀ ਕੇਵਲ ਗੁਰੂ ਬਾਣੀ ਅਥਵਾ ਗੁਰੂ ਸ਼ਬਦ ਦੇ ਅਭਿਆਸ ਨਾਲ ਹੀ ਹੁੰਦੀ ਹੈ।[213] ਗੁਰੂ ਅਮਰ ਦਾਸ ਦਾ ਅਨੁਭਵ ਹੈ ਕਿ ਜਿਹੜਾ ਮਨੁੱਖ ਆਪਣੇ ਹਿਰਦੇ ਵਿਚ ਗੁਰਬਾਣੀ ਦਾ ਅਭਿਆਸ ਕਰਦਾ ਹੈ, ਉਸ ਦੇ ਅੰਦਰ ਹਰੀ ਨਾਮ ਪ੍ਰਗਟ ਹੋ ਜਾਂਦਾ ਹੈ :

ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿਨਾਮਾ ॥[214]

ਗੁਰੂ ਸ਼ਬਦ ਅਥਵਾ ਗੁਰੂ ਉਪਦੇਸ਼ ਦੀ ਇਸ ਪਾਰਸ ਕਲਾ ਦਾ ਬਿਆਨ ਕਰਦੇ ਹੋਏ ਗੁਰੂ ਨਾਨਕ ਕਈ ਉਦਾਹਰਨਾਂ ਦੁਆਰਾ ਇਸ ਦੇ ਅਨੁਪੱਮ ਪ੍ਰਭਾਵ ਦਾ ਉਲੇਖ ਕਰਦੇ ਹਨ :

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥
ਸਨਕ ਸਨੰਦਨ ਤਪਸੀ ਜਨ ਕੇਤੇ ਗੁਰਪਰਸਾਦੀ ਪਾਰਿ ਪਰੇ ॥......
ਗੁਰ ਤੇ ਮਨੁ ਮਾਰਿਆ ਸਬਦੁ ਬੀਚਾਰਿਆ ਤੇ ਬਿਰਲੇ ਸੰਸਾਰਾ ॥
ਨਾਨਕ ਸਾਹਿਬੁ ਭਰਪੂਰਿ ਲੀਣਾ ਸਾਚਿ ਸਬਦਿ ਨਿਸਤਾਰਾ ॥[215]

ਗੁਰੂ ਸ਼ਬਦ ਅਤੇ ਨਾਮ ਦੁਆਰਾ ਕੀਤਾ ਹੋਇਆ ਇਹ ਸਿਮਰਨ ਗੁਰ ਸਿੱਖ ਦੇ ਹਿਰਦੇ ਵਿਚ ਪ੍ਰਭੂ ਪਿਆਰ ਪੈਦਾ ਕਰਦਾ ਹੈ। ਪਿਆਰ ਬਿਨਾ ਸਾਰੇ ਸਾਧਨ ਵਿਅਰਥ ਹਨ। ਸੰਤ ਰਵਿਦਾਸ ਦਾ ਵਿਚਾਰ ਹੈ ਕਿ ਪਿਆਰ ਦਾ ਖ਼ਜ਼ਾਨਾ ਕੁਰਬਾਨੀ ਬਿਨਾ ਨਹੀਂ ਮਿਲਦਾ ਤੇ ਕੁਰਬਾਨੀ ਦਾ ਚਾਅ ਸਾਧ ਸੰਗਤ ਰਾਹੀਂ ਹੀ ਪੈਦਾ ਹੁੰਦਾ ਹੈ ਇਸ ਲਈ ਗੁਰੂ ਸਿੱਖ ਨੂੰ ਸੰਗਤ ਦੀ ਮਹੱਤਾ ਦਾ ਅਹਿਸਾਸ ਕਰਾਉਂਦਾ ਹੋਇਆ ਅਠੇ ਪਹਿਰ ਸੰਗਤ ਵਿਚ ਰਹਿਣ ਦਾ

---

209. ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਜਪੁ, 1,7

210. ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਓਹੁ ਭਿੰਨ ਦ੍ਰਿਸਟੌ ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੌ ॥ ਸਾਰੰਗ, 5, 1203

211. ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥ ਆਸਾ, 5, 397

212. ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥ ਮਾਰੂ, 11, 1009

213. ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥ ਮਾਰੂ, 3, 1066

214. ਬਿਲਾਵਲ, 3, 797

215. ਭੈਰਉ, 1, 1125

ਨਿਰਦੇਸ਼ਨ ਕਰਦਾ ਹੈ।[216] ਗੁਰੂ ਰਾਮ ਦਾਸ ਸਾਧ ਸੰਗਤ ਨੂੰ ਇਕ ਚਾਟਸਾਲ ਕਹਿੰਦੇ ਹਨ ਜਿਥੇ ਸਤਿਗੁਰੂ ਪਾਧਾ ਰੂਪ ਵਿਚ ਗੁਰ ਸਿੱਖਾਂ ਨੂੰ ਹਰੀ ਦੇ ਗੁਣਾਂ ਦਾ ਅਭਿਆਸ ਕਰਾਉਂਦਾ ਹੈ।[217] ਗੁਰੂ ਅਰਜਨ ਤਾਂ ਕੇਵਲ ਸਾਧ ਸੰਗਤ ਨੂੰ ਹੀ ਇਕੋ ਇਕ ਸੁਖ ਦਾ ਸ੍ਰੋਤ ਮੰਨਦੇ ਹਨ। ਪਰ ਸੰਗਤ ਦੀ ਨਿਸ਼ਾਨੀ ਇਹ ਹੈ ਕਿ ਉਥੇ ਕੇਵਲ ਨਾਮ ਦੀ ਹੀ ਵਿਚਾਰ ਹੁੰਦੀ ਹੈ ਜਿਸ ਨਾਲ ਮੁਕਤੀ ਦਾ ਰਾਹ ਖੁਲ੍ਹਦਾ ਹੈ।[218] ਇਸ ਤਰ੍ਹਾਂ ਗੁਰੂ ਦੇ ਉਪਦੇਸ਼, ਸਿਮਰਨ, ਸਾਧ ਸੰਗ ਅਤੇ ਕੀਰਤਨ ਨਾਲ ਬਿਰਹਾ ਦੀ ਉਤਪਤੀ ਹੁੰਦੀ ਹੈ। ਵੈਰਾਗ ਤੋਂ ਬਿਨਾ ਗੁਰ ਸਿੱਖ ਮਾਇਆ ਤੋਂ ਸੁਤੰਤਰਤਾ ਨਹੀਂ ਪ੍ਰਾਪਤ ਕਰ ਸਕਦਾ।[219] ਇਸ ਲਈ ਸਿੱਖ ਦੇ ਮਨ ਵਿਚ ਬਿਰਹਾ ਦੀ ਉਤਪਤੀ ਬੜੀ ਲਾਜ਼ਮੀ ਹੈ। ਬਿਰਹਾ ਪ੍ਰਭੂ ਮਿਲਾਪ ਲਈ ਤੜਪ ਅਤੇ ਸੰਸਾਰ ਤੋਂ ਬੇਪਰਵਾਹੀ ਪੈਦਾ ਕਰਦਾ ਹੈ। ਇਸ ਲਈ ਬਿਰਹਾ ਨੂੰ ਫਰੀਦ ਨੇ ਸੁਲਤਾਨ ਕਿਹਾ ਹੈ।[220] ਪਰ ਇਹ ਦੈਵੀ ਗੁਣ ਗੁਰ ਸਿੱਖ ਦੀ ਸ਼ਖਸੀਅਤ ਵਿਚ ਉਨ੍ਹਾਂ ਚਿਰ ਨਹੀਂ ਪ੍ਰਵੇਸ਼ ਕਰ ਸਕਦੇ ਜਿੰਨ੍ਹਾ ਚਿਰ ਉਸ ਦਾ ਮਨ ਉਸ ਦੇ ਕਾਬੂ ਨਾ ਹੋਵੇ।

ਗੁਰੂ ਗ੍ਰੰਥ ਬਾਣੀ ਅਨੁਸਾਰ ਮਨੁੱਖੀ ਮਨ ਆਪਣੇ ਮੂਲ ਰੂਪ ਵਿਚ ਪਰਮਾਤਮਾ ਦੀ ਜੋਤਿ ਹੈ।[221] ਪਰ ਮਾਇਆ ਦੇ ਪ੍ਰਭਾਵ ਤੋਂ ਉਪਜੀ ਇਸ ਦੀ ਚੰਚਲਤਾ ਇਸ ਨੂੰ ਆਪਣੇ ਅਸਲੇ ਦੀ ਪਹਿਚਾਣ ਤੋਂ ਵਾਂਝਿਆਂ ਰਖਦੀ ਹੈ। ਇਹ ਮਨੁੱਖੀ ਸਰੀਰ ਵਿਚ ਵਿਆਪਕ ਇਕ ਅਤਿਅੰਤ ਸੂਖਮ ਸ਼ਕਤੀ ਹੈ। ਵੈਸ਼ੇਸ਼ਕ ਸ਼ਾਸਤ੍ਰ ਅਨੁਸਾਰ ਇਸ ਨੂੰ ਸੰਕਲਪ ਵਿਕਲਪ ਰੂਪੀ ਸ਼ਕਤੀ ਕਿਹਾ ਜਾ ਸਕਦਾ ਹੈ। ਯੋਗ ਸ਼ਾਸਤ੍ਰ ਵਿਚ ਇਸ ਨੂੰ ਚਿਤ ਦੀ ਉਪਾਧੀ ਦਿੱਤੀ ਗਈ ਹੈ। ਬੁੱਧ ਅਤੇ ਜੈਨ ਮਤ ਇਸ ਨੂੰ ਛੇਵੀਂ ਇੰਦਰੀ ਮੰਨਦੇ ਹਨ। ਇਹ ਮਨ ਇੱਛਾਵਾਂ, ਭਾਵਨਾਵਾਂ, ਸੰਕਲਪਾਂ ਅਤੇ ਵਿਕਲਪਾਂ ਦਾ ਕੇਂਦਰ ਹੈ। ਗੁਰਮਤਿ ਵਿਚ ਇਸ ਦੀ ਵਰਤੋਂ ਬੁੱਧੀ, ਚਿਤ ਅਤੇ ਅੰਤਹਕਰਣ ਦੇ ਰੂਪ ਵਿਚ ਹੋਈ ਹੈ। ਇਸ ਦੀ ਅਸਥਿਰਤਾ ਤੇ ਚੰਚਲਤਾ ਮਨੁੱਖ ਨੂੰ ਭਟਕਾਂਦੀ ਹੈ। ਪਰ ਇਹ ਇਕ ਅਥਾਹ ਸ਼ਕਤੀ ਦਾ ਵੀ ਮਾਲਕ ਹੈ ਜਿਸ ਨੂੰ ਪ੍ਰਜਿਤ ਕਰਨਾ ਮਨੁੱਖੀ ਜੀਵਨ ਦੀ ਪਰਮ ਉੱਚ ਪ੍ਰਾਪਤੀ ਹੈ। ਇਸ ਦੇ ਚੰਚਲ ਸੁਭਾ ਬਾਰੇ ਗੁਰੂ ਅਰਜਨ ਲਿਖਦੇ ਹਨ ਕਿ :

"ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ
ਖਰ ਕਾ ਪੈਖਰੁ ਤਉ ਛੂਟੈ ਜਉ ਊਪਰਿ ਲਾਦਾ ॥[222]

ਪਰ ਇਸ ਨੂੰ ਨਿਯੰਤ੍ਰਿਤ ਕੀਤੇ ਬਿਨਾ ਆਤਮ ਸਿੱਧੀ ਅਤੇ ਪਰਮਾਤਮ ਉਪਲਬਧੀ

216. ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥ ਆਸਾ ਰਵਿਦਾਸ, 486
217. ਸਤ ਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥
ਵਾਰ ਕਾਨੜਾ, 4, 1316
218. ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥
ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰਗਰਾਮ ॥ ਬਸੰਤ, ਮ: 5, 1182
219. ਬਿਨੁ ਬੈਰਾਗ ਨ ਛੂਟਸਿ ਮਾਇਆ ॥ ਗਉੜੀ ਕਬੀਰ, 329
220. ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ਸਲੋਕ ਫਰੀਦ, 36, 1379
221. ਮਨ ਤੂੰ ਜੋਤਿ ਸਰੂਪੁ ਹੈਂ ਆਪਣਾ ਮੂਲੁ ਪਛਾਣੁ ॥ ਆਸਾ, 3, 451
222. ਬਿਲਾਵਲ, 5, 815

ਅਸੰਭਵ ਹੈ। ਇਸ ਲਈ ਇਸ ਨੂੰ ਜਿੱਤਣ ਨਾਲ ਹੀ ਈਸ਼ਵਰ ਦਾ ਮਿਲਾਪ ਹੋ ਸਕਦਾ ਹੈ।[223] ਇਸ ਦੀ ਨਿਰਮਲਤਾ ਅਤੇ ਇਕਾਗਰਤਾ ਹੀ ਪ੍ਰਭੂ ਦਰਸ਼ਨ ਦੀ ਆਧਾਰ ਸ਼ਿਲਾ ਹੈ।[224] ਇਸੇ ਲਈ ਗੁਰੂ ਰਾਮ ਦਾਸ ਇਸ ਦੀ ਨਿਰੰਤਰ ਭਟਕਣਾ ਨੂੰ ਠਲ ਪਾਉਣ ਲਈ ਇਸ ਨੂੰ ਵਸ ਵਿਚ ਲਿਆਉਣਾ ਅਤਿਅੰਤ ਅਵਸ਼ਕ ਸਮਝਦੇ ਹਨ।[225] ਪਰ ਇਸ ਨੂੰ ਕਾਬੂ ਕਰਨ ਦਾ ਇਕੋ ਇਕ ਤਰੀਕਾ ਗੁਰੂ ਅਤੇ ਪਰਮਾਤਮਾ ਦਾ ਪ੍ਰਸਾਦ ਹੈ।[226] ਗੁਰੂ ਆਪਣੀ ਕਿਰਪਾ ਅਤੇ ਸ਼ਕਤੀ ਦੁਆਰਾ ਇਸ ਨੂੰ ਇਕਾਗਰ ਕਰ ਦਿੰਦਾ ਹੈ। ਉਸ ਦੇ ਸ਼ਬਦ ਦਾ ਅਭਿਆਸ ਮਨ ਦੀਆਂ ਇੱਛਾਵਾਂ, ਸੰਕਲਪ ਵਿਕਲਪ ਤੇ ਭਟਕਨ ਨੂੰ ਦੂਰ ਕਰਕੇ ਇਸ ਨੂੰ ਅੰਤਰਮੁਖੀ ਬਣਾ ਦਿੰਦਾ ਹੈ ਜਿਸ ਨਾਲ ਜੀਵਨ ਵਿਚ ਅਡੋਲਤਾ ਤੇ ਪਵਿਤਰਤਾ ਆ ਜਾਂਦੀ ਹੈ। ਇਸ ਲਈ ਮਨ ਰੂਪੀ ਅਮੋੜ ਹਾਥੀ ਨੂੰ ਮਾਰਨ ਦਾ ਯਤਨ ਤਾਂ ਭਾਵੇਂ ਮਨੁੱਖ ਦੇ ਆਪਣੇ ਮਨ ਨੂੰ ਹੀ ਕਰਨਾ ਪੈਂਦਾ ਹੈ ਪਰ ਗੁਰੂ ਦੀ ਕਿਰਪਾ ਅਤੇ ਉਸ ਦੇ ਸ਼ਬਦ ਰੂਪੀ ਅੰਕੁਸ ਦੀ ਸਹਾਇਤਾ ਬਿਨਾ ਕੁਝ ਵੀ ਸੰਭਵ ਨਹੀਂ ਹੋ ਸਕਦਾ। ਗੁਰੂ ਅਮਰ ਦਾਸ ਇਹ ਵਿਚਾਰ ਆਪਣੀ ਰਚਨਾ ਵਿਚ ਅੰਕਿਤ ਕਰਦੇ ਹੋਏ ਲਿਖਦੇ ਹਨ ਕਿ :

ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ ॥
ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ ॥
ਏਹੁ ਮਨੁ ਮਾਰਿਆ ਨ ਮਰੈ ਜੇ ਲੋਚੈ ਸਭੁ ਕੋਇ ॥
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ ॥[227]

ਇਸ ਤਰ੍ਹਾਂ ਗੁਰੂ ਆਪਣੀ ਪਾਰਸ ਕਲਾ ਨਾਲ ਬਾਹਰ ਮੁਖੀ ਭਟਕਦੇ ਮਨ ਨੂੰ ਸ਼ਾਂਤ ਕਰਕੇ ਅੰਤਰ ਆਤਮਾ ਵਿਚ ਹੀ ਪ੍ਰਭੂ ਦੇ ਦੀਦਾਰ ਕਰਵਾ ਦਿੰਦਾ ਹੈ :

ਬਾਹਰਿ ਢੂੰਡਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪ ਪ੍ਰਭ ਪੇਖਿਆ ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥[228]

## (ਸ) ਗੁਰੂ ਦਾ ਅਮਲੀ ਜੀਵਨ ਸਿੱਖ ਲਈ ਇਕ ਆਦਰਸ਼

ਗੁਰੂ ਨਿਰਾ ਆਪਣੇ ਉਪਦੇਸ਼ ਨਾਲ ਹੀ ਸਿੱਖ ਦਾ ਕਲਿਆਣ ਨਹੀਂ ਕਰਦਾ ਸਗੋਂ ਉਹ ਆਪ ਸਿੱਖਾਂ ਦੇ ਸਾਹਮਣੇ ਨਿਜੀ ਅਤੇ ਅਮਲੀ ਜੀਵਨ ਦੇ ਰੂਪ ਵਿਚ ਇਕ ਜੀਉਂਦੀ ਜਾਗਦੀ ਮਿਸਾਲ ਕਾਇਮ ਕਰਕੇ ਵਖਾਉਂਦਾ ਹੈ। ਜੋ ਕੁਝ ਉਹ ਉਪਦੇਸ਼ ਕਰਦਾ ਹੈ ਉਸ ਨੂੰ ਪਹਿਲਾਂ ਕਮਾਉਂਦਾ ਹੈ। ਉਸ ਦੇ ਇਸ ਮਹਾਨ ਅਖਲਾਕੀ ਜੀਵਨ ਤੋਂ ਪ੍ਰੇਰਣਾ ਅਤੇ ਪ੍ਰੋਤਸਾਹਨ ਲੈ ਕੇ ਸਿੱਖ ਵੀ ਆਤਮਿਕ ਮੰਡਲਾਂ ਵਲ ਅਤੇ ਗੁਰੂ ਆਦਰਸ਼ ਅਨੁਸਾਰ ਪ੍ਰਗਤੀ

---

223. ਮਨੂਆ ਜੀਤੈ ਹਰਿ ਮਿਲੈ ਇਹੁ ਸੂਰਤਣ ਵੇਸ ॥ ਗਉੜੀ, 5,256
224. ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥ ਸਲੋਕ ਕਬੀਰ, 55, 1367
225. ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥ ਸੂਹੀ, 4, 776
226. ਮਨੁ ਵਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥ ਗਉੜੀ, 5, 298
227. ਵਾਰ ਮਾਰੂ, 3, 1089
228. ਸਾਰੂ, 5, 1002

ਦੀਆਂ ਲੀਹਾਂ ਤੇ ਚਲਣ ਲਈ ਅਗ੍ਰਸਰ ਹੁੰਦੇ ਹਨ। ਗੁਰੂ ਖ਼ੁਦ ਬੰਦਗੀ, ਪਿਆਰ, ਸੇਵਾ, ਇਨਸਾਨੀਅਤ, ਸਾਂਝੀਵਾਲਤਾ, ਨਿਮਰਤਾ, ਹਮਦਰਦੀ, ਉੱਚ-ਅਖ਼ਲਾਕ, ਕਰਨੀ, ਪਰਉਪਕਾਰ, ਤਪ ਅਤੇ ਵੈਰਾਗ ਆਦਿ ਦੈਵੀ ਗੁਣਾਂ ਦੀ ਸਾਕਾਰ ਮੂਰਤ ਹੁੰਦਾ ਹੈ। ਇਸ ਲਈ ਉਸ ਦੇ ਸੰਪਰਕ ਵਿਚ ਆਉਣ ਵਾਲੇ ਸਿੱਖਾਂ ਦੇ ਅੰਦਰ ਵੀ ਸੁਤੇ ਸਿੱਧ ਹੀ ਇਨ੍ਹਾਂ ਗੁਣਾਂ ਦਾ ਸੰਚਾਰ ਹੋ ਜਾਂਦਾ ਹੈ। ਇਹ ਸੰਪਰਕ ਮਾਤਾ, ਪਿਤਾ, ਸਖਾ, ਬੰਧਪ, ਭਰਾ, ਪਤੀ, ਦੋਸਤ, ਆਦਿ ਪਿਆਰ ਦੇ ਕਈ ਰੂਪਾਂ ਦੁਆਰਾ ਵਿਕਸਿਤ ਹੁੰਦਾ ਹੈ। ਮਾਂ ਤੇ ਪੁੱਤਰ ਪਿਆਰ ਦੇ ਭਾਵ ਨੂੰ ਵਿਅਕਤ ਕਰਦੇ ਹੋਏ ਗੁਰੂ ਅਰਜਨ ਸਾਹਿਬ ਲਿਖਦੇ ਹਨ ਕਿ ਜਿਵੇਂ ਬੱਚਾ ਦੁੱਧ ਬਿਨਾਂ ਨਹੀਂ ਰਹਿ ਸਕਦਾ ਅਤੇ ਮਾਂ ਹਰ ਘੜੀ ਉਸ ਦਾ ਆਹਾਰ ਉਸ ਨੂੰ ਪਹੁੰਚਾਣ ਦਾ ਖਿਆਲ ਰਖਦੀ ਹੈ, ਇਸੇ ਤਰ੍ਹਾਂ ਗੁਰੂ ਵੀ ਸਿੱਖ ਨੂੰ ਮਾਂ ਬਣ ਕੇ ਪਾਲਦਾ ਹੈ।[229] ਗੁਰੂ ਸਿੱਖ ਦੇ ਮੂੰਹ ਵਿਚ ਪੈਂਦਾ ਵੇਖ ਕੇ ਅਤਿਅੰਤ ਪ੍ਰਸੰਨ ਹੁੰਦਾ ਹੈ।[230] ਗੁਰੂ ਰਾਮ ਦਾਸ ਮਾਂ ਪੁੱਤਰ ਦੇ ਇਸ ਵਤਸਲ ਪਿਆਰ ਰਾਹੀਂ ਗੁਰੂ-ਸਿੱਖ ਦੀ ਰੂਹਾਨੀ ਏਕਤਾ ਨੂੰ ਪ੍ਰਦਰਸ਼ਿਤ ਕਰਦੇ ਹੋਏ ਲਿਖਦੇ ਹਨ ਕਿ :

ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰ ॥੧॥
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥...॥੧॥ ਰਹਾਉ ॥
ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥
ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥[231]

ਇਸੇ ਤਰ੍ਹਾਂ ਸਿੱਖ ਦਾ ਹਿਰਦਾ ਵੀ ਗੁਰੂ ਨੂੰ ਵੇਖ ਕੇ ਪੁੱਤਰ ਦੇ ਰੂਪ ਵਿਚ ਪਿਆਰ ਉਛਾਲੇ ਮਾਰਦਾ ਹੈ।[232] ਸਿੱਖ ਦੀ ਸੁਰਤ ਗੁਰੂ ਵਿਚ ਇਨੀ ਖੁਭ ਜਾਂਦੀ ਹੈ ਕਿ ਜਿਵੇਂ ਨਿੱਕੇ ਬੱਚੇ ਨੂੰ ਮਾਂ ਦੇ ਥਣਾਂ ਤੋਂ ਅਲਗ ਕਰਨ ਨਾਲ ਉਹ ਦੁਖੀ ਹੁੰਦਾ ਹੈ, ਇਸੇ ਤਰ੍ਹਾਂ ਗੁਰੂ ਸਿੱਖ ਵੀ ਗੁਰੂ ਧਿਆਨ ਤੋਂ ਟੁਟ ਕੇ ਅਤਿਅੰਤ ਦੁਖੀ ਹੁੰਦਾ ਹੈ।[233] ਗੁਰੂ ਸਿੱਖ ਨੂੰ ਮਿੱਤਰ ਪਿਆਰ ਵੀ ਦਿੰਦਾ ਹੈ। ਇਹ ਮਿੱਤਰਤਾ ਸਿੱਖ ਨੂੰ ਗੁਰੂ ਵਾਂਗ ਹੀ ਬੇਪਰਵਾਹ ਬਣਾ ਦਿੰਦੀ ਹੈ ਅਤੇ ਲੋਕ ਪਰਲੋਕ ਵਿਚ ਸਹਾਈ ਹੁੰਦੀ ਹੈ।[234] ਇਸ ਤੋਂ ਇਲਾਵਾ ਗੁਰੂ ਸੁਆਮੀ, ਸਜਨ,[235] ਅਤੇ ਦਾਤਾ[236] ਆਦਿ ਰੂਪਾਂ ਵਿਚ ਵੀ ਸਿੱਖ ਨੂੰ ਪਿਆਰ ਬਖਸ਼ਦਾ ਹੋਇਆ ਆਪਣੇ ਨਿੱਜੀ ਜੀਵਨ ਨਾਲ ਉਸ ਦੀ ਸਾਂਝ ਪੈਦਾ ਕਰਦਾ ਹੈ। ਇਸ ਅਦੁੱਤੀ ਸਾਂਝ ਦਾ ਪ੍ਰਦਰਸ਼ਨ ਗੁਰੂ ਰਾਮ ਦਾਸ ਕਰਦੇ ਹੋਏ ਲਿਖਦੇ ਹਨ :

229. ਮਲਾਰ, 5, 1266
230. ਗਉੜੀ ਗੁਆਰੇਰੀ, 4, 164 231. ਗਉੜੀ, 4, 168
232. (ੳ) ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥ ਆਸਾ 4, 452
(ਅ) ਗੁਰਿ ਡਿਠੈ ਗੁਰਿ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥ ਮਲਾਰ 4, 1263
233. ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੋਹੈ ॥ ਬਸੰਤ 4, 1178
234. ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥ ਸਿਰੀ ਰਾਗ, 1, ਅਸ਼ਟ, 62
235. ਸੂਹੀ, 5, 776 236. ਸੂਹੀ, 3, 772

ਜਿਨਾ ਗੁਰੂ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ
ਗੁਰਸਿਖਾਂ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥[237]

ਇਨ੍ਹਾਂ ਵਖ ਵਖ ਰੂਪਾਂ ਵਿਚੋਂ ਮਿਲਦੇ ਗੁਰੂ ਪਿਆਰ ਦਾ ਸਦਕਾ ਜਿਵੇਂ ਮਾਨਸਰੋਵਰ ਵਿਚੋਂ ਹੰਸ ਮੋਤੀ ਚੁਗਦਾ ਹੈ, ਇਵੇਂ ਹੀ ਗੁਰਸਿੱਖ ਗੁਰੂ ਦੇ ਗੁਣਾਂ ਦਾ ਆਪਣੇ ਜੀਵਨ ਵਿਚ ਸੰਚਾਰ ਕਰਦਾ ਹੋਇਆ, ਨਦੀਆਂ ਦੇ ਸਾਗਰ ਵਿਚ ਪ੍ਰਵੇਸ਼ ਕਰਕੇ ਇਕਰੂਪਤਾ ਗ੍ਰਹਿਣ ਕਰਨ ਵਾਂਗ, ਗੁਰੂ ਨਾਲ ਤਦਰੂਪਤਾ ਪ੍ਰਾਪਤ ਕਰਦਾ ਹੈ।

## (ਹ) ਗੁਰ-ਦੀਖਿਆ ਰਾਹੀਂ ਸਿੱਖ ਦਾ ਰੂਪਾਂਤਰਣ

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੀਖਿਆ ਰਾਹੀਂ ਵੀ ਸਿੱਖ ਦਾ ਆਤਮਿਕ ਰੂਪਾਂਤਰਣ ਕਰਦਾ ਹੈ। ਗੁਰੂ ਦੀਖਿਆ ਪ੍ਰਾਪਤ ਕਰਨ ਦੀ ਮਹਿਮਾ ਅਪਰ-ਅਪਾਰ ਦਸੀ ਗਈ ਹੈ। ਗੁਰੂ ਦੀਖਿਆ ਬਿਨਾ ਗਿਆਨ ਦੀ ਪ੍ਰਾਪਤੀ ਬਿਲਕੁਲ ਹੀ ਅਸੰਭਵ ਹੈ[238] ਅਤੇ ਜਿਸ ਨੂੰ ਪੂਰੇ ਗੁਰੂ ਦੀ ਦੀਖਿਆ ਪ੍ਰਾਪਤ ਹੋ ਜਾਂਦੀ ਹੈ ਉਹ ਅਵੱਸ਼ ਹੀ ਸੱਚ ਦੀ ਹੋਂਦ ਦਾ ਅਨੁਭਵ ਪ੍ਰਾਪਤ ਕਰ ਲੈਂਦਾ ਹੈ।[239] ਇਸੇ ਲਈ ਗੁਰੂ ਅਮਰਦਾਸ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਗੁਰੂ ਦੀਖਿਆ ਨੂੰ ਸੁਨਣ ਲਈ ਪ੍ਰੇਰਦੇ ਹਨ।[240] ਜਿਸ ਹਿਰਦੇ ਵਿਚ ਗੁਰੂ ਦੀਖਿਆ ਦਾ ਪ੍ਰਵੇਸ਼ ਹੋ ਜਾਂਦਾ ਹੈ, ਉਸ ਨੂੰ ਭਾਗਸ਼ਾਲੀ ਸਮਝਿਆ ਜਾਂਦਾ ਹੈ।[241] ਇਹ ਗੁਰ ਦੀਖਿਆ ਹੀ ਸਭ ਦੁੱਖਾਂ ਅਤੇ ਕਲੇਸ਼ਾਂ ਦੀ ਨਿਵਿਰਤੀ ਦਾ ਇਕੋ ਇਕ ਸਾਧਨ ਹੈ।[242] ਗੁਰ ਦੀਖਿਆ ਦੀ ਮਹਿਮਾਂ ਦਾ ਗਾਇਣ ਕਰਦੇ ਹੋਏ ਭਾਈ ਗੁਰਦਾਸ ਲਿਖਦੇ ਹਨ ਕਿ ਜਿਸ ਦੇ ਹਿਰਦੇ ਵਿਚ ਗੁਰੂ ਦੀਖਿਆ ਪ੍ਰਵੇਸ਼ ਕਰ ਚੁਕੀ ਹੈ, ਉਸ ਦੀ ਸਿਖਿਆ ਪਰਮ ਪਦ ਦੀ ਪ੍ਰਾਪਤੀ ਕਰਾਉਣ ਲਈ ਪੂਰਨ ਭਾਂਤ ਸਮਰਥ ਹੈ।[243]

**ਗੁਰੂ ਦੀਖਿਆ ਦਾ ਸਰੂਪ** : ਹੁਣ ਸੁਆਲ ਇਹ ਹੈ ਕਿ ਗੁਰੂ ਗ੍ਰੰਥ ਬਾਣੀ ਵਿਚ ਉਲਿਖਤ ਇਸ ਗੁਰ ਦੀਖਿਆ ਦਾ ਸਰੂਪ ਕੀ ਹੈ ? ਗੁਰਬਾਣੀ ਦੇ ਅਧਿਐਨ ਤੋਂ ਇਸ ਦੇ ਦੋ ਪ੍ਰਮੁਖ ਰੂਪਾਂ ਦਾ ਪਤਾ ਚਲਦਾ ਹੈ—ਗੁਰੂ ਦਾ ਮੰਤਰ ਅਤੇ ਗੁਰੂ ਦਾ ਉਪਦੇਸ਼ ਅਥਵਾ ਸ਼ਬਦ। ਗੁਰੂ ਮੰਤਰ ਤੋਂ ਭਾਵ ਗੁਰੂ ਦੁਆਰਾ ਦਿੱਤਾ ਹੋਇਆ ਪਰਮਾਤਮਾ ਦਾ ਕੋਈ ਨਾਂ ਹੈ। ਗੁਰੂ ਨਾਨਕ ਇਸੇ ਨੂੰ ਹੀ ਪ੍ਰਭੂ ਪ੍ਰਾਪਤੀ ਦਾ ਸਾਧਨ ਦਸਦੇ ਹਨ।[244] ਗੁਰੂ ਅਰਜਨ ਅਨੁਸਾਰ ਵੀ

237. ਵਾਰ ਸੋਰਠਿ, 4, 648
238. ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਭੈਰਉ, 5, 1140
239. ਪੂਰੇ ਗੁਰ ਕੀ ਪੂਰੀ ਦੀਖਿਆ ॥
ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥ ਗਉੜੀ ਸੁਖਮਨੀ, 5, 293
240. ਵਾਰ ਗੂਜਰੀ, 3, ਮ: 3, 511-12
241. ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥
ਗੁਰਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥ ਗਉੜੀ ਬਾਵਨ ਅੱਖਰੀ, ਮ: 5, 260
242. ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨਿ ਕੈ ॥
ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥ ਵਾਰ ਗੂਜਰੀ, 5, 521
243. ਸਤਿਗੁਰੁ ਸੀਖਿਆ ਦੀਖਿਆ ਹਿਰਦੇ ਪ੍ਰਵੇਸੁ ਜਾਹਿ
ਤਾਂਕੀ ਸੀਖ ਸੁਨਤ ਪਰਮ ਪਦ ਪਾਵਤੀ ॥ ਕਬਿਤ, ਭਾ: ਗੁ: 87
244. ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥ ਮਾਰੂ, ਸੋਲਹੇ, 1, 1040

ਪ੍ਰਭੂ ਦਾ ਨਾਂ ਹੀ ਗੁਰਮੰਤਰ ਹੈ।[245] ਗੁਰੂ ਗ੍ਰੰਥ ਬਾਣੀ ਦੇ ਵਿਆਖਿਆਕਾਰ ਭਾਈ ਗੁਰਦਾਸ ਅਨੁਸਾਰ ਵਾਹਿਗੁਰੂ' ਸ਼ਬਦ ਜੋ ਪਰਮਾਤਮਾ ਦਾ ਇਕ ਨਾਂ ਹੈ, ਨੂੰ ਹੀ ਗੁਰਮੰਤਰ ਕਹਿੰਦੇ ਹਨ।[246] ਗੁਰੂ ਅਰਜਨ ਗੁਰ ਮੰਤਰ ਦੀ ਮਹਾਨਤਾ ਦਸਦੇ ਹੋਏ ਕਹਿੰਦੇ ਹਨ ਕਿ ਇਸ ਤੋਂ ਬਿਨਾਂ ਮਨੁੱਖ ਪਸ਼ੂਆਂ ਤੋਂ ਵੀ ਭੈੜਾ ਹੈ।[247]

ਗੁਰ-ਦੀਖਿਆ ਦਾ ਦੂਜਾ ਰੂਪ ਗੁਰੂ ਦੀ ਸਿਖਿਆ ਹੈ। ਗੁਰੂ ਦੀ ਸਿਖਿਆ ਤੋਂ ਭਾਵ ਗੁਰੂ ਉਪਦੇਸ਼ ਜਾਂ ਗੁਰਬਾਣੀ ਹੈ। ਗੁਰੂ ਗ੍ਰੰਥ ਵਿਚ ਕਈ ਸਥਲਾਂ ਤੇ ਗੁਰਬਾਣੀ ਜਾਂ ਗੁਰ ਸ਼ਬਦ ਨੂੰ ਹੀ ਗੁਰ ਮੰਤਰ ਜਾਂ ਨਾਮ ਕਿਹਾ ਗਿਆ ਹੈ ਅਤੇ ਬਾਰ ਬਾਰ ਇਸ ਨੂੰ ਜਪਣ ਦੀ ਪ੍ਰੇਰਨਾ ਪ੍ਰਦਾਨ ਕੀਤੀ ਗਈ ਹੈ ਜਿਵੇਂ :

ਗੁਰਮੁਖਿ ਬਾਣੀ ਨਾਮੁ ਹੈ ਨਾਮ ਰਿਦੈ ਵਸਾਈ ॥[248]

ਗੁਰੂ ਅਰਜਨ ਦਾ ਵਿਚਾਰ ਹੈ ਕਿ ਗੁਰੂ ਦੇ ਸ਼ਬਦ ਅਥਵਾ ਉਪਦੇਸ਼ ਨੂੰ ਹੀ ਮੰਤਰ ਸਮਝਣਾ ਚਾਹੀਦਾ ਹੈ[249] ਅਤੇ ਉਹ ਇਸੇ ਸ਼ਬਦ ਰੂਪ ਮੰਤਰ ਨੂੰ ਜਪਣ ਤੇ ਜ਼ੋਰ ਵੀ ਦਿੰਦੇ ਹਨ।[250]

ਸੋ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰਦੀਖਿਆ ਦਾ ਸਰੂਪ ਗੁਰੂ ਸ਼ਬਦ ਦੇ ਪ੍ਰਕਾਸ਼ ਵਿਚ ਪਰਮਾਤਮਾ ਦਾ ਨਾਂ ਜਪਣਾ ਹੈ। ਗੁਰੂ ਗ੍ਰੰਥ ਵਿਚ ਪਰਮਾਤਮਾ ਦੇ ਕਈ ਨਾਂ ਦਿੱਤੇ ਹੋਏ ਹਨ ਅਤੇ ਹਰ ਨਾਂ ਹੀ ਗੁਰ-ਦੀਖਿਆ ਦਾ ਅੰਗ ਹੈ ਪਰ ਇਸ ਦੇ ਨਾਲ ਹੀ ਇਕ ਇਹ ਵੀ ਵਿਚਾਰ ਮੌਜੂਦ ਹੈ ਕਿ 'ਕਿਰਤਮ ਨਾਮ ਕਥੇ ਤੇਰੇ ਜਿਹਬਾ ਸਤਿ ਨਾਮੁ ਤੇਰਾ ਪਰਾ ਪੂਰਬਲਾ' ਅਨੁਸਾਰ 'ਸਤਿਨਾਮ' ਸ਼ਬਦ ਗੁਰੂ ਸਾਹਿਬਾਨ ਵੇਲੇ ਵਧੇਰੇ ਪ੍ਰਚਲਿਤ ਸੀ। ਇਸ ਤੋਂ ਇਲਾਵਾ ਇਹ ਵੀ ਕਿਹਾ ਜਾਂਦਾ ਹੈ ਕਿ 'ਵਾਹਿਗੁਰੂ' ਗੁਰ ਮੰਤਰ ਗੁਰੂ ਨਾਨਕ ਤੋਂ ਹੀ ਪ੍ਰਚਲਿਤ ਹੋਇਆ ਸੀ।[251]

ਆਦਿ ਗੁਰੂ ਨਾਨਕ ਤੋਂ ਲੈ ਕੇ ਦਸਵੇਂ ਗੁਰੂ ਗੋਬਿੰਦ ਸਿੰਘ ਤਕ ਗੁਰੂ ਦੀਖਿਆ ਵਿਚ ਇਹੋ ਬੁਨਿਆਦੀ ਮੰਤਰ ਅਤੇ ਗੁਰੂ ਸ਼ਬਦ ਅਥਵਾ ਗੁਰਬਾਣੀ, ਦੀਖਿਆ ਦੇ ਪ੍ਰਮੁੱਖ ਰੂਪ ਰਹੇ ਹਨ। ਇਸ ਦੇ ਨਾਲ ਨਾਲ ਚਰਨ ਪਹੁਲ ਦੀ ਮਰਿਆਦਾ ਵੀ ਪ੍ਰਚਲਿਤ ਰਹੀ ਹੈ। ਭਾਈ ਗੁਰਦਾਸ ਦੀ ਰਚਨਾ ਤੋਂ ਇਸ ਤਥ ਦੀ ਪੁਸ਼ਟੀ ਹੋ ਜਾਂਦੀ ਹੈ।[252] ਗੁਰ ਗ੍ਰੰਥ ਬਾਣੀ

---

245. ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥
ਮਹਾਂ ਮੰਤ੍ਰੁ ਗੁਰ ਹਿਰਦੈ ਬਸਿਓ, ਅਚਰਜ ਨਾਮੁ ਸੁਨਿਓ ਰੀ ॥ ਆਸਾ, 5, 384

246. ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥ ਵਾਰ, 13, ਪਉੜੀ, 2

247. ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥
ਕੂਕਰਹ, ਸੂਕਰਹ, ਗਰਧਭਹ, ਕਾਕਹ, ਸਰਪਨਹ ਤੁਲਿ ਖਲਹ ॥
ਸਲੋਕ ਸਹਸ ਕ੍ਰਿਤੀ, 5, 1356-57

248. ਵਾਰ ਸਾਰੰਗ 4, 1239

249. ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥ ਗੋਂਡ 5, 864

250. ਗੁਰ ਕਾ ਸਬਦੁ ਜਾਪਿ ਮਨ ਸੁਖਾ ॥ ਈਹਾ ਊਹਾ ਤੇਰੋ ਊਜਲ ਮੁਖਾ ॥ ਰਾਮਕਲੀ 5, 889

251. ਨਾਨਕ ਪ੍ਰਕਾਸ਼ ਪਤ੍ਰਿਕਾ, ਜੂਨ ਅੰਕ, 1971 ਡਾ. ਤਾਰਨ ਸਿੰਘ ਦਾ ਲੇਖ

252. ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥
ਚਰਨ ਧੋਇ ਰਹਿਰਾਸ ਕਰਿ ਚਰਣਾਮ੍ਰਿਤ ਸਿਖਾਂ ਪੀਲਾਇਆ ॥
ਭਾ. ਗੁਰਦਾਸ, ਵਾਰ 1, ਪਉੜੀ, 23

ਵਿਚੋਂ ਵੀ ਕਈ ਉਲੇਖ ਮਿਲਦੇ ਹਨ ਜਿਨ੍ਹਾਂ ਵਿਚੋਂ ਗੁਰੂਆਂ ਦੇ ਚਰਨਾਮ੍ਰਿਤ ਪੀਣ ਦਾ ਜ਼ਿਕਰ ਆਉਂਦਾ ਹੈ ।[253]

ਸਿੱਖ ਗੁਰੂਆਂ ਵਿਚ ਚਰਨ ਪਾਹੁਲ ਦੀ ਮਰਿਆਦਾ ਭਾਰਤੀ ਗੁਰ ਮਰਿਆਦਾ ਦੀ ਸੰਸਕਾਰਕ ਪਿਰਤ ਕਾਰਨ ਹੀ ਪ੍ਰਚਲਿਤ ਹੋਈ ਪ੍ਰਤੀਤ ਹੁੰਦੀ ਹੈ । ਉਂਞ ਗੁਰਮਤਿ ਵਿਚ ਗੁਰੂ ਦੀ ਸਿਖਿਆ ਹੀ ਗੁਰੂ ਦੀਖਿਆ ਹੈ । ਕੰਨਾਂ ਵਿਚ ਮੰਤਰ ਫੂਕਣ ਆਦਿ ਦਾ ਇਸ ਵਿਚ ਵਿਧਾਨ ਨਹੀਂ ਹੈ । ਗੁਰੂ ਸਿੱਖ ਨੂੰ ਦੀਖਿਆ ਦੇਣ ਵੇਲੇ ਕੇਵਲ ਗੁਰਬਾਣੀ ਦੀ ਅਗਵਾਈ ਵਿਚ ਪਰਮਾਤਮਾ ਦਾ ਨਾਂ ਜਪਣ ਅਥਵਾ ਸਿਮਰਨ ਕਰਨ ਦਾ ਹੀ ਉਪਦੇਸ਼ ਦਿੰਦਾ ਹੈ । ਗੁਰੂ ਗੋਬਿੰਦ ਸਿੰਘ ਵੇਲੇ ਦੀਖਿਆ ਦੀ ਇਹ ਪ੍ਰਕ੍ਰਿਆ ਖੰਡੇ ਦੀ ਪਾਹੁਲ ਵਿਚ ਬਦਲ ਗਈ ਸੀ ਪਰ ਇਥੇ ਵੀ ਮੁੱਢਲੀ ਪਰੰਪਰਾ ਭੰਗ ਨਹੀਂ ਹੋਈ । ਗੁਰ ਮੰਤਰ ਅਤੇ ਗੁਰਬਾਣੀ ਅਭਿਆਸ ਅਤੇ ਮੁਢਲੇ ਸਿੱਧਾਂਤ ਉਸੇ ਤਰ੍ਹਾਂ ਹੀ ਕਾਇਮ ਰਹੇ ਹਨ। ਕੇਵਲ ਗੁਰ-ਦੀਖਿਆ ਦੀ ਪ੍ਰਕ੍ਰਿਆ ਨੂੰ ਵਿਅਕਤੀਗਤ ਪੱਧਰ ਤੋਂ ਜਨਤਕ ਪੱਧਰ ਤਕ ਲਿਜਾਣ ਲਈ ਗੁਰ-ਦੀਖਿਆ ਦਾ ਅਧਿਕਾਰ ਪੰਜਾਂ ਪਿਆਰਿਆਂ ਨੂੰ ਦੇ ਦਿੱਤਾ ਗਿਆ, ਇਹ ਪੰਜ ਪਿਆਰੇ ਗੁਰੂ ਦਾ ਹੀ ਰੂਪ ਮੰਨੇ ਜਾਂਦੇ ਹਨ । ਇਨ੍ਹਾਂ ਦੀ ਜ਼ਬਾਨ ਤੋਂ ਸੁਣਿਆ ਹੋਇਆ ਸ਼ਬਦ ਅਤੇ ਗੁਰਮੰਤਰ, ਸਿਖ ਦੇ ਹਿਰਦੇ ਨੂੰ ਸੁਭਾਵਿਕ ਹੀ ਪ੍ਰਭਾਵਿਤ ਕਰਦਾ ਹੈ ਅਤੇ ਉਸ ਦੇ ਜੀਵਨ ਵਿਚ ਅਸਚਰਜ ਜਨਕ ਪਰਿਵਰਤਨ ਲਿਆ ਦਿੰਦਾ ਹੈ ।

## (ਕ) ਗੁਰੂ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਸਿੱਖ ਦਾ ਰੂਪਾਂਤਰਣ

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਵੀ ਸਿੱਖ ਦੇ ਜੀਵਨ ਨੂੰ ਪਲਟ ਦਿੰਦਾ ਹੈ । ਵਾਸਤਵ ਵਿਚ ਗੁਰੂ ਕਿਰਪਾ ਨੂੰ ਪ੍ਰਾਪਤ ਕਰਨ ਦਾ ਉਦੇਸ਼ ਗੁਰੂ ਗ੍ਰੰਥ ਵਿਚਾਰਧਾਰਾ ਦਾ ਕੇਂਦਰੀ ਬਿੰਦੂ ਹੈ। ਜਿਸ ਸਿੱਖ ਉਤੇ ਗੁਰੂ ਬਹੁਤ ਪ੍ਰਸੰਨ ਹੁੰਦਾ ਹੈ, ਉਸ ਵਲ ਕੇਵਲ ਆਪਣੀ ਮਿਹਰ ਦੀ ਨਜ਼ਰ ਕਰਕੇ ਹੀ ਉਸ ਦੇ ਕਪਾਟ ਖੋਲ੍ਹ ਦਿੰਦਾ ਹੈ । ਗੁਰੂ ਕਿਰਪਾ ਦੇ ਚਮਤਕਾਰਾਂ ਨੂੰ ਗੁਰਬਾਣੀ ਵਿਚ ਵਿਸਤਾਰ ਸਹਿਤ ਵਿਅਕਤ ਕੀਤਾ ਗਿਆ ਹੈ ।[254] ਗੁਰੂ ਵਿਚ ਅਲੌਕਿਕ ਦਿੱਬ ਸ਼ਕਤੀ ਹੁੰਦੀ ਹੈ ਜਿਸ ਨਾਲ ਉਹ ਪੱਥਰਾਂ ਨੂੰ ਵੀ ਮੋਮ ਬਣਾ ਦਿੰਦਾ ਹੈ । ਇਸੇ ਲਈ ਗੁਰੂ ਨੂੰ ਨਿਰਾ ਮਨੁੱਖ ਹੀ ਨਹੀਂ ਸਗੋਂ ਨਿਰੰਜਨ ਸਰੂਪ ਕਿਹਾ ਗਿਆ ਹੈ ।[255] ਗੁਰੂ ਸਿੱਖ ਦੇ ਸਿਰ, ਪਿੱਠ ਜਾਂ ਮੱਥੇ

---

253. ਗੁਰ ਕੇ ਚਰਣ ਧੋਇ ਧੋਇ ਪੀਵਾ ॥ ਗਉੜੀ 5, 239

254. ਆਸਾ, 1, 354; ਵਾਰ ਮਲਾਰ, 1, 1285; ਮਾਝ, 3, 123; ਮਾਝ, 3, 124; ਆਸਾ, 1, 352; ਗੂਜਰੀ, 3, 497; ਸੂਹੀ, 5, 744; ਸੂਹੀ, 734; ਆਸਾ, 4, 87; ਗੂਜਰੀ, 1, 489; ਕਾਨੜਾ, 5, 1304; ਮਲਾਰ, 3, 1261; ਸਿਰੀ, 5, 73; ਆਸਾ ਕਬੀਰ, 480-81; ਸਿਰੀ, 5, 80; ਰਾਮਕਲੀ, 3, 918; ਗੋਂਡ, 5, 862; ਗੋਂਡ ਕਬੀਰ, 871; ਸਿਰੀ, 5, 80; ਰਾਮਕਲੀ, 5, 914; ਰਾਮਕਲੀ, 1, 945; ਕਾਨੜਾ, 5, 1299; ਆਸਾ, ਰਵਿਦਾਸ, 487; ਸਿਰੀ, 5, 74; ਸਿਰੀ, 1, 56; ਮਾਝ, 3, 112; ਗੂਜਰੀ, 3, 491; ਗਉ: 3, 922; ਆਸਾ, 1, 350

255. ਰਾਮਕਲੀ, 5, 895

ਤੇ ਹੱਥ ਰਖ ਕੇ ਵੀ ਸਿੱਖ ਨੂੰ ਅਥਾਹ ਆਤਮਿਕ ਬਲ ਅਤੇ ਦਿੱਬ ਦ੍ਰਿਸ਼ਟੀ ਬਖਸ਼ ਦਿੰਦਾ ਹੈ।[256]

ਗੁਰੂ ਦੀ ਕਿਰਪਾ ਅਮਿਟ ਹੁੰਦੀ ਹੈ ਉਸ ਨੂੰ ਕੋਈ ਵੰਗਾਰ ਨਹੀਂ ਸਕਦਾ।[257] ਪਰ ਗੁਰ ਪ੍ਰਸਾਦ ਦੀ ਪ੍ਰਾਪਤੀ ਦਾ ਵਡਾ ਰਾਜ਼ ਇਹ ਹੈ ਕਿ ਭਾਵੇਂ ਗੁਰੂ ਧੀਰਜ ਦੇ ਜਾਂ ਧੱਕੇ, ਉਸ ਦਾ ਦਰ ਨਹੀਂ ਛੱਡਣਾ ਚਾਹੀਦਾ। ਸੰਤ ਕਬੀਰ ਜੀ ਦੇ ਵਿਚਾਰ ਵਿਚ ਨਾਂਹ ਹੁੰਦੀ ਵੇਖ ਕੇ ਦਰ ਨਾ ਛੱਡਣਾ ਹੀ ਪਰਮ ਸਿਆਣਪ ਹੈ।[258] ਇਸ ਲਈ ਢੀਠ ਬਣ ਕੇ ਹੀ ਉਸ ਦੀ ਕਿਰਪਾ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰੂ ਅਰਜਨ ਸਾਹਿਬ ਇਸ ਸੱਚਾਈ ਨੂੰ ਪ੍ਰਗਟ ਕਰਦੇ ਹੋਏ ਲਿਖਦੇ ਹਨ :—

ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥[259]

ਗੁਰ ਪ੍ਰਸਾਦ ਤੋਂ ਬਹੁ ਪੱਖੀ ਪ੍ਰਾਪਤੀਆਂ ਦਾ ਵਰਣਨ ਕਰਦੇ ਹੋਏ ਗੁਰੂ ਅਰਜਨ ਕਹਿੰਦੇ ਹਨ ਕਿ ਗੁਰੂ ਦੀ ਕਿਰਪਾ ਦ੍ਰਿਸ਼ਟੀ ਤੋਂ ਲੋਕ ਅਤੇ ਪ੍ਰਲੋਕ ਦੀਆਂ ਸਭ ਮਨ ਇਛਿਤ ਵਸਤਾਂ ਮਿਲ ਜਾਦੀਆਂ ਹਨ ਤੇ ਮਨੁੱਖ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਕੇ ਭਰਮਾਂ ਨੂੰ ਕਟਦਾ ਹੋਇਆ ਤੇ ਘਟ ਘਟ ਵਿਚ ਉਸ ਪਰਮ ਸੱਤਾ ਨੂੰ ਮਹਿਸੂਸਦਾ ਆਪਣੇ ਜੀਵਨ ਲਕਸ਼ ਦੀ ਚਰਮ ਸੀਮਾ ਤੇ ਪੁਜ ਜਾਂਦਾ ਹੈ। ਆਪ ਲਿਖਦੇ ਹਨ :

ਦੋਵੈ ਥਾਵ ਰਖੇ ਗੁਰ ਸੂਰੇ ॥
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥ ੧ ॥ ਰਹਾਉ ॥
ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥
ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥[260]

ਸਾਰਾਂਸ਼ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਪਰਮਾਰਥ ਮਾਰਗ ਦਾ ਕੋਈ ਪੜਾ ਗੁਰੂ ਕਿਰਪਾ ਬਿਨਾ ਤਹਿ ਨਹੀਂ ਹੋ ਸਕਦਾ। ਹਰ ਪਗ

---

256. (ੳ) ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿੱਤੀ ਕੰਡਿ ਜੀਉ ॥ ਸਿਰੀ ਰਾਗ 5, 74
(ਅ) ਸਮਰਥ ਗੁਰੁ ਸਿਰਿ ਹਥੁ ਧਰ੍ਯਉ ॥ ਸਵਈਏ ਮਹਲੇ ਚਉਥੇ ਕੇ, 1400
(ੲ) ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ ਧਨਾਸਰੀ, 5, 681
(ਸ) ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥ ਜੈਤਸਰੀ, 4, 696

257. ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ਹ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥ ਸੂਹੀ, 5, 749-50

258. ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹਿ ॥ ਗਉੜੀ ਕਬੀਰ, 340

259. ਸੂਹੀ, 5,738

260. ਬਿਲਾਵਲ, 5,825-26

ਉਤੇ ਉਸ ਦੀ ਬਖਸ਼ਿਸ਼ ਦੀ ਲੋੜ ਪੈਂਦੀ ਹੈ ਤੇ ਇਸ ਲਈ ਗੁਰੂ ਗ੍ਰੰਥ ਵਿਚ ਵਾਰ ਵਾਰ ਇਸ ਦੀ ਪ੍ਰਾਪਤੀ ਲਈ ਪ੍ਰਾਰਥਨਾਵਾਂ ਕੀਤੀਆਂ ਗਈਆਂ ਹਨ :

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥[261]

ਇਨ੍ਹਾਂ ਸਾਧਨਾ ਤੋਂ ਇਲਾਵਾ ਗੁਰੂ, ਸਿਖ ਨੂੰ ਸੇਵਾ,[262] ਕੀਰਤਨ,[263] ਅਰਦਾਸ,[264] ਉੱਚ ਅਖਲਾਕ,[265] ਆਗਿਆ ਦਾ ਪਾਲਣ,[266] ਨਿਮਰਤਾ[267] ਅਤੇ ਪਰਉਪਕਾਰੀ ਜੀਵਨ ਦੀ ਜਾਚ ਸਿਖਾਉਂਦਾ ਹੋਇਆ ਉਸ ਨੂੰ ਆਪਣਾ ਹੀ ਰੂਪ ਪ੍ਰਦਾਨ ਕਰਕੇ ਮਨੁੱਖ ਤੋਂ ਪਰਮ ਮਨੁੱਖ ਅਥਵਾ ਸਿੱਖ ਤੋਂ ਗੁਰੂ ਦੀ ਪਦਵੀ ਤੱਕ ਪਹੁੰਚਾ ਦਿੰਦਾ ਹੈ। ਗੁਰੂ ਰਾਮ ਦਾਸ ਇਸ ਇਕਰੂਪਤਾ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ :

"ਗੁਰੂ ਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ"[268]

ਇਸ ਤਰ੍ਹਾਂ ਸਿੱਖ, ਗੁਰੂ ਅਤੇ ਪਰਮਾਤਮਾ ਦੀ ਪੂਰਨ ਤਦਰੂਪਤਾ ਹੀ ਗੁਰੂ-ਸਿੱਖ ਦੇ ਮਿਲਾਪ ਦਾ ਪਰਮ ਲਕਸ਼ ਹੈ ਅਤੇ ਇਹੀ ਸਚੇ ਗਿਆਨ ਦੀ ਸਥਿਤੀ ਹੈ।

## ਗੁਰੂ ਕਾਰਜਾਂ ਦੀ ਕਲਾਤਮਕ ਅਭਿਵਿਅਕਤੀ :

ਗੁਰੂ ਗ੍ਰੰਥ-ਬਾਣੀ ਵਿਚ ਗੁਰੂ ਦੇ ਇਨ੍ਹਾਂ ਮਹਾਨ ਕਾਰਜਾਂ ਦੀ ਕਈ ਰੂਪਕਾਂ ਨਾਲ ਵਿਆਖਿਆ ਕੀਤੀ ਗਈ ਹੈ। ਬੋਹਿਥ, ਸਰੋਵਰ, ਪਾਰਜਾਤ, ਸੰਤੋਖ ਰੁਖ, ਸੰਤੋਖ ਸਰ, ਅੰਮ੍ਰਿਤਸਰ, ਸਰੋਵਰ, ਸਾਗਰ, ਵੈਦ, ਪਰਮਲ, ਦਰਿਆ, ਖੇਵਟ, ਸਮੁੰਦਰ, ਹਿਵੈ ਘਰ ਦੀਪਕ, ਸੂਰਮਾ, ਦਾਤਾ, ਸ਼ਾਹ, ਨਾਗਾਰਚੀ, ਪਾਰਸ, ਬੇੜੀ, ਤੁਲਹਾ, ਅੰਕੁਸ਼, ਪਾਧਾ, ਪਵਣ, ਬਾਜਾਰੀ, ਚੰਦਰਮਾ, ਸਰਾਫ਼, ਬਸੀਠ, ਕੁੰਜੀ, ਮਾਤਾ, ਪਿਤਾ, ਮਿੱਤਰ, ਦਾਤਾ, ਆਦਿ ਕਈ

---

261. ਰਾਗ ਸੂਹੀ, 5,761

262. ਅਨਿਕ ਭਾਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥
ਪਾਨੀ ਪਖਾ ਕਰਉ ਤਜਿ ਅਭਿਮਾਨੁ ॥ ਅਨਿਕ ਬਾਰ ਜਾਈਐ ਕੁਰਬਾਨ ॥ ਆਸਾ, 5,391

263. ਜੈਸੇ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥ ਗਉੜੀ, 5,214

264. ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥ ਵਾਰ ਗੂਜਰੀ, 5,519

265. ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ ਸਿਰੀ ਰਾਗ, 1,62

266. ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥
ਵਾਰ ਗਉੜੀ, 4,308

257. ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ ॥
ਹੋਇ ਨਿਮਾਨਾ ਜਗ ਰਹਹੁ, ਨਾਨਕ ਨਦਰੀ ਪਾਰਿ ॥ ਗਉੜੀ 5, ਪੰਨਾ 259

268. ਆਸਾ, 4, 444

ਅਲੰਕਾਰਾਂ ਨਾਲ ਗੁਰੂ ਦੀ ਸਮਰਥਾ ਅਤੇ ਕਾਰਜਾਂ ਦਾ ਵਿਰਾਟ ਪ੍ਰਦਰਸ਼ਨ ਕੀਤਾ ਗਿਆ।[269]

## ਸਿੱਖ ਦੇ ਗੁਰੂ ਪ੍ਰਤੀ ਕਾਰਜ

ਇਹ ਠੀਕ ਹੈ ਕਿ ਗੁਰੂ ਉਪਰੋਕਤ ਕਈਆਂ ਵਿਧੀਆਂ ਅਤੇ ਸਾਧਨਾ ਦੁਆਰਾ ਸਿੱਖ ਨੂੰ ਪੂਰਨਤਾ ਤਕ ਪਹੁੰਚਾਉਣ ਦੀ ਪ੍ਰਬਲ ਇੱਛਾ ਰਖਦਾ ਹੈ ਪਰ ਇਸ ਦੇ ਨਾਲ ਹੀ ਗੁਰੂ ਗ੍ਰੰਥ ਬਾਣੀ ਦੇ ਅਧਿਐਨ ਤੋਂ ਇਹ ਵੀ ਪਤਾ ਚਲਦਾ ਹੈ ਕਿ ਸਿੱਖ ਦੇ ਵੀ ਗੁਰੂ ਪ੍ਰਤਿ ਕੁਝ ਫਰਜ਼ ਹੁੰਦੇ ਹਨ ਜਿਨ੍ਹਾਂ ਨੂੰ ਨਿਭਾਏ ਬਿਨਾਂ ਉਹ ਗੁਰੂ ਪਾਸੋਂ ਯੋਗ ਅਗਵਾਈ ਪ੍ਰਾਪਤ ਕਰਨ ਵਿਚ ਕਦੇ ਵੀ ਸਫਲ ਨਹੀਂ ਹੋ ਸਕਦਾ। ਗੁਰੂ ਹਿਰਦੇ ਦੀ ਪ੍ਰਸੰਨਤਾ ਲਈ ਸਿੱਖ ਵਿਚ ਗੁਰੂ ਪ੍ਰਤਿ ਅਪਾਰ ਸ਼ਰਧਾ, ਅਨਿਨ ਭਗਤੀ, ਅਤੇ ਦ੍ਰਿੜ੍ਹ ਵਿਸ਼ਵਾਸ ਅਤਿਅੰਤ ਆਵੱਸ਼ਕ ਹਨ। ਗੁਰੂ ਗ੍ਰੰਥ ਵਿਚ ਇਸ ਸ਼ਰਧਾ ਦੇ ਅਨੂਪਮ, ਸੁੰਦਰ ਅਤੇ ਸੁਹਜਮਈ ਉਲੇਖ ਪ੍ਰਾਪਤ ਹੁੰਦੇ ਹਨ ਜਿਨ੍ਹਾਂ ਦਾ ਅਧਿਐਨ ਕਰਨਾ ਇਥੇ ਅਪ੍ਰਸੰਗਿਕ ਨਹੀਂ ਹੋਵੇਗਾ।

ਗੁਰੂ ਗ੍ਰੰਥ ਵਿਚ ਗੁਰੂ ਪ੍ਰਤਿ ਅਟੁੱਟ ਵਿਸ਼ਵਾਸ਼, ਅਸੀਮ ਸਤਿਕਾਰ, ਉਸ ਉਤੋਂ ਕੁਰਬਾਨ ਹੋ ਜਾਣ ਦੀ ਪ੍ਰਬਲ ਤੜਪ, ਆਪਣੀ ਚਰਮ ਸੀਮਾ ਨੂੰ ਛੂੰਹਦੇ ਪ੍ਰਤੀਤ ਹੁੰਦੇ ਹਨ। ਸਿੱਖ ਆਪਣਾ ਸਿਰ ਵੀ ਗੁਰੂ ਚਰਣਾਂ ਵਿਚ ਭੇਟ ਕਰ ਦੇਣਾ ਚਾਹੁੰਦਾ ਹੈ। ਉਸ ਦੇ ਬਚਨਾਂ ਤੋਂ ਵਿਕ ਜਾਣ ਤਕ ਲਈ ਵੀ ਤਤਪਰ ਰਹਿੰਦਾ ਹੈ।[270] ਉਸ ਦੀ ਚਰਨ ਧੂੜ ਲਈ ਵਿਲਕਦਾ ਹੈ।[271] ਅਤੇ ਉਸ ਦੇ ਧਿਆਨ ਵਿਚ ਮਗਨ ਰਹਿੰਦਾ ਹੈ। ਗੁਰੂ ਦੇ ਪਿਆਰ ਗੁਧੇ ਬਚਨਾ ਨਾਲ ਮੁਗਧ ਹੋਏ ਗੁਰਸਿੱਖ ਨੂੰ ਕਈ ਵਾਰੀ ਸਰੀਰਕ ਸੁੱਧ ਬੁੱਧ ਵੀ ਨਹੀਂ ਰਹਿੰਦੀ।[272] ਇਸ ਪਿਆਰ ਅਤੇ ਸ਼ਰਧਾ ਦੇ ਅਧੀਨ ਹੀ ਸਿੱਖ ਗੁਰੂ ਦੇ ਚਰਨ ਧੋਂਦਾ,[273] ਉਸ ਦੀ ਪ੍ਰਸੰਨਤਾ ਲਈ ਉਸ ਦੇ ਤਰਲੇ ਕਰਦਾ,[274] ਗੁਰੂ ਪਿਆਰ ਦੇ ਰਸਤੇ ਵਿਚ ਹਰ ਵਡੀ ਤੋਂ ਵਡੀ ਔਕੜ ਨੂੰ ਦੂਰ ਕਰਕੇ ਗੁਰੂ ਮਿਲਾਪ ਨਾਲ ਖਿੜ ਜਾਂਦਾ ਹੈ।[275] ਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ,[276] ਉਸ ਦੇ ਪੈਰ ਨੂੰ ਚੱਟੀ ਜਾਣਾ,[277] ਦੀਦਾਰ ਲਈ ਤੜਪਨਾ,[278] ਸ਼ੁਕਰਾਨੇ

---

269. ਮਾਰੂ, 1, 1009; ਆਸਾ, 1, 437, ਵਾਰ ਰਾਮਕਲੀ, 5, 960; ਸਿਰੀ ਰਾਗ, 5, 52; ਬਿਲਾਵਲ, 4, 799; 4, 169: ਮਾਰੂ, 1, 1012: ਵਾਰ ਰਾਮਕਲੀ, 5, 960; ਆਸਾ, 1, 437; ਮਾਰੂ, 3, 1016; ਪ੍ਰਭਾਤੀ, 1, 1329; ਬਿਲਾਵਲ. 4, 799; ਵਾਰ ਮਾਝ, 1, 150; ਵਾਰ ਮਾਝ, 1; ਮ: 1, 137; ਵਾਰ ਮਾਝ 1, ਮ: 1, 137: ਰਾਮਕਲੀ, 1, 930; ਵਾਰ ਮਾਝ, 1, ਮ: 1, 137; ਆਸਾ, 4, 449; ਵਾਰ ਮਾਝ, 1, 142; ਆਸਾ, 1, 421; ਮਾਰੂ 1, 1040; ਕਾਨੜਾ, 4, 1311; ਰਾਮਕਲੀ, 1, 938, ਵਾਰ ਮਾਝ, 1, 146; ਸਿਰੀ, 1, 62; ਗੋਂਡ, 4, 861; ਵਾਰ ਰਾਮਕਲੀ, 5, 960; ਵਾਰ ਰਾਮਕਲੀ, 5, 957; ਵਾਰ ਸਾਰੰਗ, 4, ਮ: 2, 1237; ਗਉੜੀ, 5, 250; ਆਸਾ, 4, 450; ਵਾਰ ਵਡਹੰਸ, 4, 594; ਮਾਰੂ, 1, 1010
270. ਮਾਲੀ ਗਉੜਾ, 4, 986
271. ਨਟ ਨਾਰਾਇਨ, 4, 977
272. ਸੂਹੀ, 4, 776
273. ਕੇਦਾਰਾ, 4, 1118
274. ਸਿਰੀ ਰਾਗ, 5, 73
275. ਸੂਹੀ, 4, 758
276. ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥ ਪ੍ਰਭਾਤੀ, 5, 1339
277. ਸਤਿਗੁਰ ਚਾਟਉ ਪਗ ਚਾਟ ॥ ਕਾਨੜਾ, 4, 1297
278. ਮੇਰਾ ਮਨੁ ਲੋਚੈ ਗੁਰਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਮਾਝ, 5, 96

ਵਿਚ ਜੁੜਨਾ,[279] ਉਸ ਤੋਂ ਸਦ ਸਦ ਕੁਰਬਾਨ ਜਾਣਾ[280] ਤੇ ਅਖੀਰ ਪਵਿੱਤਰਤਾ ਦੀ ਮੂਰਤ ਬਨਣ ਲਈ ਗੁਰੂ ਵਿਚ ਲੀਨ ਰਹਿਣਾ[281] ਆਦਿ ਉਲੇਖ ਗੁਰੂ ਸਿੱਖ ਦੀ ਗੁਰੂ ਪ੍ਰਤਿ ਅਥਾਹ ਸ਼ਰਧਾ ਤੇ ਪਿਆਰ ਦੇ ਹੀ ਸੂਚਕ ਹਨ। ਸ਼ਰਧਾ ਤੋਂ ਉਪਜਿਆ ਰਸ ਸਿੱਖ ਨੂੰ ਆਤਮਿਕ ਅਨੰਦ ਵਿਚ ਲੀਨ ਕਰ ਲੈਂਦਾ ਹੈ।[282] ਗੁਰੂ ਪ੍ਰਤਿ ਇਸ ਸ਼ਰਧਾ ਭਗਤੀ ਦੇ ਆਦਿ ਗ੍ਰੰਥ ਵਿਚ ਹੋਰ ਵੀ ਕਈ ਉਲੇਖ ਮਿਲਦੇ ਹਨ।[283] ਗੁਰੂ ਅੰਗਦ ਦੇਵ ਜੀ ਤਾਂ ਇਥੋਂ ਤਕ ਕਹਿੰਦੇ ਹਨ ਕਿ ਜਿਸ ਪਿਆਰੇ ਨਾਲ ਪਿਆਰ ਹੋਵੇ ਉਸ ਤੋਂ ਕੁਰਬਾਨ ਹੋ ਜਾਣਾ ਚਾਹੀਦਾ ਹੈ। ਇਸ ਪਿਆਰ ਤੋਂ ਬੇਵਫ਼ਾ ਹੋ ਕੇ ਵਿਸ਼ਵ ਦੀ ਐਸ਼-ਇਸ਼ਰਤ ਵਿਚ ਜੀਉਣਾ ਇਕ ਲਾਅਨਤ ਹੈ।[284] ਇਹ ਸ਼ਰਧਾ ਅਤੇ ਪਿਆਰ ਦੇ ਭਾਵ ਹੀ ਗੁਰਸਿੱਖਾਂ ਨੂੰ ਗੁਰੂ ਨਾਲ ਇਕ ਰੂਪ ਕਰ ਦਿੰਦੇ ਹਨ। ਪਰ ਇਸ ਇਕਰੂਪਤਾ ਦੀ ਪ੍ਰਾਪਤੀ ਲਈ ਸਿੱਖ ਨੂੰ ਕਰੜਾ ਤਪ ਕਰਨਾ ਪੈਂਦਾ ਹੈ ਅਤੇ ਗੁਰੂ ਦੀ ਅਟੁੱਟ ਸੇਵਾ ਦੇ ਹਵਨ ਕੁੰਡ ਵਿਚ ਆਪਣੇ ਆਪ ਨੂੰ ਝੋਂਕਣਾ ਪੈਂਦਾ ਹੈ। ਗੁਰੂ ਗ੍ਰੰਥ ਬਾਣੀ ਉਸ ਦੀਆਂ ਬਹੁ-ਪੱਖੀ ਸੇਵਾਵਾਂ ਦਾ ਭਰਪੂਰ ਵਿਵੇਚਨ ਪ੍ਰਸਤੁਤ ਕਰਦੀ ਹੈ।

## ਸਿੱਖ ਦੀ ਗੁਰੂ ਲਈ ਬਹੁਪੱਖੀ ਸੇਵਾ

ਗੁਰੂ ਦੇ ਕਹੇ ਤੇ ਚਲਣਾ ਗੁਰੂ ਦੀ ਸੇਵਾ ਦਾ ਪ੍ਰਮੁੱਖ ਰੂਪ ਹੈ।[285] ਇਸ ਸੇਵਾ ਲਈ ਆਪਾ ਭਾਵ ਮਿਟਾਉਣਾ ਪੈਂਦਾ ਹੈ।[286] ਆਪਾ ਭਾਵ ਮਿਟਾਉਣ ਲਈ ਮਨ ਨੂੰ ਤਿਆਰ ਕਰਨਾ ਪੈਂਦਾ ਹੈ। ਮਨ ਦੀ ਤਿਆਰੀ ਕੇਵਲ ਗੁਰੂ ਦੇ ਸ਼ਬਦ ਵਿਚ ਲੀਨਤਾ ਨਾਲ ਹੀ ਸੰਭਵ ਹੋ ਸਕਦੀ ਹੈ ਇਸ ਲਈ ਸ਼ਬਦ ਵਿਚ ਲੀਨਤਾ ਵੀ ਗੁਰੂ ਦੀ ਸੇਵਾ ਦਾ ਹੀ ਇਕ ਰੂਪ ਹੈ।[287] ਗੁਰੂ ਦੀ ਪੂਰਨ ਸ਼ਰਨਾਗਤ,[288] ਉਸ ਵਿਚ ਅਟੁਟ ਵਿਸ਼ਵਾਸ,[289] ਉਸ ਦੇ ਨਿਰਦੇਸ਼ਨ ਅਧੀਨ ਨਾਮ ਦਾ ਸਿਮਰਨ, ਉਸ ਦੇ ਦਰਬਾਰ ਵਿਚ ਪਾਣੀ ਢੋਣਾ, ਪੱਖਾ ਫੇਰਨਾ, ਝਾੜੂ ਦੇਣਾ ਅਤੇ ਉਨ ਦੀ ਰਜ਼ਾ ਵਿਚ ਸਦਾ ਹੀ ਨਿਮਰਤਾ ਸਹਿਤ ਰਹਿਣਾ[290] ਗੁਰੂ ਦੀ ਸੇਵਾ ਦੇ ਹੀ ਵਖ ਵਖ ਰੂਪ ਹਨ। ਗੁਰੂ ਲਈ ਸਿੱਖ ਦੇ ਹਿਰਦੇ ਵਿਚ ਅਥਾਹ ਪਿਆਰ ਵੀ ਉਸਦੀ ਸੇਵਾ ਦਾ ਇਕ ਰੂਪ ਹੈ। ਆਪਣੇ ਕੇਸਾਂ ਦਾ ਚੌਰ ਬਣਾ ਕੇ ਗੁਰੂ ਨੂੰ ਝਲਣਾ, ਉਸ ਦੀ ਪ੍ਰਦੱਖਣਾ ਕਰਨਾ, ਡੰਡੌਤ ਕਰਨਾ, ਅਤੇ ਉਸ ਦੀ ਚਰਣ ਧੂੜ ਨੂੰ ਮੱਥੇ ਤੇ ਲਾਉਣ ਲਈ ਸਹਿਕਣਾ ਆਦਿ

---

279. ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥ ਮਾਝ, 5, 99
280. ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥ ਕਾਨੜਾ, 5, 1301-2
281. ਵਾਰ ਸਿਰੀ, 4, ਮ: 3, 87 282. ਬਿਲਾਵਲ, 4, 845
283. ਗਉ : 4, 169; ਮਾਝ; 5, 105; ਗਉ : 4, 171-72; ਮਾਝ, 4, 96; ਮਾਝ, 3, 110; ਸੂਹੀ, 3, 756, ਸੂਹੀ, 5, 741; ਪ੍ਰਭਾਤੀ, 5, 1340; ਪ੍ਰਭਾਤੀ. 5, 1338; ਪ੍ਰਭਾਤੀ, 3, 1335; ਪ੍ਰਭਾਤੀ, 4, 1335; ਕਲਿਆਣ, 4, 1319; ਕਾਨੜਾ, 4, 1310; ਮਲਾਰ 3, 1261; ਮਾਰੂ, 5, 1085; ਮਾਰੂ, 4, 1069; ਸੂਹੀ, 4, ਅਸ਼ਟ; 757
284. ਵਾਰ ਸ੍ਰੀ ਰਾਗ, 2, 83 285. ਬਿਲਾਵਲ, 3, 832; ਗੂਜਰੀ, 3, 490
286. ਸਿਰੀ ਰਾਗ, 3, 32 287. ਵਾਰ ਸ੍ਰੀ ਰਾਗ, 4, ਮ: 3, 88
288. ਗੂਜਰੀ, 3, 490; ਸਿਰੀ ਰਾਗ, 1, 20
289. ਮਾਰੂ, 1, 1043; ਸਿਰੀ ਰਾਗ, 3, 34
290. ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥ ਸੂਹੀ 4, 749

ਕਾਰਜ ਗੁਰੂ ਪ੍ਰਤਿ ਅਦਬ ਔਰ ਸਤਿਕਾਰ ਦੇ ਸੂਚਕ ਹਨ ਜੋ ਗੁਰੂ ਸੇਵਾ ਦੇ ਅਤਿ ਲਾਜ਼ਮੀ ਅੰਗ ਹਨ ।[291] ਗੁਰੂ ਦੀ ਸਰੀਰਕ ਸੇਵਾ ਦੇ ਪੱਖ ਤੋਂ ਗੁਰੂ ਨੂੰ ਇਸ਼ਨਾਨ ਕਰਾਉਣਾ, ਉਸ ਦੇ ਬਸਤਰ ਧੋਣੇ, ਮੁੱਠੀ ਚਾਪੀ ਕਰਨਾ ਅਤੇ ਉਸ ਦਾ ਲੰਗਰ ਤਿਆਰ ਕਰਨਾ ਆਦਿ ਪ੍ਰਮੁਖ ਸੇਵਾਵਾਂ ਹਨ ।

**ਸਾਧ ਸੰਗਤ ਦੀ ਸੇਵਾ** : ਗੁਰੂ ਗ੍ਰੰਥ ਅਨੁਸਾਰ ਸਾਧ ਸੰਗਤ ਦੀ ਸੇਵਾ ਵੀ ਗੁਰੂ ਦੀ ਹੀ ਸੇਵਾ ਹੈ । ਗੁਰੂ ਸਿੱਖ ਸਾਧ ਸੰਗਤ ਵਿਚ ਆ ਕੇ ਬੜੇ ਅਦਬ ਤੇ ਸਤਿਕਾਰ ਨਾਲ ਬੈਠਦਾ ਹੈ । ਉਸ ਦਾ ਸਾਧ ਸੰਗਤ ਵਿਚ ਜਾਚਕ ਭਾਵ ਨਾਲ ਆ ਕੇ ਬੈਠਣਾ ਵੀ ਗੁਰੂ ਦੀ ਸੇਵਾ ਹੈ । ਇਸ ਤੋਂ ਇਲਾਵਾ ਸੰਗਤ ਵਿਚ ਲੰਗਰ ਦੀ ਸੇਵਾ ਕਰਨੀ, ਭਾਂਡੇ ਮਾਂਜਣੇ, ਝਾੜੂ ਦੇਣਾ, ਪਾਣੀ ਢੋਣਾ, ਪਰਸ਼ਾਦੇ ਪਕਾਉਣੇ, ਸਾਧ ਸੰਗਤ ਦੇ ਹੱਥ ਧੁਆਉਣਾ, ਸੰਗਤ ਨੂੰ ਬਿਠਾਉਣ ਲਈ ਜਗ੍ਹਾ ਸਾਫ਼ ਕਰਨੀ, ਦਰੀਆਂ ਤਪੜ ਝਾੜਨੇ ਤੇ ਵਿਛਾਉਣੇ, ਧੂਪ ਦੀਪ ਨਾਲ ਸੰਗਤ ਲਈ ਬੈਠਣ ਦੇ ਸਥਾਨ ਨੂੰ ਸੁਗੰਧਿਤ ਕਰਨਾ, ਮਾਸ਼ਕੀ ਬਣ ਕੇ ਗੁਰ ਸਿੱਖਾਂ ਨੂੰ ਪਾਣੀ ਪਿਆਉਣਾ, ਸੰਗਤ ਦੇ ਜੋੜਿਆਂ ਦੀ ਸੰਭਾਲ ਕਰਨੀ, ਉਨ੍ਹਾਂ ਨੂੰ ਝਾੜਨਾ, ਪਾਲਿਸ਼ ਕਰਨੀ ਪਰਸ਼ਾਦ ਵਰਤਾਉਣਾ, ਰਾਤ ਨੂੰ ਥੱਕੀ ਟੁੱਟੀ ਸਾਧ ਸੰਗਤ ਦੀ ਮੁੱਠੀ ਚਾਪੀ ਕਰਨੀ, ਪੱਖਾ ਝਲਣਾ ਅਤੇ ਗੁਰੂ ਸ਼ਬਦ ਅਤੇ ਗੁਰੂ ਦੀ ਸਾਧ ਸੰਗਤ ਨੂੰ ਇਕ ਰੂਪ ਸਮਝਣਾ, ਆਦਿ ਸੰਗਤ ਪ੍ਰਤਿ ਗੁਰਸਿੱਖ ਦੀਆਂ ਸੇਵਾਵਾਂ, ਗੁਰੂ ਦੀ ਸੇਵਾ ਦੇ ਹੀ ਰੂਪ ਹਨ ।

**ਮਾਨੁੱਖਤਾ ਦੀ ਸੇਵਾ :** ਸਾਧ ਸੰਗਤ ਦੀ ਸੇਵਾ ਤੋਂ ਸਿੱਖ ਦੇ ਹਿਰਦੇ ਵਿਚ ਸਮੁੱਚੀ ਮਾਨੁੱਖਤਾ ਦੀ ਸੇਵਾ ਲਈ ਤੜਪ ਪੈਦਾ ਹੁੰਦੀ ਹੈ । ਉਹ ਆਪਣੇ ਗੁਰੂ ਨੂੰ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਵੇਖਦਾ ਹੈ ।[292] ਸਾਰੀ ਮਾਨੁੱਖਤਾ ਨੂੰ ਗੁਰੂ ਦਾ ਰੂਪ ਸਮਝ ਕੇ ਆਪਣੇ ਸ਼ਾਂਤ, ਮਿੱਠੇ ਸੁਭਾ ਨਾਲ ਸਭ ਨੂੰ ਠੰਡ ਪਾਉਂਦਾ ਹੈ । ਪਰਉਪਕਾਰ ਕਰਨਾ ਉਸ ਦੇ ਜੀਵਨ ਦਾ ਉਦੇਸ਼ ਹੈ ।[293] ਉਹ ਧਰਮ ਦੀ ਕਿਰਤ ਕਰਕੇ ਵੰਡ ਛਕਦਾ ਹੈ ।[294] ਉਸ ਦਾ ਘਰ ਗੁਰ ਸਿੱਖਾਂ ਅਤੇ ਅਤਿੱਥੀਆਂ ਲਈ ਲੰਗਰ ਅਤੇ ਆਸ਼੍ਰਮ ਹੁੰਦਾ ਹੈ । ਗ਼ਰੀਬ ਦੀ ਪ੍ਰਤਿਪਾਲਣਾ ਉਸ ਦੇ ਜੀਵਨ ਦਾ ਅਨਿਖੜਵਾਂ ਅੰਗ ਹੈ । ਉਹ ਆਪ ਆਚਰਣ ਦਾ ਧਨੀ ਹੁੰਦਾ ਹੈ ਤੇ ਹੋਰਾਂ ਉਤੇ ਹੋ ਰਹਿਆ ਅਨਿਆਏ, ਧੱਕਾ, ਜ਼ੁਲਮ, ਛਲ, ਕਪਟ ਵਿਰੁਧ ਲੜਨ ਅਤੇ ਜਬਰ ਦਾ ਮੂੰਹ ਤੋੜਨ ਲਈ ਸਦਾ ਹੀ ਤਿਆਰ ਬਰ ਤਿਆਰ ਰਹਿੰਦਾ ਹੈ । ਸਾਰੇ ਵਿਸ਼ਵ ਵਿਚ ਅਮਨ ਸ਼ਾਂਤੀ ਤੇ ਆਤਮਿਕ ਆਨੰਦ ਨੂੰ ਪ੍ਰਸਾਰਨ ਲਈ ਉਹ ਆਪਣੇ ਗੁਰੂ ਦਾ ਸ਼ਬਦ ਸੁਣਾ ਕੇ, ਸੰਸਾਰ ਨੂੰ ਵਿਕਾਰਾਂ ਰੂਪੀ ਦੁਖਾਂ ਦੀ ਘਾਣੀ ਵਿਚੋਂ ਕਢਦਾ ਹੋਇਆ ਜੀਵਨ ਦੇ ਸੱਚ ਵਲ ਪ੍ਰੇਰਣ ਦੀ ਸੇਵਾ ਵੀ ਆਪਣੇ ਜ਼ੁਮੇ ਹੀ ਲੈਂਦਾ ਹੈ । 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਉਦੇਸ਼ ਨੂੰ ਉਹ ਆਪਣੇ ਜੀਵਨ ਵਿਚ ਅਪਣਾਉਂਦਾ ਹੋਇਆ ਸੰਸਾਰ ਨੂੰ ਇਸ ਅਸੂਲ ਤੇ ਚਲਣ ਦੀ ਪ੍ਰੇਰਣਾ ਦਿੰਦਾ ਹੈ । ਇਸ ਤਰ੍ਹਾਂ ਸਾਰੇ ਵਿਸ਼ਵ ਨੂੰ ਇਕੋ ਹੀ ਪਿਆਰ ਦੇ ਧਾਗੇ ਵਿਚ ਪ੍ਰੋਣ ਦਾ ਯਤਨ ਕਰਨਾ ਉਸ ਦੀਆਂ ਹੋਰ ਸੇਵਾਵਾਂ ਵਿਚੋਂ ਇਕ ਵਿਸ਼ੇਸ਼ ਸੇਵਾ ਹੈ । ਮਾਨਵਤਾ ਦੀ ਇਹ ਸੇਵਾ ਵੀ ਗੁਰੂ ਦੀ ਸੇਵਾ ਦਾ ਹੀ ਇਕ ਰੂਪ ਹੈ ।

---

291. ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ... ਚਰਣਧੂੜਿ ਮੁਖਿ ਲਾਈ ॥ ਸੂਹੀ 5, 749
292. ਸੂਹੀ 4, 759
293. ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ਗਉੜੀ, 5, 273
294. ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ਵਾਰ ਸਾਰੰਗ 4, 1245

**ਗੁਰ ਸਿੱਖਾਂ ਦੀ ਵਿਅਕਤੀਗਤ ਰੂਪ ਵਿਚ ਸੇਵਾ :** ਗੁਰ ਸਿੱਖ ਲਈ ਆਪਣੇ ਗੁਰੂ ਦੇ ਆਦਰਸ਼ ਨੂੰ ਮੰਨਣ ਵਾਲੇ ਹੋਰ ਗੁਰਸਿੱਖਾਂ ਦੀ ਵਿਅਕਤੀਗਤ ਸੇਵਾ ਵੀ ਗੁਰੂ ਦੀ ਸੇਵਾ ਹੈ। ਗੁਰ ਸਿੱਖਾਂ ਦੇ ਪੈਰ ਧੋਣੇ, ਪੱਖਾ ਫੇਰਨਾ, ਉਨ੍ਹਾਂ ਨਾਲ ਮਿੱਠਾ ਬੋਲਣਾ,[295] ਆਪ ਨਾਮ ਜਪ ਕੇ ਹੋਰ ਗੁਰ ਸਿੱਖਾਂ ਨੂੰ ਨਾਮ ਜਪਾਉਣਾ ਤੇ ਸ਼ਬਦ ਸੁਨਾਉਣਾ, ਗੁਰ ਸਿੱਖਾਂ ਦੇ ਲਾਲੇ ਗੋਲੇ ਬਣ ਕੇ ਸੇਵਾ ਕਰਨੀ,[296] ਪਹੁੰਚੇ ਹੋਏ ਗੁਰੂ ਦੇ ਸਿੱਖਾਂ ਦੀ ਸ਼ਰਨ ਪ੍ਰਾਪਤ ਕਰਨੀ, ਉਨ੍ਹਾਂ ਨੂੰ ਘਰ ਵਿਚ ਲਿਆ ਕੇ ਪਰਸ਼ਾਦ ਛਕਾਉਣਾ ਆਦਿ ਸੇਵਾਵਾਂ ਦੀ ਕੋਈ ਕੀਮਤ ਨਹੀਂ ਪਾਈ ਜਾ ਸਕਦੀ। ਗੁਰਸਿੱਖਾਂ ਨੂੰ ਪਰਸ਼ਾਦ ਛਕਾ ਕੇ ਫਿਰ ਆਪ ਛਕਣ ਵਾਲਾ ਗੁਰਸਿੱਖ ਇਕ ਪਵਿੱਤਰ ਤੇ ਪਰਵਾਨਿਤ ਸਿੱਖ ਹੈ।[297] ਅਨਪੜ੍ਹ ਸਿੱਖ ਨੂੰ ਵਿਦਿਆ ਦੇਣੀ, ਨੰਗੇ ਨੂੰ ਕਪੜਾ ਦੇਣਾ, ਉਸ ਦੇ ਕੰਮ ਸੁਆਰਣੇ, ਲੋੜ ਵੰਦ ਗੁਰ ਸਿੱਖ ਦਾ ਵਿਆਹ ਕਰਵਾਉਣਾ ਆਦਿ ਉਤਕ੍ਰਿਸ਼ਟ ਸੇਵਾਵਾਂ ਗੁਰੂ ਦੀ ਹੀ ਸੇਵਾ ਦੇ ਰੂਪ ਹਨ।[298]

## ਸਿੱਖ ਦੀ ਗੁਰੂ ਪ੍ਰਤਿ ਸੇਵਾ ਤੋਂ ਪ੍ਰਾਪਤੀਆਂ :

ਗੁਰੂ ਦੀ ਕਿਰਪਾ, ਅਗਵਾਈ ਅਤੇ ਗੁਰ ਸਿੱਖ ਦੀ ਗੁਰੂ ਪ੍ਰਤਿ ਸੇਵਾ ਅਤੇ ਸ਼ਰਧਾ ਭਗਤੀ ਤੋਂ ਜੋ ਪ੍ਰਾਪਤੀਆਂ ਹੁੰਦੀਆਂ ਹਨ, ਗੁਰੂ ਗ੍ਰੰਥ ਬਾਣੀ ਵਿਚ ਉਨ੍ਹਾਂ ਦਾ ਭਰਪੂਰ ਵਰਣਨ ਕੀਤਾ ਗਿਆ ਹੈ। ਗੁਰੂ ਅਤੇ ਸਿੱਖ ਦੇ ਸੰਜੋਗ ਕਾਰਨ ਸਿੱਖ ਦੀ ਸ਼ਖ਼ਸੀਅਤ ਵਿਚ ਮਹਾਨ ਪਰਿਵਰਤਨ ਆ ਜਾਂਦਾ ਹੈ। ਉਹ ਮਨੁੱਖ ਤੋਂ ਦੇਵਤਾ ਬਣ ਜਾਂਦਾ ਹੈ। ਪਰਮ ਪਦ ਦੀ ਪ੍ਰਾਪਤੀ,[299] ਪਰਮਾਤਮਾ ਨਾਲ ਇਕਰੂਪਤਾ,[300] ਈਸ਼ਵਰ ਦੇ ਪ੍ਰਤੱਖ ਦਰਸ਼ਨ,[301] ਮੁਕਤੀ,[302] ਪਰਮਾਤਮਾ ਲਈ ਪਿਆਰ,[303] ਈਸ਼ਵਰ ਦੀ ਪ੍ਰਸੰਨਤਾ,[304] ਉਸ ਵਿਚ ਨਿਰੰਤਰ ਲਿਵ ਦੀ ਪ੍ਰਾਪਤੀ,[305] ਉਸ ਦੇ ਦਰਬਾਰ ਵਿਚ ਮਾਨ-ਵਡਿਆਈ ਦੀ ਉਪਲਬਧੀ,[306] ਘਟ ਘਟ ਵਿਚ ਉਸ ਦੀ ਹੋਂਦ ਦਾ ਅਹਿਸਾਸ,[307] ਆਤਮ ਰੂਪੀ ਨਿਜ ਘਰ ਵਿਚ ਸਥਿਤੀ,[308]

---

295. ਮੈ ਬਧੀ ਸਚੁ ਧਰਮਸਾਲ ਹੈ। ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ਸਿਰੀ, 5, 73

296. ਹਮ ਹੋਵਹ ਲਾਲੇ ਗੋਲੇ ਗੁਰਸਿਖਾਂ ਕੇ ਜਿਨ੍ਹੀ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥...
ਗੂਜਰੀ, 4, 493-94

297. ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 1, ਅਧਿਆਏ 40

298. ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ, 3, ਅਧਿਆਏ 40

299. ਆਸਾ, 1, 362; ਸੂਹੀ, 5, 780

300. ਰਾਮਕਲੀ ਕਬੀਰ, 969

301. ਆਸਾ, 1, 416

302. ਵਾਰ ਸਿਰੀ, 4, ਮ: 3, 88

303. ਗੂਜਰੀ, 3, 490; ਮਾਰੂ, 1, 1028

304. ਮਲਾਰ, 4, 1264

305. ਸਿਰੀ, 3, 65

306. ਵਾਰ ਮਲਾਰ, 1, 1285; ਆਸਾ, 1, 421

307. ਮਾਰੂ, 1, 1032

308. ਆਸਾ, 1, 351-52

ਅਗਿਆਨ ਰੂਪੀ ਅੰਧਕਾਰ ਦਾ ਵਿਨਾਸ਼,[309] ਗਿਆਨ ਦਾ ਪ੍ਰਕਾਸ਼,[310] ਸਚਿਆਰਤਾ,[311] ਸਹਿਜ ਅਵਸਥਾ ਦੀ ਪ੍ਰਾਪਤੀ,[312] ਸੰਸਾਰਕ ਦੁਖਾਂ ਦੀ ਨਿਵਿਰਤੀ,[313] ਸਭ ਕੁਲਾਂ ਦਾ ਉਧਾਰ,[314] ਭਰਮਾਂ ਦਾ ਨਾਸ,[315] ਜਨਮ ਮਰਨ ਤੋਂ ਸੁਤੰਤਰਤਾ,[316] ਹਰ ਕੰਮ ਵਿਚ ਸਫਲਤਾ,[317] ਸਰਬ ਸੁਖਾਂ ਦੀ ਪ੍ਰਾਪਤੀ,[318] ਜਮਾਂ ਦੀ ਫਾਹੀ ਤੋਂ ਛੁਟਕਾਰਾ,[319] ਨਾਮ ਦੀ ਪ੍ਰਾਪਤੀ,[320] ਇੱਛਾਵਾਂ ਦੀ ਪੂਰਤੀ,[321] ਸਭ ਭੁਖਾਂ ਤੋਂ ਤ੍ਰਿਪਤੀ,[322] ਨਿਰਲੇਪਤਾ,[323] ਮਾਨ ਵਡਿਆਈ,[324] ਮਾਨਸਿਕ ਜ਼ਬਤ[325] ਵਿਕਾਰਾਂ ਤੇ ਕਾਬੂ,[326] ਤ੍ਰਿਸ਼ਨਾ ਦਾ ਵਿਨਾਸ,[327] ਵਿਗਾਸ,[328] ਮਾਨਸਿਕ ਅਤੇ ਸਰੀਰਿਕ ਪਵਿੱਤਰਤਾ,[329] ਮਾਇਕ ਬੰਧਨਾ ਅਤੇ ਮੌਤ ਦੇ ਭੈ ਤੋਂ ਛੁਟਕਾਰਾ,[330] ਅਤੇ ਆਤਮਿਕ ਰਸ ਦੀ ਪ੍ਰਾਪਤੀ,[331] ਆਦਿ ਪ੍ਰਾਪਤੀਆਂ ਗੁਰੂ ਸੇਵਾ ਦੇ ਹੀ ਚਮਤਕਾਰ ਹਨ ।

ਉਪਰੋਕਤ ਅਧਿਐਨ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂਆਂ ਦਾ ਵਿਸ਼ਵ ਵਿਚ ਪ੍ਰਮੁਖ ਕਾਰਜ ਮਨੁੱਖ ਨੂੰ ਅਗਿਆਨ ਅੰਧਕਾਰ ਤੋਂ ਮੁਕਤ ਕਰਕੇ ਉਸ ਦੀ ਆਤਮਾ ਵਿਚ ਗਿਆਨ ਦਾ ਪ੍ਰਕਾਸ਼ ਕਰਦੇ ਹੋਏ ਪਰਮ ਤੱਤ ਵਿਚ ਲੀਨਤਾ ਪ੍ਰਦਾਨ ਕਰਨਾ ਹੈ । ਇਹ ਕਾਰਜ ਉਹ ਪਰਮਾਤਮਾ ਵਲੋਂ ਪ੍ਰਾਪਤ ਹੋਏ ਸ਼ਬਦ ਦੁਆਰਾ ਕਰਦਾ ਹੈ । ਪਰ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੀ ਇਹ ਅਗਵਾਈ ਕੇਵਲ ਅਧਿਆਤਮਿਕ ਖੇਤਰ ਤਕ ਹੀ ਸੀਮਿਤ ਨਹੀਂ, ਬਲਕਿ ਉਹ ਮਨੁੱਖੀ ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਸੀ ਖੇਤਰਾਂ ਵਿਚ ਸਮਾਜ ਦੀਆਂ ਦੁਸ਼ਟ ਪਿਛਾਂਹ-ਖਿਚੂ ਸ਼ਕਤੀਆਂ ਦੀ ਬਹੁ ਪੱਖੀ ਪ੍ਰਾਧੀਨਤਾ ਦੇ ਬੰਧਨਾਂ ਤੋਂ ਮੁਕਤ ਕਰਾ ਕੇ ਇਕ ਅਜਿਹੇ ਸਾਮਾਜਿਕ ਵਾਤਾਵਰਣ ਦਾ ਨਿਰਮਾਣ ਕਰਨ ਲਈ ਪ੍ਰੇਰਣਾ ਵੀ ਪ੍ਰਦਾਨ ਕਰਦਾ ਹੈ ਜਿਸ ਵਿਚ ਸਹਿਜੇ ਹੀ 'ਸਹਜ ਪਦ' ਦੀ ਉਪਲਬਧੀ ਹੋ ਸਕੇ । ਸਮਾਜ ਦੇ ਇਸ ਆਦਰਸ਼ਕ ਵਿਕਾਸ ਵਿਚ ਉਸ ਦੀਆਂ ਸੇਵਾਵਾਂ ਅਤੇ ਪ੍ਰਗਤੀਸ਼ੀਲ ਵਿਚਾਰਾਂ ਦਾ ਯੋਗ ਦਾਨ ਵੀ ਇਕ ਨਿਵੇਕਲੀ ਪ੍ਰਤਿਸ਼ਠਾ ਦਾ ਹਕਦਾਰ ਹੈ ਜਿਸ ਦਾ ਅਧਿਐਨ ਅਗਲੇ ਅਧਿਆਏ ਵਿਚ ਪ੍ਰਸਤੁਤ ਕੀਤਾ ਜਾਏਗਾ ।

---

309. ਮਾਝ, 3, ਅਸ਼ਟ, 110
310. ਸਿਰੀ ਰਾਗ, 5, 78
311. ਮਾਰੂ, 3, 1053
312. ਬਿਲਾਵਲ, 3, 832; ਮਾਰੂ, 3, 1050
313. ਆਸਾ, 3, 423
314. ਆਸਾ, 3, 423
315. ਵਾਰ ਮਾਝ, 1, 145
316. ਗਉੜੀ, 1, 154
317. ਬਿਲਾਵਲ, 5, 825
318. ਸਿਰੀ ਰਾਗ, 3, 32
319. ਮਲਾਰ, 1, 1276
320. ਮਲਾਰ, 3, 1262
321. ਮਾਝ, 3, 116; ਮਾਝ, 3, 111
322. ਮਾਝ, 3, 127
323. ਮਾਝ, 3, 127
334. ਆਸਾ, 4, 451; ਮਾਝ, 3, 111
325. ਮਾਰੂ, 3, 1062
326. ਮਾਰੂ, 3, 1068'
327. ਮਾਰੂ, 1, 1044
328. ਆਸਾ, 3, 439
329. ਸਿਰੀ ਰਾਗ, 3, 69
330. ਰਾਮਕਲੀ, 1, 905
331. ਸਿਰੀ ਰਾਗ, 3, 26

## ਅਧਿਆਇ 5

# ਗੁਰੂ ਮੁਕਤੀ-ਦਾਤਾ

ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥

ਸਲੋਕ ਕਬੀਰ, 59,1367

ਪਿਛਲੇ ਅਧਿਆਇ ਵਿਚ ਗੁਰੂ ਦੇ ਕਾਰਜ, ਸਮਰਥਾ ਅਤੇ ਸਿਖ ਨਾਲ ਉਸ ਦੇ ਸੰਬੰਧਾਂ ਦਾ ਵਿਸਤ੍ਰਿਤ ਵਿਵੇਚਨ ਪ੍ਰਸਤੁਤ ਕਰਦੇ ਹੋਏ ਵੇਖਿਆ ਗਿਆ ਸੀ ਕਿ ਗੁਰੂ ਦਾ ਪ੍ਰਮੁਖ ਕਾਰਜ ਗਿਆਨ ਦੁਆਰਾ ਅਗਿਆਨ ਅੰਧਕਾਰ ਦਾ ਵਿਨਾਸ਼ ਕਰਕੇ ਸਿਖ ਨੂੰ ਅਧਿਆਤਮਿਕ ਸਹਜ ਅਥਵਾ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਸਮਰਥ ਬਨਾਉਣਾ ਹੈ। ਇਹ ਅਧਿਆਤਮਿਕ ਸਹਜ ਅਥਵਾ ਬ੍ਰਹਮ ਗਿਆਨ ਹੀ ਮੁਕਤੀ ਦੀ ਅਵਸਥਾ ਹੈ।[1] ਗੁਰੂ ਗਿਆਨ ਦਾਤਾ ਹੈ ਇਸ ਲਈ ਉਹ ਮੁਕਤੀ ਦਾਤਾ ਵੀ ਹੈ। ਪਰ ਅਧਿਆਤਮਿਕ ਸਹਜ ਸਮੁੱਚੇ ਜੀਵਨ ਦੇ ਧਾਰਮਿਕ, ਸਾਮਾਜਿਕ, ਆਰਥਿਕ ਅਤੇ ਰਾਜਸੀ ਸਹਿਜ ਉਤੇ ਹੀ ਸਥਿਰ ਹੁੰਦਾ ਹੈ। ਦੂਜੇ ਸ਼ਬਦਾ ਵਿਚ ਜਿੰਨਾ ਚਿਰ ਮਨੁੱਖੀ ਆਤਮਾ ਜੀਵਨ ਦੇ ਇਨ੍ਹਾਂ ਪੱਖਾਂ ਵਿਚ ਸਹਿਜ ਪਰਾਪਤ ਨਹੀਂ ਕਰ ਲੈਂਦੀ ਜਾਂ ਇਨ੍ਹਾਂ ਵਿਚ ਕੀਤੇ ਜਾ ਰਹੇ ਪਾਪਾਂ ਅਤੇ ਅਪਰਾਧਾਂ ਦੀ ਪ੍ਰਾਧੀਨਤਾ ਦੇ ਬੰਧਨਾਂ ਤੋਂ ਮੁਕਤ ਨਹੀਂ ਹੋ ਜਾਂਦੀ ਉਨਾਂ ਚਿਰ ਉਹ ਅਧਿਆਤਮਿਕ ਸਹਜ ਅਥਵਾ ਆਤਮ ਮੁਕਤੀ ਦੀ ਸਿਖਰ ਤਕ ਨਹੀਂ ਪੁਜ ਸਕਦੀ। ਇਸ ਲਈ ਇਸ ਅਧਿਆਏ ਦਾ ਮਨੋਰਥ ਇਹ ਜਾਨਣਾ ਹੈ ਕਿ ਗੁਰੂ ਜੀਵਨ ਦੇ ਉਪਰੋਕਤ ਖੇਤਰਾਂ ਦੀਆਂ ਬੁਰਿਆਈਆਂ ਅਤੇ ਅਪਰਾਧਾਂ ਤੋਂ ਛੁਟਕਾਰਾ ਦੁਆ ਕੇ ਅਜਿਹਾ ਵਾਤਾਵਰਣ ਕਿਵੇਂ ਪੈਦਾ ਕਰਦਾ ਹੈ ਜਿਸ ਵਿਚ ਆਤਮ ਮੁਕਤੀ ਦੀ ਪਰਾਪਤੀ ਸਹਿਜੇ ਹੀ ਕੀਤੀ ਜਾ ਸਕਦੀ ਹੋਵੇ।

ਇਹ ਬੁਰਿਆਈਆਂ, ਪਾਪ ਤਥਾ ਅਪਰਾਧ ਕੀ ਹਨ ਜਿਨ੍ਹਾਂ ਤੋਂ ਮੁਕਤ ਹੋਏ ਬਿਨਾਂ ਆਤਮ ਮੁਕਤੀ ਦੀ ਉਪਲਬਧੀ ਨਹੀਂ ਹੋ ਸਕਦੀ ? ਗੁਰੂ ਗ੍ਰੰਥ ਬਾਣੀ ਅਨੁਸਾਰ ਸਭ ਤੋਂ ਵਡਾ ਅਪਰਾਧ ਕਿਸੇ ਕਿਸਮ ਦੀ ਵੀ ਪ੍ਰਾਧੀਨਤਾ ਦੇ ਜੀਵਨ ਨੂੰ ਸ੍ਵੀਕਾਰ ਕਰਨਾ ਹੈ। ਸੰਤ ਫ਼ਰੀਦ ਤਾਂ ਇਸ ਜੀਵਨ ਨਾਲੋਂ ਮੌਤ ਨੂੰ ਅਪਨਾਉਣਾ ਵਧੇਰੇ ਚੰਗਾ ਸਮਝਦੇ ਹਨ। ਗ਼ੁਲਾਮੀ ਦੇ ਜੀਵਨ ਤੋਂ ਮੁਕਤ ਹੋਣ ਲਈ ਉਹ ਪਰਮਾਤਮਾ ਅਗੇ ਪ੍ਰਾਰਥਨਾ ਕਰਦੇ ਹੋਏ ਕਹਿੰਦੇ ਹਨ ਕਿ :

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ।[2]

ਇਹ ਪਰਾਇਆ ਬਾਰ ਪ੍ਰਾਧੀਨਤਾ ਦਾ ਹੀ ਪ੍ਰਤੀਕ ਹੈ। ਫ਼ਰੀਦ ਇਸ ਗ਼ੁਲਾਮੀ ਤੋਂ ਅਤਿਅੰਤ ਦੁਖੀ ਹੋ ਕੇ ਲਿਖਦੇ ਹਨ ਕਿ ਚੰਗਾ ਹੁੰਦਾ ਜੇ ਜਨਮ ਵੇਲੇ ਹੀ ਉਨ੍ਹਾਂ ਦਾ ਗਲਾ

---

1. ਅਧਿਆਏ 4, ਪਨਾ : 143
2. ਸਲੋਕ ਫਰੀਦ, 42, 1380

ਕਟ ਦਿੱਤਾ ਜਾਂਦਾ ਤਾਂ ਜੋ ਉਨ੍ਹਾਂ ਨੂੰ ਸੰਸਾਰ ਦੇ ਦੁੱਖਾਂ ਦੀ ਗੁਲਾਮੀ ਨ ਸਹਿਣੀ ਪੈਂਦੀ।[3] ਉਨ੍ਹਾਂ ਦਾ ਵਿਚਾਰ ਹੈ ਕਿ ਸੰਸਾਰ ਬਹੁਪੱਖੀ ਪ੍ਰਾਧੀਨਤਾ ਦੀ ਅੱਗ ਵਿਚ ਸੜ ਰਿਹਾ ਹੈ। ਪਰ ਅਗਿਆਨ, ਬੁਜ਼ਦਿਲੀ ਤੇ ਕਾਇਰਤਾ ਦੇ ਕਾਰਣ ਉਹ ਇਸ ਨੂੰ ਇਸ ਹੱਦ ਤਕ ਸ੍ਵੀਕਾਰ ਕਰ ਲੈਂਦਾ ਹੈ ਕਿ ਇਸ ਵਿਚ ਸੜਦਾ ਹੋਇਆ ਵੀ ਇਸ ਦੇ ਰਹੱਸ ਨੂੰ ਨਹੀਂ ਸਮਝ ਸਕਦਾ। ਇਸੇ ਲਈ ਫਰੀਦ ਇਸ ਨੂੰ 'ਗੁਝੀ ਭਾਹਿ' ਕਹਿੰਦੇ ਹਨ।[4] ਉਨ੍ਹਾਂ ਅਨੁਸਾਰ ਇਹ ਪ੍ਰਾਧੀਨਤਾ ਕਈ ਪ੍ਰਕਾਰ ਦੀ ਹੈ। ਉਦਾਹਰਣ ਵਜੋਂ ਮੌਤ ਇਕ ਅਜਿਹੀ ਸ਼ਕਤੀ ਹੈ ਜਿਸ ਦੀ ਗੁਲਾਮੀ ਹਰ ਇਕ ਨੂੰ ਸ੍ਵੀਕਾਰ ਕਰਨੀ ਪੈਂਦੀ ਹੈ।[5] ਜਿਵੇਂ ਦਰਿਆ ਦੇ ਕੰਢੇ ਤੇ ਕਲੋਲ ਕਰਦੇ ਹੰਸ ਨੂੰ ਅਚਿੰਤੇ ਹੀ ਬਾਜ ਪੈ ਜਾਂਦੇ ਹਨ[6] ਇਸੇ ਤਰ੍ਹਾਂ ਅਨਿਸਚਿਤਤਾ ਦੇ ਜੀਵਨ ਵਿਚ ਕੁਝ ਅਜਿਹੀਆਂ ਘਟਨਾਵਾਂ ਵਾਪਰ ਜਾਂਦੀਆਂ ਹਨ ਜਿਨ੍ਹਾਂ ਅਗੇ ਮਨੁੱਖ ਦੀ ਕੋਈ ਵਾਹ ਨਹੀਂ ਚਲਦੀ ਅਤੇ ਉਹ ਉਸ ਦੇ ਜੀਵਨ ਦੀ ਖੁਸ਼ੀ ਲਈ ਮਾਰੂ ਸਿੱਧ ਹੁੰਦੀਆਂ ਹਨ।[7] ਵਿਕਾਰਾਂ ਦੀ ਪ੍ਰਾਧੀਨਤਾ ਅਧੀਨ ਵੀ ਮਨੁੱਖ ਨੂੰ ਚੰਗੇ ਮੰਦੇ ਕਰਮਾਂ ਦੇ ਫਲ ਭੋਗਣ ਲਈ ਮਜਬੂਰ ਹੋਣਾ ਪੈਂਦਾ ਹੈ। ਇਸ ਤਰ੍ਹਾਂ ਫ਼ਰੀਦ ਅਨੁਸਾਰ ਜੀਵ ਲਈ ਮਾਇਆ ਰੂਪੀ ਸੈਤਾਨ ਦੇ ਪੰਜੇ ਵਿਚੋਂ ਨਿਕਲਣਾ ਬੜਾ ਕਠਿਨ ਹੈ।[8] ਇਸ ਤੋਂ ਇਲਾਵਾ ਮਨੁੱਖ ਨੂੰ ਸੰਸਾਰ ਵਿਚ ਬੁਢੇਪਾ ਗਰੀਬੀ, ਅਨਿਆਏ, ਦੋਜ਼ਕ ਦੀ ਅੱਗ, ਹੰਕਾਰ, ਪਾਖੰਡ, ਗੁਨਾਹ, ਬੇਵਫਾਈ, ਤ੍ਰਿਸ਼ਨਾ ਆਦਿ ਦਾ ਸ਼ਿਕਾਰ ਬਣ ਕੇ ਇਨ੍ਹਾਂ ਤੋਂ ਉਪਜੇ ਦੁਖਾਂ ਨੂੰ ਭੋਗਣਾ ਪੈਂਦਾ ਹੈ। ਇਨ੍ਹਾਂ ਦੁਖਾਂ ਤੋਂ ਛੁਟਕਾਰਾ ਪਾਉਣ ਲਈ ਨਿਮਰਤਾ, ਗ਼ਰੀਬੀ, ਪਿਆਰ, ਕੁਰਬਾਨੀ, ਸੰਤੋਖ, ਪਰਮਾਤਮਾ ਦਾ ਭੈ, ਸਉ ਦੀ ਚਾਕਰੀ, ਪਵਿੱਤਰਤਾ, ਪਰਉਪਕਾਰ, ਦੁਖ ਸੁਖ ਨੂੰ ਇਕ ਕਰਕੇ ਜਾਨਣ ਦੀ ਦ੍ਰਿਸ਼ਟੀ, ਸਬਰ, ਮਿਠਾਸ, ਘੋਰ ਤਪ, ਅਤੇ ਖਿਮਾ ਆਦਿ ਦੈਵੀ ਗੁਣਾਂ ਦਾ ਆਪਣੀ ਆਤਮਾ ਵਿਚ ਸੰਚਾਰ ਅਤਿਅੰਤ ਆਵੱਸ਼ਕ ਹਨ। ਇਨ੍ਹਾਂ ਅਤਿ ਕਠਿਨ ਪ੍ਰਾਪਤੀਆਂ ਦੇ ਕਾਰਨ ਹੀ ਸੰਤ ਫ਼ਰੀਦ ਇਸ ਆਤਮਿਕ ਰਸਤੇ ਨੂੰ ਬਹੁਤ ਹੀ ਬਾਰੀਕ ਅਤੇ ਖੰਡੇ ਦੀ ਧਾਰ ਕਹਿੰਦੇ ਹਨ।[9]

ਪਰ ਕੇਵਲ ਗੁਰੂ ਪੀਰ ਜਾਂ ਮੁਰਸ਼ਦ ਹੀ ਇਕ ਅਜਿਹਾ ਵਿਅਕਤੀ ਹੈ ਜੋ ਔਗੁਣਾਂ ਦੀ ਪ੍ਰਾਧੀਨਤਾ ਤੋਂ ਮੁਕਤ ਕਰਕੇ ਉਪਰੋਕਤ ਦਿਬ ਗੁਣਾਂ ਦਾ ਸੰਚਾਰ ਕਰਦਾ ਹੋਇਆ ਇਸ

3. ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥
ਪਵਨਿ ਨ ਇਤੀ ਮਾਮਲੇ ਸਹਾ ਨ ਇਤੀ ਦੁਖ ॥ ਸਲੋਕ ਫਰੀਦ, 76, 1381
4. ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥ ਸਲੋਕ ਫਰੀਦ, 3, 1378
5. ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥ ਸਲੋਕ ਫਰੀਦ, 100, 1383
6. ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥ ਸਲੋਕ ਫਰੀਦ, 99, 1383
7. Thomas F.O'Dea : The Sociology of Religion. p. 5.
8. ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥ ਸਲੋਕ ਫਰੀਦ, 15, 1378
9. ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥ ਸੂਹੀ, ਫਰੀਦ, 794

ਰਸਤੇ ਤੇ ਚਲਣ ਦੇ ਸਮਰਥ ਬਣਾ ਸਕਦਾ ਹੈ। ਗੁਰੂ ਪੀਰ ਦੀ ਸ਼ਰਨ ਵਿਚ ਸੰਸਾਰ ਦੇ ਵਿਕਾਰਾਂ ਦੀ ਅੱਗ ਪੋਹ ਨਹੀਂ ਸਕਦੀ।[10]

ਇਸੇ ਤਰ੍ਹਾਂ ਸੰਤ ਕਬੀਰ ਜੀ ਦਾ ਵੀ ਵਿਚਾਰ ਹੈ ਕਿ ਗੁਰੂ ਦਾ ਕਰਤੱਵ ਸੰਤਾਂ ਨੂੰ ਉਭਾਰਨਾ ਅਤੇ ਦੁਸ਼ਟਾਂ ਦਾ ਨਾਸ ਕਰਨਾ ਹੈ। ਉਹ ਆਪਣੀ ਰਚਨਾ ਵਿਚ ਇਕ ਥਾਂ ਲਿਖਦੇ ਹਨ ਕਿ ਉਹ ਪਰਮਾਤਮਾ ਦੇ ਸੇਵਕ ਅਤੇ ਉਸ ਦੇ ਇਕ ਸਿਪਾਹੀ ਹਨ ਅਤੇ ਉਨ੍ਹਾਂ ਦਾ ਕੰਮ ਹਰੀ ਭਗਤਾਂ ਦੀ ਸੇਵਾ ਕਰਨੀ, ਅਧਰਮੀ ਦੂਤਾਂ ਦੁਸ਼ਟਾਂ ਦਾ ਮੂੰਹ ਤੋੜ ਜੁਆਬ ਦੇਣਾ ਹੈ। ਉਹ ਕੇਵਲ ਅਕਾਲ ਪੁਰਖ ਦੀ ਗ਼ੁਲਾਮੀ ਨੂੰ ਹੀ ਸ੍ਵੀਕਾਰ ਕਰਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਪਰਮਾਤਮਾ ਦੀ ਗੁਲਾਮੀ ਸੰਸਾਰ ਦੀ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਪੂਰਨ ਸਮਰਥਾ ਰਖਦੀ ਹੈ। ਉਸ ਦੀ ਗੁਲਾਮੀ ਸੰਸਾਰ ਦੇ ਜੀਵਨ ਸੰਗ੍ਰਾਮ ਵਿਚ ਜੂਝਣ ਲਈ ਬਲ ਪਰਦਾਨ ਕਰਦੀ ਹੈ।[11]

ਹੁਣ ਸੁਆਲ ਇਹ ਹੈ ਕਿ ਉਹ ਦੂਤ ਕਿਹੜੇ ਹਨ ਜਿਨ੍ਹਾਂ ਦਾ ਸੰਤ ਕਬੀਰ ਸੰਘਾਰ ਕਰਨਾ ਚਾਹੁੰਦੇ ਹਨ ? ਇਹ ਦੂਤ ਮਨੁੱਖ ਦੀਆਂ ਉਹ ਅੰਤਰੀਵ ਮਾਨਸਿਕ ਪ੍ਰਵਿਰਤੀਆਂ ਅਤੇ ਸਮਾਜ ਦੀਆਂ ਉਹ ਮਾਰੂ ਤਾਕਤਾਂ ਹਨ ਜੋ ਮਨੁੱਖ ਦੀ ਆਤਮਿਕ ਪ੍ਰਗਤੀ ਵਿਚ ਵਡੀ ਰੁਕਾਵਟ ਬਣਦੀਆਂ ਹਨ। ਮਨੁੱਖ ਦੀਆਂ ਅੰਦਰਲੀਆਂ ਤਾਕਤਾਂ ਦਾ ਵਰਣਨ ਕਰਦੇ ਹੋਏ ਉਹ ਮਨੁੱਖੀ ਮਨ ਦਾ ਇਕ ਅਤਿ ਸੁੰਦਰ ਚਿਤਰ ਪੇਸ਼ ਕਰਦੇ ਹਨ। ਇਸ ਚਿਤਰ ਵਿਚ ਮਨੁੱਖੀ ਮਨ ਨੂੰ ਪਾਪਾਂ ਦੀਆਂ ਦੁਸ਼ਟ ਸ਼ਕਤੀਆਂ ਨਾਲ ਕਿਲ੍ਹੇ ਬੰਦ ਕਰ ਕੇ ਇਕ ਆਕੀ ਪਾਤਸ਼ਾਹ ਦੇ ਰੂਪ ਵਿਚ ਕਲਪਿਤ ਕੀਤਾ ਗਿਆ ਹੈ। ਕਬੀਰ ਦੇ ਸਾਹਮਣੇ ਸਮੱਸਿਆ ਇਹ ਹੈ ਕਿ ਇਸ ਸਰੀਰ ਰੂਪੀ ਕਿਲ੍ਹੇ ਨੂੰ ਜਿਤ ਕੇ ਮਨ ਨੂੰ ਕਾਬੂ ਕਿਵੇਂ ਕੀਤਾ ਜਾਏ ? ਆਪ ਲਿਖਦੇ ਹਨ ਕਿ ਇਹ ਕਿਲ੍ਹਾ ਦ੍ਵੈਤ ਰੂਪ ਦੂਹਰੀ ਦੀਵਾਰ ਦਾ ਬਣਿਆ ਹੋਇਆ ਹੈ ਅਤੇ ਇਸ ਦੇ ਦੁਆਲੇ ਤ੍ਰੈਗੁਣੀ ਮਾਇਆ ਰੂਪੀ ਤਿਹਰੀ ਖਾਈ ਹੈ। ਪ੍ਰਚੰਡ ਪ੍ਰਤਾਪੀ ਮਾਇਆ ਦੀਆਂ ਈਰਖਾ ਅਤੇ ਹੰਕਾਰ ਰੂਪੀ ਫੌਜਾਂ ਇਸ ਵਿਚ ਸਦਾ ਹੀ ਤਿਆਰ ਬਰ ਤਿਆਰ ਰਹਿੰਦੀਆਂ ਹਨ। ਇਸ ਕਿਲ੍ਹੇ ਦੀਆਂ ਖਿੜਕੀਆਂ ਕਾਮ ਦੀਆਂ ਅਤੇ ਦਰਵਾਜ਼ੇ ਪਾਪ ਪੁੰਨ ਦੇ ਬਣੇ ਹੋਏ ਹਨ। ਦੁਖ ਸੁਖ ਪਹਿਰੇਦਾਰਾ ਦੇ ਰੂਪ ਵਿਚ ਖੜੇ ਹਨ : ਕ੍ਰੋਧ ਇਨ੍ਹਾਂ ਸਾਰਿਆਂ ਦਾ ਅਤਿ ਲੜਾਕਾ ਅਤੇ ਪ੍ਰਧਾਨ ਸਿਪਾਹਸਲਾਰ ਹੈ। ਸੁਆਦਿਸ਼ਟ ਪਦਾਰਥਾਂ ਦੇ ਚਸਕਿਆਂ ਰੂਪੀ ਸੰਜੋਅ, ਮਮਤਾ ਦੇ ਟੋਪ, ਕੁਬੁਧ ਦੀਆਂ ਕਮਾਨਾਂ ਅਤੇ ਤ੍ਰਿਸ਼ਨਾ ਰੂਪੀ ਤੀਰ ਆਦਿ ਇਨ੍ਹਾਂ ਦੇ ਹਥਿਆਰ ਹਨ। ਇਨ੍ਹਾਂ ਪ੍ਰਬਲ ਸ਼ਕਤੀਆਂ ਦੀ ਮੌਜੂਦਗੀ ਵਿਚ, ਕਬੀਰ ਜੀ ਦਾ ਵਿਚਾਰ ਹੈ ਕਿ ਇਸ ਕਿਲ੍ਹੇ ਨੂੰ ਜਿਤਣਾ ਅਤਿਅੰਤ ਕਠਨ ਹੈ। ਕੇਵਲ ਪ੍ਰੇਮ, ਬ੍ਰਹਮ ਗਿਆਨ, ਸਤ, ਸੰਤੋਖ, ਸਿਮਰਨ ਦੀ ਸ਼ਕਤੀ, ਸਾਧ ਸੰਗਤ ਅਤੇ ਗੁਰੂ ਦੀ ਕਿਰਪਾ ਨਾਲ ਹੀ ਇਨ੍ਹਾਂ ਦੁਸ਼ਟ

---

10. ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥ ਸਲੋਕ ਫਰੀਦ. 82, 1382

11. ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥...॥
ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥ ੨ ॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥ ਰਾਮਕਲੀ, ਕਬੀਰ, 969-70

ਫੌਜਾਂ ਦਾ ਸੰਘਾਰ ਕਰਦੇ ਹੋਏ ਇਸ ਕਿਲ੍ਹੇ ਨੂੰ ਜਿਤ ਕੇ ਰਾਜ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ।[12] ਇਸ ਲਈ ਉਹ ਮਾਇਆ ਦੀ ਪ੍ਰਚੰਡ ਸ਼ਕਤੀ ਦੇ ਮੁਕਾਬਲੇ ਵਿਚ ਆਪਣੀ ਨਿਰਬਲਤਾ ਨੂੰ ਪ੍ਰਗਟ ਕਰਦੇ ਹੋਏ ਇਨ੍ਹਾਂ ਦਿੱਬ ਗੁਣਾ ਅਤੇ ਗੁਰੂ ਕਿਰਪਾ ਦੀ ਪ੍ਰਾਪਤੀ ਲਈ ਪਰਮਾਤਮਾ ਦੇ ਚਰਨਾਂ ਵਿਚ ਪ੍ਰਾਰਥਨਾ ਕਰਦੇ ਹਨ :

ਇਸੁ ਤਨ ਮਨ ਮਧੇ ਮਦਨ[13] ਚੋਰ ॥
ਜਿਨਿ ਗਿਆਨ ਰਤਨੁ[14] ਹਿਰਿ ਲੀਨ ਮੋਰ ॥
ਮੈ ਅਨਾਥੁ ਪ੍ਰਭ ਕਹਉ[15] ਕਾਹਿ ॥
[16]ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥ ਰਹਾਉ ॥
ਮਾਧਉ ਦਾਰੁਨ[17] ਦੁਖੁ ਸਹਿਓ ਨ ਜਾਇ ॥
ਮੇਰੋ ਚਪਲ ਬੁਧਿ[18] ਸਿਉ ਕਹਾ ਬਸਾਇ ॥[19]

ਕਬੀਰ ਜੀ ਦਾ ਵਿਚਾਰ ਹੈ ਕਿ ਮਨੁੱਖ ਦੀਆਂ ਇਹ ਅੰਤ੍ਰੀਵ ਦੁਸ਼ਟ ਪ੍ਰਵਿਰਤੀਆਂ ਹੀ ਸਮਾਜ ਵਿਚ ਅਨਿਆਏ[20], ਅੱਤਿਆਚਾਰ,[21] ਅੱਯਾਸ਼ੀ[22] ਅਤੇ ਜ਼ੁਲਮ[23] ਆਦਿ ਦਾ ਰੂਪ ਧਾਰਨ ਕਰਕੇ ਉਸ ਦੀ ਆਤਮਿਕ ਪ੍ਰਗਤੀ ਲਈ ਪ੍ਰਬਲ ਰੁਕਾਵਟ ਬਣਦੀਆਂ ਹਨ। ਅਜਿਹੀ ਹਾਲਤ ਵਿਚ ਮਨੁੱਖ ਆਪਣੇ ਸੱਚੇ ਅਤੇ ਸਿੱਧੇ ਅਧਿਆਤਮਿਕ ਰਸਤੇ ਤੋਂ ਪਥ-ਭ੍ਰਸ਼ਟ ਹੋ ਕੇ ਕੇਵਲ ਹੱਡ ਚੰਮ ਦੀ ਦੁਨੀਆਂ ਦਾ ਹੀ ਪੁਜਾਰੀ ਬਣਿਆ ਰਹਿੰਦਾ ਹੈ। ਪਰ ਇਨ੍ਹਾਂ ਸਭ ਮਨੁੱਖ ਦੇ ਅੰਦਰਲੇ ਅਤੇ ਸਮਾਜਿਕ ਔਗੁਣਾਂ ਅਤੇ ਬੰਧਨਾ ਤੋਂ ਕੇਵਲ ਸੱਚਾ

---

12. ਕਿਉ ਲੀਜੈ ਗਢੁ ਬੰਕਾ ਭਾਈ ॥ ਦੋਵਰ ਕੋਟ ਅਰੁ ਤੇਵਰ ਖਾਈ ॥ ੧ ॥ ਰਹਾਉ ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥ ੧ ॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ਤ੍ਰਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥......॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚਰ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥ ਭੈਰਉ, ਕਬੀਰ, 1161-62
13. ਕਾਮਾਦਿਕ ਵਿਕਾਰ
14. ਚੁਰਾਇਆ ਮੇਰਾ ਗਿਆਨ ਰਤਨ
15. ਕਿਸ ਨੂੰ ਕਹਾਂ
16. ਕੌਣ ਕੌਣ ਨਹੀਂ ਨਾਸ ਹੋਇਆ ਇਸ ਕਾਮ ਤੋਂ ॥ ਮੈਂ ਕੀ ਚੀਜ਼ ਹਾਂ ॥
17. ਅਸਹਿ
18. ਮੇਰੀ ਚੰਚਲ ਬੁੱਧੀ ਦੀ ਉਥੇ ਕੀ ਪੇਸ਼ ਜਾਂਦੀ ਹੈ।
19. ਬਸੰਤ ਕਬੀਰ, 1194
20. ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥ ੧ ॥
ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥ ਪ੍ਰਭਾਤੀ ਕਬੀਰ, 1350
21. ਕਬੀਰ ਜੋਰੁ ਕੀਆ ਸੋ ਜੁਲਮੁ ਹੈ ... ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥ ਸਲੋਕ ਕਬੀਰ, 199, 1375
22. ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥ ਸਲੋਕ ਕਬੀਰ, 188, 1374
23. ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥ ਸਲੋਕ ਕਬੀਰ, 200, 1375

ਗੁਰੂ ਹੀ ਮੁਕਤੀ ਪ੍ਰਦਾਨ ਕਰ ਸਕਦਾ ਹੈ।[24] ਗੁਰੂ ਦਾ ਇਸ ਸੰਬੰਧੀ ਇਹ ਯੋਗ ਦਾਨ ਗੁਰੂ ਗ੍ਰੰਥ ਬਾਣੀ ਵਿਚ ਉਲਿਖਤ ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਸੀ ਆਦਿ ਵਖ ਵਖ ਖੇਤਰਾਂ ਦੀ ਉਨਤੀ ਪ੍ਰਤੀ ਉਸ ਦੀਆਂ ਭਾਵਨਾਵਾਂ, ਆਸ਼ਾਵਾਂ ਅਤੇ ਸੇਵਾਵਾਂ ਵਿਚ ਪ੍ਰਤੀਬਿੰਬਿਤ ਹੁੰਦਾ ਹੈ।

## (ੳ) ਗੁਰੂ ਦੁਆਰਾ ਧਾਰਮਿਕ ਅਤੇ ਸਮਾਜਿਕ ਸੁਤੰਤਰਤਾ ਦੀ ਪ੍ਰਾਪਤੀ

ਗੁਰੂ ਦਾ ਸਮਾਜ ਪ੍ਰਤੀ ਸਭ ਤੋਂ ਪ੍ਰਮੁਖ ਅਤੇ ਕੇਂਦਰੀ ਉਦੇਸ਼, ਸਮਾਜ ਦਾ ਪਰਮਾਤਮਾ ਅਤੇ ਗੁਰੂ ਵਿਚ ਵਿਸ਼ਵਾਸ ਸਥਾਪਿਤ ਕਰਕੇ ਉਸ ਨੂੰ ਸਮਾਜਿਕ ਕੁਰੀਤੀਆਂ ਤੇ ਅਪਰਾਧਾਂ ਤੋਂ ਸੁਤੰਤਰਤਾ ਪ੍ਰਦਾਨ ਕਰਨਾ ਹੈ। ਉਹ ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰ ਕੇ ਉਸ ਨਾਲ ਮਨੁੱਖਤਾ ਦਾ ਮਾਤਾ, ਪਿਤਾ, ਬੰਧਪ ਭਾਈ, ਮਿੱਤਰ ਅਤੇ ਪਤੀ ਆਦਿ ਕਈ ਰਿਸ਼ਤਿਆਂ ਦੀ ਸਥਾਪਨਾ ਕਰਦਾ ਹੈ। ਅਜਿਹਾ ਕਰਨ ਵਿਚ ਉਸ ਦਾ ਲਕਸ਼ ਹਰ ਪ੍ਰਾਣੀ ਵਿਚ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੀ ਭਾਵਨਾ ਪੈਦਾ ਕਰਨਾ ਹੈ ਤਾਂ ਜੋ ਸਮਾਜ ਦਾ ਹਰ ਵਿਅਕਤੀ ਇਕ ਦੂਜੇ ਨੂੰ ਆਪਣਾ ਭਰਾ ਸਮਝ ਸਕੇ। ਇਸ ਤਰ੍ਹਾਂ ਗੁਰੂ ਸਮਾਜ ਵਿਚ ਸਾਰਵਲੌਕਿਕਤਾ ਦੀ ਸਪਿਰਟ ਭਰਨਾ ਚਾਹੁੰਦਾ ਹੈ। ਸਾਰਵਲੌਕਿਕਤਾ ਦੇ ਸੰਕਲਪ ਵਿਚ ਭਿੰਨ ਭੇਦ ਅਤੇ ਵਿਤਕਰਿਆਂ ਨੂੰ ਕੋਈ ਥਾਂ ਪ੍ਰਾਪਤ ਨਹੀਂ ਹੋ ਸਕਦੀ। ਇਸ ਵਿਚ ਹਰ ਵਿਅਕਤੀ, ਕੌਮ ਅਥਵਾ ਸਮਾਜ ਪਰਮਾਤਮਾ ਦੀ ਦ੍ਰਿਸ਼ਟੀ ਵਿਚ ਇਕੋ ਜਿਹਾ ਸਮਝਿਆ ਜਾਂਦਾ ਹੈ।[25] ਅਜਿਹੀ ਭਾਵਨਾ ਵੈਰ ਵਿਰੋਧ ਨੂੰ ਮਿਟਾ ਕੇ ਪ੍ਰਸਪਰ ਅਪਣਤ ਨੂੰ ਜਨਮ ਦਿੰਦੀ ਹੈ[26] ਅਤੇ ਹਰ ਵਿਅਕਤੀ ਦੇ ਦਿਲ ਵਿਚੋਂ ਦੂਜੇ ਦੇ ਭਲੇ ਲਈ ਸੁਭਾਵਕ ਹੀ ਸ਼ੁਭ ਕਾਮਨਾਵਾਂ ਦਾ ਉਦਗਮ ਹੁੰਦਾ ਹੈ।[27] ਗੁਰੂ ਦਾ ਮਨੋਰਥ ਸਮੁੱਚੀ ਮਨੁੱਖਤਾ ਨੂੰ ਅਵਛੇਦਨ ਦੀਆਂ ਭਾਵਨਾਵਾਂ ਤੋਂ ਮੁਕਤ ਕਰਾਕੇ ਏਕਤਾ ਦੇ ਇਸ ਉਦੇਸ਼ ਦਾ ਉਪਾਸ਼ਕ ਬਨਾਉਣਾ ਹੈ।

ਗੁਰੂ ਅਤੇ ਨੈਤਿਕਤਾ : ਜਦੋਂ ਮਨੁੱਖ ਗੁਰੂ ਦੁਆਰਾ ਦਸੇ ਹੋਏ ਪਰਮਾਤਮਾ ਦੇ ਗੁਣਾਂ ਦਾ ਸਿਮਰਨ ਕਰਦਾ ਹੈ ਤਾਂ ਉਸ ਵਿਚ ਵੀ ਪਰਮਾਤਮਾ ਦੇ ਗੁਣਾਂ ਦਾ ਸਮਾਵੇਸ਼ ਹੋ ਜਾਂਦਾ ਹੈ। ਪਰਮਾਤਮਾ, ਸੱਚਾਈ, ਅੱਛਾਈ, ਨਿਆਏਸ਼ੀਲਤਾ, ਮਿਠਾਸ, ਨਿਮਰਤਾ, ਪਵਿੱਤਰਤਾ, ਨਿਰਭੈਤਾ, ਨਿਰਵੈਰਤਾ ਅਤੇ ਦਿਆਲਤਾ ਆਦਿ ਬੇਅੰਤ ਗੁਣਾ ਦਾ ਸੁਆਮੀ ਹੈ। ਇਨ੍ਹਾਂ ਗੁਣਾਂ ਦੇ ਸੰਪਰਕ ਵਿਚ ਆ ਕੇ ਮਨੁੱਖ ਵਿਕਾਰ, ਕਪਟ, ਛਲ, ਤ੍ਰਿਸ਼ਨਾ, ਘਿਰਨਾ, ਨਿੰਦਾ, ਹਿੰਸਾ, ਦੁਰਵਿਚਾਰ, ਅਪਮਾਨ ਕੁਸ਼ਬਦਾਂ ਦੀ ਵਰਤੋਂ, ਸੁਰਾਪਾਨ, ਆਦਿ ਅਨੈਤਿਕ ਆਚਰਣਾਂ ਦਾ ਪਰਿਤਿਆਗ ਕਰਕੇ ਸਮਦ੍ਰਿਸ਼ਟਤਾ, ਸੁਸ਼ੀਲਤਾ, ਖਿਮਾ, ਦਇਆ, ਧੀਰਜ, ਸੰਤੋਖ, ਪਰ-ਉਪਕਾਰ, ਅਹਿੰਸਾ, ਬ੍ਰਹਮਚਰਯ, ਇੰਦਰੀ ਜ਼ਬਤ, ਮਿਠਾਸ ਅਤੇ ਨਿਮਰਤਾ, ਆਦਿ ਨੈਤਿਕ ਗੁਣਾਂ ਦਾ ਧਾਰਨੀ ਬਣਦਾ ਹੈ। ਵਿਅਕਤੀਗਤ ਨੈਤਿਕਤਾ ਦੀ ਇਹ ਉੱਚ ਪੱਧਰ ਸਮੁੱਚੇ

---

24. ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥ — ਸਲੋਕ ਕਬੀਰ, 207, 1375
25. Encyclopedia of Religion and Ethics; Vol, 12, p. 529.
26. ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ — ਕਾਨੜਾ, 5, 1299
27. ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ ॥ — ਵਾਰ ਬਿਲਾਵਲ, 4, ਮ: 3, 853

ਸਮਾਜ ਦੇ ਨੈਤਿਕ ਮਿਆਰ ਨੂੰ ਉਚਿਆਂ ਕਰਦੀ ਹੈ। ਅਜਿਹੇ ਸਮਾਜ ਦੀ ਸਥਾਪਨਾ ਲਈ ਉਪਰੋਕਤ ਅਉਗਣਾਂ ਤੋਂ ਮੁਕਤੀ ਪ੍ਰਦਾਨ ਕਰਨਾ ਹੀ ਗੁਰੂ ਦੇ ਉਦੇਸ਼ ਦਾ ਕੇਂਦਰੀ ਬਿੰਦੂ ਹੈ।

ਸਾਮਾਜਿਕ ਗਿਰਾਵਟ ਦਾ ਸਭ ਤੋਂ ਵਡਾ ਕਾਰਨ ਵਿਅਕਤੀਗਤ ਕਾਇਰਤਾ, ਬੁਜ਼ਦਿਲੀ ਤੇ ਡਰ ਦੀ ਭਾਵਨਾ ਹੈ। ਇਨ੍ਹਾਂ ਸਮਾਜ ਘਾਤਕ ਅਤੇ ਮਾਰੂ ਭਾਵਨਾਵਾਂ ਅਧੀਨ ਕਰਮ ਅਤੇ ਵਿਚਾਰਾਂ ਦੀ ਵਿਅਕਤੀਗਤ ਸੁਤੰਤਰਤਾ ਖ਼ਤਮ ਹੋ ਜਾਂਦੀ ਹੈ। ਗੁਰੂ ਅਤੇ ਪਰਮਾਤਮਾ ਦੀ ਪਰਮ ਸੱਤਾ ਵਿਚ ਵਿਸ਼ਵਾਸ ਰਖਣ ਨਾਲ ਮਨੁੱਖ ਵਿਚ ਨਿਡਰਤਾ ਦਾ ਗੁਣ ਪ੍ਰਵੇਸ਼ ਕਰ ਜਾਂਦਾ ਹੈ। ਗੁਰੂ ਸਮਾਜ ਵਿਚ ਆਪਣੇ ਸ਼ਬਦ ਦੁਆਰਾ ਇਸ ਤਥ ਦਾ ਪ੍ਰਦਰਸ਼ਨ ਕਰਦਾ ਹੈ ਕਿ ਸੰਸਾਰ ਦੀ ਹਰ ਚੀਜ਼ ਜਿਥੇ ਨਾਸ਼ਵਾਨ ਹੈ ਉਥੇ ਉਹ ਪਰਮਾਤਮਾ ਦੇ ਹੁਕਮ ਅਧੀਨ ਵੀ ਕੰਮ ਕਰ ਰਹੀ ਹੈ।[28] ਇਸ ਲਈ ਉਨ੍ਹਾਂ ਸ਼ਕਤੀਆਂ ਕੋਲੋਂ ਜੋ ਖ਼ੁਦ ਹੀ ਨਾਸ਼ਵਾਨ ਹਨ ਅਤੇ ਈਸ਼ਵਰ ਦੇ ਨਿਯੰਤ੍ਰਣ ਵਿਚ ਹਨ, ਬਿਲਕੁਲ ਹੀ ਨਹੀਂ ਡਰਨਾ ਚਾਹੀਦਾ। ਸੰਸਾਰ ਦੇ ਵਡੇ ਤੋਂ ਵਡੇ ਪਾਤਸ਼ਾਹ ਪਰਮਾਤਮਾ ਦੀ ਹੀ ਪੈਦਾਇਸ਼ ਹਨ ਅਤੇ ਪਰਮਾਤਮਾ ਆਪ ਇਨ੍ਹਾਂ ਸਭ ਦਾ ਪਾਤਸ਼ਾਹ ਹੈ।[29] ਗੁਰੂ ਸਮਾਜ ਨੂੰ ਪਰਮਾਤਮਾ ਸੰਬੰਧੀ ਇਸ ਸੰਕਲਪ ਪ੍ਰਦਾਨ ਕਰਕੇ ਉਸ ਨਾਲ ਪਿਆਰ ਕਰਨ ਦਾ ਨਿਰਦੇਸ਼ਨ ਦਿੰਦਾ ਹੋਇਆ ਸੰਸਾਰ ਦੀਆਂ ਸਭ ਸ਼ਕਤੀਆਂ ਤੋਂ ਬੇਪਰਵਾਹ ਕਰ ਦਿੰਦਾ ਹੈ। ਪਰਮਾਤਮਾ ਸਰਵੋਤਮ ਅਤੇ ਸਰਬ ਸ਼ਕਤੀਮਾਨ ਸਰਬ ਵਿਆਪਕ ਤੇ ਅੰਤਰਯਾਮੀ ਹੈ। ਸਮਾਜ ਵਿਚ ਕੀਤੇ ਹੋਏ ਹਰ ਵਿਅਕਤੀ ਦੇ ਹਰ ਕੰਮ ਨੂੰ ਉਹ ਵੇਖਦਾ ਹੈ ਅਤੇ ਉਸੇ ਅਨੁਸਾਰ ਫਲ ਵੀ ਦਿੰਦਾ ਹੈ। ਗੁਰੂ ਦੁਆਰਾ ਦੱਸੇ ਗਏ ਇਸ ਸਿੱਧਾਂਤ ਤੋਂ ਸਮਾਜ ਦਾ ਹਰ ਵਿਅਕਤੀ ਚੰਗੇ ਕਰਮ ਕਰਨ ਦੀ ਪ੍ਰੇਰਨਾ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਗੁਰੂ ਜਿਥੇ ਪਰਮਾਤਮਾ ਦੇ ਸੰਕਲਪ ਰਾਹੀਂ ਸੰਸਾਰੀ ਸ਼ਕਤੀਆਂ ਤੋਂ ਬੇਪਰਵਾਹ ਕਰਕੇ ਮਨੁੱਖ ਨੂੰ ਪਰਾਧੀਨਤਾ ਦੀਆਂ ਜ਼ੰਜੀਰਾਂ ਤੋਂ ਸੁਤੰਤਰਤਾ ਪ੍ਰਦਾਨ ਕਰਦਾ ਹੈ, ਉਥੇ ਪਰਮਾਤਮਾ ਦਾ ਅਨਿਨ ਸੇਵਕ ਬਣਾ ਕੇ ਉਸ ਦੀ ਸ਼ਖ਼ਸੀਅਤ ਵਿਚ ਅਨੰਤ ਦੈਵੀ ਗੁਣਾਂ ਦਾ ਸੰਚਾਰ ਕਰਦਾ ਹੋਇਆ ਆਦਰਸ਼ਕ ਸਮਾਜ ਦੇ ਨਿਰਮਾਣ ਲਈ ਉਸ ਨੂੰ ਇਕ ਆਦਰਸ਼ਕ ਮਨੁੱਖ ਵੀ ਬਣਾ ਦਿੰਦਾ ਹੈ।

ਸਮਾਜ ਦੀ ਗੁਰੂ ਪ੍ਰਤਿ ਸ਼ਰਧਾ, ਨਿਸ਼ਠਾ ਅਤੇ ਉਸ ਦੇ ਸੁਯੋਗ ਨੇਤ੍ਰਿਤਵ ਦੀ ਸਵੀਕ੍ਰਿਤੀ, ਉਸ ਨੂੰ ਨਵੀਂ ਜੀਵਨ ਸ਼ਕਤੀ ਪ੍ਰਦਾਨ ਕਰਦੀ ਹੈ। ਗੁਰੂ ਗ੍ਰੰਥ ਬਾਣੀ ਸਮਾਜ ਨੂੰ ਆਪਣੇ ਸਾਰੇ ਆਤਮਿਕ ਅਤੇ ਭੌਤਿਕ ਜਗਤ ਦੇ ਮਾਮਲਿਆਂ ਸੰਬੰਧੀ ਯੋਗ ਅਗਵਾਈ ਲਈ ਗੁਰੂ ਦੇ ਵਿਅਕਤਿਤ੍ਵ ਵਿਚ ਪੂਰਨ ਰੂਪ ਨਾਲ ਸਮਰਪਿਤ ਕਰਨ ਦਾ ਨਿਰਦੇਸ਼ਨ ਕਰਦੀ ਹੈ।[30] ਗੁਰੂ ਦਾ ਸ਼ਬਦ ਪਰਮਾਤਮਾ ਦੇ ਦਰਬਾਰ ਅਤੇ ਉਸ ਵਿਚ ਗੁਰੂ ਦੀ ਸਰਵਉੱਚ ਥਾਂ ਸੰਬੰਧੀ ਗਿਆਨ ਪ੍ਰਦਾਨ ਕਰਦਾ ਹੈ। ਇਸ ਨਾਲ ਸਿਸ਼ਾਂ ਦੇ ਮਨਾਂ ਵਿਚ ਪਰਮਾਤਮਾ ਦੀ ਪਰਮ ਸੱਤਾ ਅਤੇ ਗੁਰੂ ਦੇ ਮਹਾਨ ਵਿਅਕਤਿਤ੍ਵ ਵਿਚ ਸ਼ਰਧਾ ਵਧਦੀ ਹੈ ਅਤੇ ਸੰਸਾਰਕ ਸ਼ਕਤੀਆਂ ਦੀ ਅਲਪਗਤਾ ਦਾ ਅਹਿਸਾਸ ਹੁੰਦਾ ਹੈ। ਗੁਰੂ ਨੂੰ ਰਬ ਦਾ ਅਵਤਾਰ ਸਮਝਿਆ ਜਾਂਦਾ ਹੈ। ਉਹ ਪੂਰਨ ਪ੍ਰਭੂ ਸੱਤਾ ਦਾ ਸੁਆਮੀ, ਪਥ-ਪ੍ਰਦਰਸ਼ਕ, ਮੁਕਤੀ ਦਾਤਾ, ਈਸ਼ਵਰ

28. ਵਾਰ ਆਸਾ, 1, ਮ: 1, 464
29. ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥ — ਜਪੁ, 1, 6
30. ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ — ਸੋਰਠਿ, 3, 601-2

ਦਾ ਸੱਚਾ ਆਸ਼ਕ, ਉਸ ਦਾ ਗਿਆਤਾ ਅਤੇ ਸਰਬ ਕਲਾ ਸਮਰਥ ਵਿਅਕਤੀ ਹੁੰਦਾ ਹੈ। ਇਸ ਲਈ ਅਜਿਹੀ ਸ਼ਕਤੀਸ਼ਾਲੀ ਹਸਤੀ ਦਾ ਆਸਰਾ ਪਕੜਨ ਵਾਲਾ ਦੁਨੀਆਂ ਦੀ ਵੱਡੀ ਤੋਂ ਵੱਡੀ ਤਾਕਤ ਤੋਂ ਵੀ ਬੇਪਰਵਾਹ ਅਤੇ ਆਜ਼ਾਦ ਹੋ ਜਾਂਦਾ ਹੈ।

ਪਰਮਾਤਮਾ ਅਤੇ ਗੁਰੂ ਵਿਚ ਵਿਸ਼ਵਾਸ ਮਨੁੱਖ ਨੂੰ ਸਦਾ ਹੀ ਆਸ਼ਾਵਾਦੀ ਬਣਾਈ ਰਖਦਾ ਹੈ। ਜਿਸ ਪਰਮਾਤਮਾ ਅਤੇ ਗੁਰੂ ਵਿਚ ਮਨੁੱਖ ਵਿਸ਼ਵਾਸ ਰਖਦਾ ਹੈ ਉਹ ਤਾਂ ਕਦੇ ਮਰਦੇ ਹੀ ਨਹੀਂ। ਇਸ ਲਈ ਉਹ ਸਾਮਾਜਿਕ ਪ੍ਰਾਣੀ ਜਿਹੜਾ ਇਕ ਦੀ ਟੇਕ ਵਿਚ ਜੀਉਂਦਾ ਹੈ, ਕਦੇ ਵੀ ਨਿਰਾਸ਼ ਨਹੀਂ ਹੋ ਸਕਦਾ। ਗੁਰੂ ਨਾਨਕ ਲਿਖਦੇ ਹਨ ਕਿ :

ਨ ਓਹੁ ਮਰੈ ਨਾ ਹੋਵੈ ਸੋਗੁ ॥ ਦੇਂਦਾ ਰਹੈ ਨ ਚੂਕੈ ਭੋਗੁ ॥[31]

ਇਸ ਤਰ੍ਹਾਂ ਗੁਰੂ ਦੀ ਬਖਸ਼ੀ ਹੋਈ ਆਸ਼ਾਵਾਦ ਦੀ ਸਪਿਰਟ ਮਨੁੱਖ ਨੂੰ ਨਿਰਾਸ਼ਾਵਾਦ ਦੀਆਂ ਭਾਵਨਾਵਾਂ ਤੋਂ ਸਦਾ ਹੀ ਮੁਕਤ ਰਖਦੀ ਹੈ।

**ਗੁਰੂ ਅਤੇ ਪਾਖੰਡ** : ਮਾਇਆ ਦੇ ਪ੍ਰਚੰਡ ਪ੍ਰਤਾਪ ਕਾਰਨ ਧਰਮ ਦਾ ਅਸਲੀ ਸਰੂਪ ਆਮ ਤੌਰ ਤੇ ਛੁਪ ਜਾਂਦਾ ਹੈ ਅਤੇ ਉਸ ਦੀ ਥਾਂ ਤੇ ਲੋਕ ਪਾਖੰਡ, ਭੇਖ, ਫੋਕੀਆਂ ਰਸਮਾਂ ਅਤੇ ਵਿਅਰਥ ਕਰਮ ਕਾਂਡਾਂ ਵਿਚ ਲਗ ਪੈਂਦੇ ਹਨ। ਵੇਦਾਂ ਦਾ ਪਾਠ, ਨਿਵਲੀ ਕਰਮ, ਮੌਨ ਧਾਰਨ, ਨੰਗੇ ਫਿਰਨ, ਜੰਗਲਾਂ ਵਿਚ ਭਟਕਨ, ਤੀਰਥਾਂ ਦੀ ਯਾਤਰਾ, ਇਸਤਰੀ, ਘੋੜੇ, ਹਾਥੀ, ਧਰਤੀ ਆਦਿ ਦਾ ਦਾਨ, ਪੂਜਾ ਅਰਚਾ, ਬੰਦਨ, ਡੰਡੌਤ, ਖਟ ਕਰਮ, ਰਿੱਧੀਆਂ, ਸਿੱਧੀਆਂ, ਸਰੀਰਕ ਆਸਣ[32], ਤਿਲਕ, ਮਾਲਾ, ਰੋਜ਼ਾ, ਬਰਤ, ਹੱਜ, ਅਤੇ ਸੁੰਨਤ, ਆਦਿ, ਸਭ ਆਡੰਬਰ ਹਨ ਜੋ ਸਮਾਜ ਨੂੰ ਕੇਵਲ ਅਗਿਆਨਤਾ ਦੇ ਅੰਨ੍ਹੇ ਖੂਹ ਵਿਚ ਸੁਟ ਦਿੰਦੇ ਹਨ ਜਿਸ ਦੇ ਫਲ ਸਰੂਪ ਉਹ ਕਈ ਭੇਖਾਂ, ਫਿਰਕਿਆਂ ਵਿਚ ਵੰਡਿਆ ਜਾਂਦਾ ਹੈ ਅਤੇ ਪਰਸਪਰ ਖਿਚੋਤਾਣ, ਈਰਖਾ ਦ੍ਵੈਸ਼, ਭਿਆਨਕ ਯੁੱਧ ਤੇ ਇਨਸਾਨੀਅਤ ਤੋਂ ਗਿਰੇ ਹੋਏ ਕਰਮਾਂ ਦੇ ਸਕੰਜੇ ਵਿਚ ਜਕੜਿਆ ਜਾਂਦਾ ਹੈ। ਗੁਰੂ ਇਨ੍ਹਾਂ ਆਡੰਬਰਾਂ ਦਾ ਡਟ ਕੇ ਵਿਰੋਧ ਕਰਦਾ ਹੈ ਅਤੇ ਅਸਲੀ ਜੀਵਨ ਦੇ ਰਹੱਸ ਦਾ ਪ੍ਰਕਾਸ਼ ਕਰਕੇ ਮੁਸਲਮਾਨ ਨੂੰ ਸੱਚਾ ਮੁਸਲਮਾਨ,[33] ਬ੍ਰਾਹਮਣ ਨੂੰ ਸੱਚਾ ਬ੍ਰਾਹਮਣ,[34] ਯੋਗੀ ਨੂੰ ਸੱਚਾ ਯੋਗੀ[35] ਬਣਨ ਦਾ ਰਸਤਾ ਦਸਦਾ ਹੋਇਆ ਸਮਾਜ ਦੀਆਂ ਉਪਰੋਕਤ ਜ਼ੰਜੀਰਾਂ ਨੂੰ ਤੋੜਦਾ ਅਤੇ ਉਸ ਵਿਚ ਪਈਆਂ ਤ੍ਰੇੜਾਂ ਨੂੰ ਮੇਲਦਾ ਹੈ।

**ਗੁਰੂ ਅਤੇ ਸੰਪਰਦਾਇਕਤਾ** : ਸੰਪਰਦਾਇਕਤਾ ਅਤੇ ਜ਼ਾਤੀ ਭੇਦ ਸਮਾਜ ਦੇ ਮੱਥੇ ਕਲੰਕ ਹੁੰਦਾ ਹੈ। ਭਾਂਵੇਂ ਸਮਾਜ ਦੇ ਲੋਕ ਆਮ ਤੌਰ ਤੇ ਇਕੋ ਹੀ ਪਰਮਾਤਮਾ ਦੀ ਪੂਜਾ ਅਤੇ ਪ੍ਰਤਿਸ਼ਠਾ ਕਰਦੇ ਹਨ ਪਰ ਉਨ੍ਹਾਂ ਦੇ ਸਾਧਨਾ, ਬਾਹਰੀ ਭੇਖਾਂ ਅਤੇ ਰਸਮਾਂ ਵਿਚ ਅੰਤਰ ਹੋਣ ਕਾਰਨ ਵੰਡੀਆਂ ਪੈ ਜਾਂਦੀਆਂ ਹਨ। ਇਨ੍ਹਾਂ ਵਖ ਵਖ ਵਰਗਾਂ ਦੀ ਪਰਸਪਰ ਈਰਖਾ ਭਿਆਨਕ ਯੁੱਧਾਂ ਤੇ ਮਨੁੱਖਤਾਹੀਨ ਜ਼ੁਲਮਾਂ ਨੂੰ ਜਨਮ ਦਿੰਦੀ ਹੈ। ਗੁਰੂ ਦੇ ਸ਼ਬਦ ਵਿਚ ਫਿਰਕਾਪ੍ਰਸਤੀ ਦੀ ਇਸ ਜ਼ਹਿਰ ਨੂੰ ਕਢਣ ਲਈ ਸੱਚ ਦਾ ਅੰਮ੍ਰਿਤ ਹੁੰਦਾ ਹੈ। ਗੁਰੂ ਦੀ ਦ੍ਰਿਸ਼ਟੀ ਅਤੇ ਦ੍ਰਿਸ਼ਟੀਕੋਣ ਦੋਹਾਂ ਵਿਚ ਸਾਂਝੀਵਾਲਤਾ ਹੁੰਦੀ ਹੈ। ਉਹ ਇਸ ਗਿਆਨ ਦੀ ਖੜਗ ਨਾਲ ਅਗਿਆਨ ਦਾ ਵਿਨਾਸ਼ ਕਰਦਾ ਹੋਇਆ ਸਭ ਨੂੰ ਏਕਤਾ ਦੇ ਧਾਗੇ ਵਿਚ

---

31. ਆਸਾ, 1,349
32. ਸੋਰਠਿ, 5, 641-42
33. ਮਾਰੂ, 5, 1084
34. ਸਲੋਕ ਵਾਰਾਂ ਤੇ ਵਧੀਕ, 1, 1411
35. ਰਾਮਕਲੀ, 3, 908

ਪਰੋਂਦਾ ਹੈ ।[36] ਗੁਰੂ ਹਿੰਦੂ ਅਤੇ ਮੁਸਲਮਾਨ ਦੋਹਾਂ ਦੇ ਵਰਤਾਰੇ ਨੂੰ ਇਕੋ ਵੇਲੇ ਹੀ ਬਿਆਨ ਕਰਦਾ ਹੋਇਆ ਅਸੰਪਰਦਾਇਕਤਾ ਅਤੇ ਸਾਂਝੀਵਾਲਤਾ ਦਾ ਪ੍ਰਮਾਣ ਪੇਸ਼ ਕਰਦਾ ਹੈ :

(ੳ) ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥[37]

(ਅ) ਰਾਮੁ ਨ ਕਬਹੂ ਚੇਤਿਓ ਹੁਣਿ ਕਹਿਣ ਨ ਮਿਲੈ ਖੁਦਾਇ ॥[38]

(ੲ) ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥[39]

ਗੁਰੂ ਦੇ ਸ਼ਬਦ ਵਿਚੋਂ ਹਰ ਮਜ਼ਹਬ ਲਈ ਪਿਆਰ ਛਲਕਦਾ ਹੈ । ਉਹ ਸਭ ਧਰਮਾਂ ਨੂੰ ਆਪਣੀ ਗਲਵਕੜੀ ਵਿਚ ਲੈਂਦਾ ਹੋਇਆ ਇਕ ਅਜਿਹੇ ਸਾਰਵਲੌਕਿਕ ਵਿਸ਼ਵ ਧਰਮ ਦਾ ਪ੍ਰਤਿਪਾਦਨ ਕਰਦਾ ਹੈ ਜਿਸ ਵਿਚੋਂ ਇਕ ਦੂਜੇ ਨੂੰ ਸਮਝਣ ਅਤੇ ਚੰਗਾ ਮਨੁੱਖ ਬਣਨ ਦੀ ਸੰਭਾਵਨਾ ਹੁੰਦੀ ਹੈ । ਇਸ ਤਰ੍ਹਾਂ ਗੁਰੂ ਸੰਪਰਦਾਇਕਤਾ ਦੇ ਜ਼ਹਿਰੀਲੇ ਤੇ ਸਾਹ ਘੁਟਵੇਂ ਵਾਤਾਵਰਣ ਤੋਂ ਸਮਾਜ ਨੂੰ ਮੁਕਤੀ ਪ੍ਰਦਾਨ ਕਰਦਾ ਹੈ ।

**ਗੁਰੂ ਅਤੇ ਜ਼ਾਤੀ ਭੇਦ :** ਜ਼ਾਤ ਪਾਤ ਦੀ ਪ੍ਰਥਾ ਵੀ ਸਮਾਜ ਵਿਚ ਪ੍ਰਬਲ ਤ੍ਰੇੜਾਂ ਦਾ ਕਾਰਨ ਬਣਦੀ ਹੈ । ਉੱਚੀਆਂ ਜਾਤਾਂ ਦੇ ਲੋਕ ਨੀਵੀਆਂ ਜ਼ਾਤਾਂ ਦਾ ਸ਼ੋਸ਼ਣ ਕਰਦੇ ਹਨ । ਉਨ੍ਹਾਂ ਨੂੰ ਜੀਵਨ ਦੇ ਹਰ ਖੇਤਰ ਵਿਚ ਪਿੱਛੇ ਹੀ ਧੱਕਿਆ ਜਾਂਦਾ ਹੈ । ਊਚ ਨੀਚ ਦਾ ਇਹ ਵਿਓਹਾਰ ਰਾਸ਼ਟਰੀ ਏਕਤਾ ਉਤੇ ਕਰਾਰੀ ਸਟ ਮਾਰਦਾ ਹੈ । ਗੁਰੂ ਦਾ ਉਪਦੇਸ਼ ਸਭ ਨੂੰ ਆਪਣਾ ਮੂਲ ਪਹਿਚਾਨਣ ਲਈ ਪ੍ਰੇਰਨਾ ਪ੍ਰਦਾਨ ਕਰਦਾ ਹੈ ਅਤੇ ਜ਼ਾਤ ਪਾਤ ਨੂੰ ਪਰਮਾਤਮਾ ਦੀ ਦਰਗਾਹ ਵਿਚ ਅਰਥਹੀਨ ਦਸਦਾ ਹੋਇਆ, ਇਸ ਦੇ ਬੰਧਨਾ ਤੋਂ ਮੁਕਤ ਹੋਣ ਲਈ ਉਤਸਾਹਿਤ ਕਰਦਾ ਹੈ ।[40]

ਸੰਤ ਕਬੀਰ ਜ਼ਾਤ ਅਭਿਮਾਨ ਦੇ ਥੋਥੇਪਨ ਦਾ ਉਲੇਖ ਕਰਦੇ ਹੋਏ ਕਹਿੰਦੇ ਹਨ ਕਿ ਵਿਸ਼ਵ ਦਾ ਹਰ ਪ੍ਰਾਣੀ ਪਰਮਾਤਮਾ ਦਾ ਹੀ ਅੰਸ਼ ਹੈ । ਸਭ ਦਾ ਸਰੀਰ ਪੰਜਾਂ ਤੱਤਾਂ ਦਾ ਹੀ ਬਣਿਆ ਹੋਇਆ ਹੈ । ਸਭ ਦੇ ਸੰਸਾਰ ਵਿਚ ਆਉਣ ਦਾ ਇਕੋ ਹੀ ਢੰਗ ਹੈ । ਇਸ ਲਈ ਬ੍ਰਾਹਮਣ ਅਤੇ ਸ਼ੂਦਰ ਦੇ ਝਗੜੇ ਅਤੇ ਕਲੇਸ਼ ਪੈਦਾ ਕਰਨੇ ਅਰਥਹੀਨ ਹਨ । ਉਹ ਇਸ ਵਿਚਾਰ ਨੂੰ ਕਿਸੇ ਬ੍ਰਾਹਮਣ ਨੂੰ ਸੰਬੋਧਿਤ ਕਰਦੇ ਹੋਏ ਵਿਅੰਗਾਤਮਕ ਸ਼ੈਲੀ ਵਿਚ ਲਿਖਦੇ ਹਨ :

"ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ਹਮ ਕਤ ਲੋਹੂ ਤੁਮ ਕਤ ਦੂਧ ॥
ਜੋ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀ ਆਇਆ ॥[41]

---

36. ਅਵਲਿ ਅੱਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥
ਪ੍ਰਭਾਤੀ, ਕਬੀਰ, 1349-50

37. ਤਿਲੰਗ, 1,722 38. ਆਸਾ, 1,417

39. ਆਸਾ, 1,418

40. ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥ ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥
ਵਾਰ ਆਸਾ, 1, ਮ: 1, 469

41. ਗਉੜੀ, ਕਬੀਰ, 324

ਜ਼ਾਤ ਪਾਤ ਦੀਆਂ ਇਨ੍ਹਾਂ ਵੰਡੀਆਂ ਦੀ ਮਾਨਿਅਤਾ ਨੂੰ ਤ੍ਰਿਸਕਾਰਦਾ ਹੋਇਆ ਗੁਰੂ ਸਭ ਨੂੰ ਇਕੋ ਜਿਹਾ ਸਮਝ ਕੇ ਗਿਆਨ ਦਾ ਪ੍ਰਕਾਸ਼ ਕਰਦਾ ਹੈ।[42] ਇਸ ਤਰ੍ਹਾਂ ਗੁਰੂ ਇਕ ਅਜਿਹੇ ਵਰਣਹੀਨ ਸਮਾਜ ਦੀ ਸਥਾਪਨਾ ਦਾ ਬੀਜਾਰੋਪਣ ਕਰਦਾ ਹੈ ਜਿਸ ਵਿਚ ਊਚ ਨੀਚ, ਜ਼ਾਤ ਪਾਤ ਦੀਆਂ ਭਾਵਨਾਵਾਂ ਤੋਂ ਮੁਕਤ ਹੋ ਕੇ ਸਾਂਝੀਵਾਲਤਾ ਦਾ ਜੀਵਨ ਬਤੀਤ ਕੀਤਾ ਜਾ ਸਕੇ।

**ਗੁਰੂ ਅਤੇ ਨਾਰੀ ਉੱਥਾਨ** : ਕਿਸੇ ਵੀ ਸਮਾਜ ਦੀ ਪ੍ਰਗਤੀ ਦਾ ਮਿਆਰ ਉਸ ਦੀ ਇਸਤਰੀ ਜਾਤੀ ਦੇ ਸਾਮਾਜਿਕ ਪੱਧਰ ਤੋਂ ਪਰਖਿਆ ਜਾ ਸਕਦਾ ਹੈ। ਗੁਰੂ, ਜੀਵਨ ਦੀ ਇਸ ਵਾਸਤਵਿਕਤਾ ਸੰਬੰਧੀ ਪੂਰਨ ਭਾਂਤ ਇਕ ਸੁਚੇਤ ਵਿਅਕਤੀ ਹੈ। ਉਸ ਦਾ ਸ਼ਬਦ ਸਮਾਜ ਦੇ ਰਾਜਨੀਤਿਕ, ਸਾਮਾਜਿਕ, ਆਰਥਿਕ, ਧਾਰਮਿਕ ਅਤੇ ਵਿਦਿਅਕ ਆਦਿ ਖੇਤਰਾਂ ਵਿਚ ਉਸ ਦੇ ਹੱਕਾਂ ਦੀ ਰਾਖੀ ਲਈ ਪੁਰ ਜ਼ੋਰ ਅਵਾਜ਼ ਉਠਾਉਂਦਾ ਹੈ। ਗੁਰੂ ਨਾਨਕ ਕਹਿੰਦੇ ਹਨ ਕਿ ਜਿਸ ਦੀ ਕੁੱਖ ਵਿਚੋਂ ਸਮਾਜ ਦੇ ਮਹਾਨ ਵਿਅਕਤੀ ਜਨਮ ਲੈਂਦੇ ਹਨ ਉਸ ਨੂੰ ਮੰਦਾ ਕਹਿਣਾ ਅਗਿਆਨ ਹੈ।[43] ਉਸ ਦੇ ਹੱਕਾਂ ਦਾ ਤ੍ਰਿਸਕਾਰ ਸਮੁੱਚੇ ਸਮਾਜ ਦਾ ਤ੍ਰਿਸਕਾਰ ਹੈ। ਇਸਤਰੀ ਘਰ ਦੀ ਚਾਰ ਦੀਵਾਰੀ ਦੀ ਕੈਦਣ ਤੇ ਅੱਯਾਸ਼ੀ ਦਾ ਸਾਧਨ ਨਹੀਂ; ਬਲਕਿ ਭਾਈ ਗੁਰਦਾਸ ਦੇ ਸ਼ਬਦਾਂ ਵਿਚ ਜੀਵਨ ਦੇ ਮਹਾਨ ਆਦਰਸ਼ਾਂ ਦੀ ਪ੍ਰਾਪਤੀ ਲਈ ਮਨੁੱਖ ਦਾ ਇਕ ਸੁਯੋਗ ਜੀਵਨ ਸਾਥੀ ਹੈ।[44] ਲੋਭ ਅਤੇ ਕਾਮ ਵਾਸ਼ਨਾ ਅਧੀਨ ਇਸਤਰੀ ਪੁਰਸ਼ ਦੇ ਪਿਆਰ ਦੀ ਗੁਰੂ ਨਿਖੇਧੀ ਕਰਦਾ ਹੈ[45] ਅਤੇ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ"[46] ਦਾ ਆਦਰਸ਼ ਪੇਸ਼ ਕਰਕੇ ਗ੍ਰਹਿਸਥ ਵਿਚ ਹੀ ਸੰਸਾਰ ਦੀ ਸੇਵਾ ਕਰਦੇ ਹੋਏ ਮਾਨਵ ਜੀਵਨ ਦੇ ਪਰਮ ਉਦੇਸ਼ ਦੀ ਪ੍ਰਾਪਤੀ ਉਤੇ ਜ਼ੋਰ ਦਿੰਦਾ ਹੈ। ਇਸ ਤੋਂ ਇਲਾਵਾ ਉਹ ਸਮਾਜ ਦੀ ਪਰਿਵਾਰਕ ਸ਼ਾਂਤੀ ਲਈ ਮਰਦ ਅਤੇ ਤੀਵੀਂ ਦੋਹਾਂ ਨੂੰ ਪਰਸਪਰ ਵਫ਼ਾਦਾਰੀ ਤੇ ਮਿਲਵਰਤਨ ਦਾ ਉਪਦੇਸ਼ ਦਿੰਦਾ ਹੈ।[47] ਇਸ ਤਰ੍ਹਾਂ ਗੁਰੂ ਪ੍ਰਚਲਿਤ ਗਲਤ ਕੀਮਤਾਂ ਤੋਂ ਸਮਾਜ ਨੂੰ ਛੁਟਕਾਰਾ ਦਿਵਾਉਂਦਾ ਹੋਇਆ ਨਵੀਆਂ ਅਤੇ ਉਸਾਰੂ ਕੀਮਤਾਂ ਦਾ ਧਾਰਨੀ ਬਣਾ ਕੇ ਸਮਾਜ ਵਿਚ ਸੁਖ ਅਤੇ ਸ਼ਾਂਤੀ ਪ੍ਰਸਾਰ ਕਰਦਾ ਹੈ।

**ਗੁਰੂ ਅਤੇ ਜੀਵਨ ਸੰਘਰਸ਼** : ਗੁਰੂ ਦੇ ਸ਼ਬਦ ਵਿਚੋਂ ਸਮਾਜ ਦੇ ਹਰ ਵਿਅਕਤੀ ਨੂੰ ਜੀਵਨ ਸੰਘਰਸ਼ ਵਿਚ ਹਿੱਸਾ ਲੈਣ ਲਈ ਇਕ ਪ੍ਰਬਲ ਵੰਗਾਰ ਸੁਣਾਈ ਦਿੰਦੀ ਹੈ। ਜੀਵਨ ਸੰਗ੍ਰਾਮ ਵਿਚੋਂ ਭਗੌੜੇ ਬਣ ਕੇ, ਜੰਗਲਾਂ, ਪਹਾੜਾਂ ਤੇ ਕੰਦਰਾਂ ਵਲ ਵਿਅਕਤੀਗਤ ਸੁੱਖ ਦੀ ਉਪਲਬਧੀ ਲਈ ਨਠਦੇ ਜਾ ਰਹੇ ਲੋਕਾਂ ਦੀ ਕਾਇਰਤਾ ਤੇ ਬੁਜ਼ਦਿਲੀ ਉਤੇ ਕਰਾਰੀ ਸਟ ਮਾਰਦਾ ਹੋਇਆ ਗੁਰੂ ਕਹਿੰਦਾ ਹੈ :

(ੳ) ਹਾਥਿ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥[48]

---

42. ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ ॥ ਸੂਹੀ, 5, 747
43. ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ ਵਾਰ ਆਸਾ, 1, ਮ: 1, 473
44. ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ ॥ ਵਾਰ 5, ਪਉੜੀ 16
45. ਇਸਤ੍ਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥ ਵਾਰ ਰਾਮਕਲੀ, 3, ਮ: 1, 951
46. ਵਾਰ ਸੂਹੀ, 3, ਮ: 3, 788
47. ਵਾਰ ਮਾਰੂ, 5, 1095 ਅਤੇ ਗਉੜੀ, 5, 185
48. ਮਾਰੂ, 1, 1013

(ਅ) ਧੀਆਂ ਪੂਤ ਛੋਡ ਸਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥[49]

ਇਸ ਤਰ੍ਹਾਂ ਗੁਰੂ ਮਨੁੱਖ ਨੂੰ ਸਮਾਜ ਨਾਲੋਂ ਤੋੜ ਕੇ ਜੰਗਲਾਂ ਤੇ ਪਹਾੜਾਂ ਦੀਆਂ ਕੰਦਰਾਂ ਦੀ ਸ਼ਰਨ ਤਕਣ ਲਈ ਪ੍ਰੇਰਨਾ ਨਹੀਂ ਦਿੰਦਾ, ਉਹ ਤਾਂ ਉਸ ਦਾ ਸਮਾਜ ਨਾਲ ਗ੍ਰਿਹਸਥ ਦੇ ਰੂਪ ਵਿਚ ਅਤਿ ਘਨਿਸ਼ਠ ਸੰਬੰਧ ਗੰਢਣਾ ਚਾਹੁੰਦਾ ਹੈ। ਗੁਰੂ ਨਾਨਕ ਮਾਝ ਰਾਗ ਵਿਚ ਲਿਖਦੇ ਹਨ ਕਿ :

ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥
ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥[50]

ਇਸ ਲਈ ਗੁਰੂ ਦੇ ਮਤ ਵਿਚ ਹਰ ਪ੍ਰਾਣੀ ਲਈ ਜੀਵਨ ਸੰਘਰਸ਼ ਵਿਚ ਜੂਝਣਾ ਅਤਿ ਲਾਜ਼ਮੀ ਹੈ। ਗੁਰੂ ਦੀ ਬਖਸ਼ੀ ਹੋਈ ਜੁਗਤੀ ਨਾਲ ਮਨੁੱਖ ਸਮਾਜ ਅਤੇ ਗ੍ਰਿਹਸਥ ਵਿਚ ਰਹਿੰਦਾ ਹੋਇਆ ਆਪਣੀਆਂ ਮਾਨਸਿਕ ਪ੍ਰਵਿਰਤੀਆਂ ਉਤੇ ਜਿਤ ਪ੍ਰਾਪਤ ਕਰਦਾ ਹੈ ਅਤੇ ਸਮਾਜ ਵਿਚ ਹੋ ਰਹੇ ਧੱਕੇ, ਜ਼ੁਲਮ, ਅਤਿਆਚਾਰ ਅਤੇ ਅਨਿਆਏ ਵਿਰੁਧ ਟੱਕਰ ਲੈਣ ਲਈ ਆਪਣੇ ਅੰਦਰ ਅਥਾਹ ਆਤਮਿਕ ਬਲ ਵੀ ਪੈਦਾ ਕਰਦਾ ਹੈ।

ਸੋ ਗੁਰੂ ਦਾ ਉਦੇਸ਼ ਜਿਥੇ ਭਗਤੀ ਕਰਨਾ ਅਤੇ ਕਰਾਉਣਾ ਹੈ ਉਥੇ ਸ਼ਬਦ ਦੀ ਟਕਸਾਲ ਵਿਚ ਮਨੁੱਖੀ ਸੁਰਤ ਨੂੰ ਘੜਦੇ ਹੋਏ 'ਸੂਰ ਬੀਰ ਬਚਨ ਕੇ ਬਲੀ' ਅਤੇ ਉੱਚ ਅਖਲਾਕ ਵਾਲੇ ਆਤਮ ਦਰਸੀ ਮਨੁੱਖ ਪੈਦਾ ਕਰਕੇ ਸਮਾਜ ਦੇ ਵਿਅਕਤੀਗਤ ਅਤੇ ਸਾਮੂਹਿਕ ਜੀਵਨ ਦਾ ਸੁਧਾਰ ਵੀ ਕਰਨਾ ਹੈ।

**ਗੁਰੂ ਅਤੇ ਸੰਗਤ** : ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੁਆਰਾ ਸਥਾਪਿਤ ਸੰਗਤ ਦੀ ਸੰਸਥਾ ਦਾ ਗੁਣ ਇਹ ਹੈ ਕਿ ਇਸ ਵਿਚ ਗੁਰੂ ਆਪ ਉਪਸਥਿਤ ਰਹਿੰਦਾ ਹੈ। ਉਹ ਜਿਥੇ ਪੂਰਨ ਗੁਰਸਿੱਖਾਂ ਦੀਆਂ ਆਤਮਾਵਾਂ ਵਿਚ ਆਪਣੀ ਜੋਤਿ ਦਾ ਸਮਾਵੇਸ਼ ਕਰਦਾ ਹੋਇਆ ਉਨ੍ਹਾਂ ਨਾਲ ਤਦਰੂਪ ਹੋ ਜਾਂਦਾ ਹੈ ਉਥੇ ਸਮੁੱਚੀ ਸੰਗਤ ਵਿਚ ਵੀ ਉਸ ਦੀ ਹੋਂਦ ਵਿਦਮਾਨ ਰਹਿੰਦੀ ਹੈ। ਆਸਾ ਰਾਗ ਵਿਚ ਗੁਰੂ ਰਾਮ ਦਾਸ ਜੀ ਲਿਖਦੇ ਹਨ ਕਿ ਪੂਰਨ ਗੁਰ ਸਿੱਖ ਗੁਰੂ ਦਾ ਹੀ ਰੂਪ ਬਣ ਜਾਂਦਾ ਹੈ।[51] ਗੁਰੂ ਅਰਜਨ ਅਜਿਹੇ ਗੁਰ ਸਿੱਖਾਂ ਦੇ ਚਰਣ ਧੋਣ, ਪੱਖਾ ਫੇਰਨ ਅਤੇ ਉਨ੍ਹਾਂ ਦੀ ਚਰਨ ਧੂੜੀ ਤੋਂ ਅਤਿ ਨਿਮਰਤਾ ਸਹਿਤ ਬਲਿਹਾਰ ਜਾਂਦੇ ਹਨ।[52] ਅਤੇ ਗੁਰੂ ਰਾਮ ਦਾਸ ਵੀ ਉਨ੍ਹਾਂ ਦੀ ਚਰਨ ਧੂੜੀ ਲਈ ਤਰਸਦੇ ਹਨ।[53] ਗੁਰੂ ਰਾਮ ਦਾਸ ਜੀ ਅਜਿਹੇ ਗੁਰ ਸਿੱਖਾਂ ਦੇ ਚਾਕਰ ਬਣ ਕੇ ਪ੍ਰਭੂ ਮਿਲਾਪ ਲਈ ਉਪਦੇਸ਼ ਦੀ ਪ੍ਰਾਰਥਨਾ ਵੀ ਕਰਦੇ ਹਨ।[54] ਖਾਲਸੇ ਦੀ ਮਹਿਮਾ ਵਿਚ ਗੁਰੂ ਗੋਬਿੰਦ ਸਿੰਘ ਆਪਣਾ

---

49. ਬਿਲਾਵਲ, 4, 835 50. ਵਾਰ ਮਾਝ, 1, ਮ: 1, 143
51. ਗੁਰੁ ਸਿਖੁ ਸਿਖੁ ਗੁਰੂ ਹੈ ਏਕੋ, ਗੁਰ ਉਪਦੇਸੁ ਚਲਾਏ ॥ ਆਸਾ, 4,444
52. ਮੈ ਬਧੀ ਸਚੁ ਧਰਮਸਾਲ ਹੈ ॥ ਗੁਰ ਸਿਖਾਂ ਲਹਦਾ ਭਾਲ ਕੈ ॥
ਪੈਰ ਧੋਵਾ ਪੱਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥ ਸਿਰੀ, 5,73
53. ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ, ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥
ਵਾਰ ਗਉੜੀ, 4, ਮ: 4, 306
54. ਹਮ ਹੋਵਹ ਲਾਲੇ ਗੋਲੇ ਗੁਰਸਿਖਾਂ ਕੇ, ਜਿਨ੍ਹਾਂ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥...॥
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ, ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥
ਗੂਜਰੀ, 4, 493-94

ਸਭ ਕੁਝ ਅਜਿਹੇ ਗੁਰਸਿੱਖਾਂ ਤੋਂ ਨਿਛਾਵਰ ਕਰਦੇ ਹਨ।[55]

ਗੁਰੂ ਦੀ ਸ਼ਕਤੀ ਦੇ ਸੰਗਤ ਵਿਚ ਸਮਾਵੇਸ਼ ਕਾਰਨ ਹੀ ਗੁਰਮਤਿ ਵਿਚ ਗੁਰੂ ਨੂੰ ਵੀਹ ਵਿਸਵੇ ਤੇ ਸੰਗਤ ਨੂੰ ਇੱਕੀ ਵਿਸਵੇ ਕਿਹਾ ਗਿਆ ਹੈ। ਸਾਧ ਸੰਗਤ ਦੀ ਛੋਹ ਨਾਲ ਹੀ ਡੋਲਦੇ ਮਨਾਂ ਵਿਚ ਦ੍ਰਿੜਤਾ ਪੈਦਾ ਹੋ ਜਾਂਦੀ ਹੈ।[56] ਗੁਰੂ ਦੀ ਹੋਂਦ ਕਾਰਨ ਹੀ ਇਸ ਵਿਚ ਪੀਰਾਂ ਪੈਗੰਬਰਾਂ ਵਰਗੀ ਕਰਾਮਾਤ ਹੁੰਦੀ ਹੈ। ਸਾਧ ਸੰਗਤ ਵਿਚ ਪਰਮਾਤਮਾ ਆਪ ਨਿਵਾਸ ਕਰਦਾ ਹੈ[57] ਤੇ ਇਸੇ ਲਈ ਇਸ ਸਚ ਖੰਡ ਨੂੰ ਅਥਵਾ ਬੈਕੁੰਠ ਵੀ ਕਿਹਾ ਗਿਆ ਹੈ।[58] ਵਾਸਤਵ ਵਿਚ ਸਾਰਾ ਸਿੱਖ ਮਤ ਹੀ ਗੁਰਬਾਣੀ ਅਤੇ ਸੰਗਤ ਦੇ ਅਸੂਲਾਂ ਤੇ ਖੜਾ ਹੈ। ਭਾਈ ਗੁਰਦਾਸ ਅਨੁਸਾਰ ਸਿੱਧਾਂ ਨਾਲ ਚਰਚਾ ਕਰਦੇ ਸਮੇਂ ਗੁਰੂ ਨਾਨਕ ਨੇ ਬਾਣੀ ਅਤੇ ਸੰਗਤ ਨੂੰ ਹੀ ਆਪਣੇ ਮਤ ਦੇ ਪ੍ਰਮੁੱਖ ਅਤੇ ਬੁਨਿਆਦੀ ਤੱਤ ਕਹੇ ਸਨ।[60]

ਉਪਰੋਕਤ ਕਥਨਾ ਵਿਚ ਗੁਰੂ ਦੀ ਗੁਰਤਾ ਸਿਸ਼ ਵਿਚ ਪਰਗਟ ਹੁੰਦੀ ਦਸੀ ਗਈ ਹੈ ਤੇ ਇਸ ਤਰ੍ਹਾਂ ਗੁਰੂ ਸਿੱਖਾਂ ਵਿਚ ਆਪਣੀ ਸ਼ਖਸੀਅਤ ਸਮੋ ਕੇ ਉਨ੍ਹਾਂ ਦੀ ਸ਼ਕਤੀ ਨੂੰ ਹਜ਼ਾਰਾਂ ਗੁਣਾਂ ਵਧ ਬਣਾ ਦਿੰਦਾ ਹੈ। ਸ: ਤੇਜਾ ਸਿੰਘ ਅਨੁਸਾਰ ਸਿੱਖ ਗੁਰੂਆਂ ਨੇ ਅਜਿਹੇ ਸਿੱਖਾਂ ਦੀਆਂ ਥਾਂ ਥਾਂ ਤੇ ਸੰਗਤਾਂ ਕਾਇਮ ਕੀਤੀਆਂ ਅਤੇ ਫਿਰ ਉਨ੍ਹਾਂ ਦੇ ਸਾਮੂਹਕ ਰੂਪ ਵਿਚ ਆਪਣੇ ਵਿਅਕਤਿਤ੍ਵ ਦਾ ਸਮਾਵੇਸ਼ ਕਰ ਦਿੱਤਾ।[60] ਸੋ ਵਿਅਕਤੀਵਾਦ ਤੋਂ ਉਪਰ ਉਠਾਕੇ ਸਮੂਹਵਾਦ (ਸਾਮੂਹਿਕਤਾ) ਵਿਚ ਯਕੀਨ ਪੈਦਾ ਕਰਨਾ ਗੁਰੂ ਦਾ ਲਕਸ਼ ਹੈ। ਇਹ ਸੰਗਤ (ਸਮੂਹ) ਉਚੇ ਆਚਰਣ ਵਾਲਿਆਂ ਪੁਰਸ਼ਾਂ ਦੀ ਸੰਗਤ ਹੈ ਜਿਨ੍ਹਾਂ ਨੂੰ ਗੁਰੂ, ਸਾਧ, ਸੰਤ, ਗੁਰਮੁਖ, ਹਰਿ ਜਨ ਆਦਿ ਕਹਿੰਦੇ ਹਨ।

## (ਅ) ਗੁਰੂ ਦੁਆਰਾ ਆਰਥਿਕ ਸੁਤੰਤਰਤਾ ਦੀ ਪ੍ਰਾਪਤੀ :

ਆਧੁਨਿਕ ਵਿਗਿਆਨਿਕ ਯੁਗ ਵਿਚ ਕਿਸੇ ਵੀ ਸਮਾਜ ਦੀ ਪ੍ਰਗਤੀ ਉਸ ਦੇ ਆਰਥਿਕ ਵਿਕਾਸ ਉਤੇ ਨਿਰਭਰ ਹੁੰਦੀ ਹੈ। ਲੌਕਿਕ ਆਵੱਸ਼ਕਤਾਵਾਂ ਦੀ ਪੂਰਤੀ ਲਈ ਇਸ ਸਮਾਜ ਦੀ ਆਰਥਿਕ ਵਿਵਸਥਾ ਦਾ ਵਿਕਸਿਤ ਹੋਣਾ ਬੜਾ ਜ਼ਰੂਰੀ ਹੈ। ਪਰ ਜਦੋਂ ਮਨੁੱਖੀ ਜੀਵਨ ਵਿਚ ਧਨ ਅਤੇ ਸੰਪਤੀ ਨੂੰ ਇਕੱਠਿਆਂ ਕਰਨ ਦੀ ਲਾਲਸਾ ਵਧ ਜਾਂਦੀ ਹੈ ਤਾਂ ਜੀਵਨ ਦੁਖਦਾਈ ਬਣ ਜਾਂਦਾ ਹੈ।

ਗੁਰੂ ਇਕ ਅਜਿਹੇ ਸਮਾਜ ਦੀ ਰਚਨਾਤਮਕ ਉਸਾਰੀ ਦੀ ਕਲਪਨਾ ਕਰਦਾ ਹੈ

---

55. ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ ॥
ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨ੍ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥ ਗਿਆਨ ਪ੍ਰਬੋਧ, ਪਾ: 10
56. ਸਤ ਸੰਗਤਿ ਮਿਲੇ ਤ ਦ੍ਰਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥ ਨਟ, 4, 981
57. ਮਿਲਿ ਸਤ ਸੰਗਤਿ ਖੋਜ ਦਸਾਈ ਵਿਚਿ ਸੰਗਤਿ ਹਰਿਪ੍ਰਭੁ ਵਸੈ ਜੀਓ ॥ ਮਾਝ, 5, 94
58. ਕਹੁ ਕਬੀਰ ਇਹ ਕਹੀਐ ਕਾਹਿ ॥
ਸਾਧ ਸੰਗਤਿ ਬੈਕੁੰਠੈ ਆਹਿ ॥ ਗਉੜੀ, ਕਬੀਰ, 325
59. ਗੁਰੂ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ ॥ ਵਾਰ, 1, ਪਉੜੀ 42
60 Essays in Sikhism; p. 55.

ਜਿਸ ਵਿਚ ਇਕ ਚੰਗੀ ਪੱਧਰ ਦੇ ਜੀਵਨ ਨਿਰਵਾਹ ਲਈ ਹਰ ਵਿਅਕਤੀ ਦੀਆਂ ਬੁਨਿਆਦੀ ਲੋੜਾਂ ਸੁਭਾਵਕ ਹੀ ਪੂਰੀਆਂ ਹੋ ਸਕਣ। ਜਿਸ ਸਮਾਜ ਵਿਚ ਲੋਕ ਭੁਖੇ ਮਰਦੇ ਹੋਣ ਉਹ ਰੱਬ ਦੀ ਭਗਤੀ ਕਿਵੇਂ ਕਰ ਸਕਦੇ ਹਨ ? ਇਸ ਲਈ ਭਗਤੀ ਵਾਸਤੇ ਯੋਗ ਵਾਤਾਵਰਣ ਪੈਦਾ ਕਰਨ ਲਈ ਸਮਾਜ ਦੇ ਹਰ ਵਿਅਕਤੀ ਦਾ ਆਰਥਿਕ ਸੰਕਟ ਵਿਚੋਂ ਮੁਕਤ ਹੋਣਾ ਬੜਾ ਆਵੱਸ਼ਕ ਹੈ। ਗੁਰੂ ਗ੍ਰੰਥ ਬਾਣੀ ਵਿਚ ਇਸ ਤੱਥ ਨੂੰ ਸ੍ਵੀਕਾਰ ਕੀਤਾ ਗਿਆ ਹੈ। ਸੰਤ ਕਬੀਰ ਦਾ ਵਿਚਾਰ ਹੈ ਕਿ ਭੁਖਿਆਂ ਭਗਤੀ ਨਹੀਂ ਹੋ ਸਕਦੀ। ਆਟਾ, ਘਿਓ, ਲੂਣ, ਦਾਲ, ਮੰਜੀ ਬਿਸਤਰਾ, ਆਦਿ ਜ਼ਿੰਦਗੀ ਦੀਆਂ ਸਭ ਬੁਨਿਆਦੀ ਲੋੜਾਂ ਅਵੱਸ਼ ਹੀ ਪੂਰੀਆਂ ਹੋਣੀਆਂ ਚਾਹੀਦੀਆਂ ਹਨ।[61] ਧੰਨਾ ਭਗਤ ਵੀ ਪਰਮਾਤਮਾ ਪਾਸੋਂ ਦਾਲ, ਆਟਾ, ਜੁੱਤੀ, ਸੋਹਣੇ ਕਪੜੇ, ਚੰਗੀ ਵਾਹੀ ਹੋਈ ਧਰਤੀ ਦਾ ਅਨਾਜ, ਚੜ੍ਹਨ ਲਈ ਸੁਹਣੀ ਅਰਬੀ ਘੋੜੀ, ਦੁੱਧ ਪੀਣ ਲਈ ਗਊ ਅਥਵਾ ਭੈਂਸ ਆਦਿ ਲਵੇਰੀ ਅਤੇ ਗ੍ਰਿਹਸਥੀ ਜੀਵਨ ਦੀ ਸਫਲਤਾ ਲਈ ਇਕ ਚੰਗੀ ਇਸਤਰੀ ਦੀ ਮੰਗ ਕਰਦੇ ਹਨ।[62] ਗੁਰੂ ਇਸ ਵਿਚਾਰ ਦਾ ਧਾਰਨੀ ਹੈ ਕਿ ਸਮਾਜ ਵਿਚ ਅੰਨ ਧਨ ਆਦਿ ਉਪਭੋਗ ਦੀ ਪਦਾਰਥਾਂ ਦੀ ਉਤਪਤੀ ਵਧ ਤੋਂ ਵਧ ਹੋਣੀ ਚਾਹੀਦੀ ਹੈ ਤਾਂ ਜੋ ਹਰ ਵਿਅਕਤੀ ਆਰਥਿਕ ਸੰਕਟ ਤੋਂ ਬਚਿਆ ਰਹੇ ਅਤੇ ਖੁਸ਼ੀ ਦਾ ਜੀਵਨ ਬਤੀਤ ਕਰ ਸਕੇ।[63] ਇਹ ਧਨ ਇੰਨਾ ਪੈਦਾ ਹੋਣਾ ਚਾਹੀਦਾ ਹੈ ਕਿ ਸਮਾਜ ਵਿਚ ਦੁੱਧ ਦੀਆਂ ਨਦੀਆਂ ਵਗਣ ਲਗ ਪੈਣ। ਘਿਓ ਖੰਡ ਆਦਿ ਪਦਾਰਥਾਂ ਦੀ ਕੋਈ ਘਾਟ ਨਾ ਹੋਵੇ।[64] ਭਾਰਤੀ ਸਮਾਜ ਵਿਚ ਜੀਵਨ ਦੀ ਖੁਸ਼ਹਾਲੀ ਲਈ ਧਰਮ, ਅਰਥ, ਕਾਮ ਅਤੇ ਮੋਕਸ਼ ਆਦਿ ਚਾਰ ਪਦਾਰਥਾਂ ਦੀ ਕਲਪਨਾ ਕੀਤੀ ਗਈ ਹੈ। ਗੁਰੂ ਅਰਜਨ ਹੇਠ ਲਿਖੀਆਂ ਪੰਗਤੀਆਂ ਵਿਚ ਜਿਸ ਅਵਸਥਾ ਦਾ ਜ਼ਿਕਰ ਕਰਦੇ ਹਨ ਉਹ ਸਮਾਜ ਦੇ ਹਰ ਵਿਅਕਤੀ ਦਾ ਜੀਵਨ ਉਦੇਸ਼ ਹੋਣਾ ਚਾਹੀਦਾ ਹੈ।

ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥[65]

ਪਰ ਭਾਵੇਂ ਉਪਯੋਗ ਪਦਾਰਥਾਂ ਦਾ ਉਤਪਾਦਨ ਕਿੰਨਾ ਵੀ ਵਧ ਕਿਉਂ ਨ ਹੋ ਜਾਏ ਜਿੰਨਾ ਚਿਰ ਹਰ ਵਿਅਕਤੀ ਵਿਚ ਇਸ ਨੂੰ ਵਿਅਕਤੀਗਤ ਸੰਪਤੀ ਬਨਾਉਣ ਦੀ ਤ੍ਰਿਸ਼ਨਾ ਨਹੀਂ ਬੁਝਦੀ, ਸਮਾਜ ਵਿਚ ਆਰਥਿਕ ਸੰਤੁਲਨ ਦਾ ਹੋਣਾ ਅਸੰਭਵ ਹੈ। ਇਸੇ ਲਈ ਗੁਰੂ, ਅਰਥ ਅਤੇ ਕਾਮ ਦੇ ਨਾਲ ਨਾਲ ਧਰਮ ਅਤੇ ਮੋਕਸ਼ ਦਾ ਸੰਕਲਪ ਵੀ ਪ੍ਰਸਤੁਤ ਕਰਦਾ ਹੈ।

ਗੁਰੂ ਧਨ ਨੂੰ ਇਕੱਠਿਆਂ ਕਰਨ ਦੇ ਬਿਲਕੁਲ ਵਿਰੁਧ ਹੈ ਕਿਉਂਕਿ ਇਸ ਪ੍ਰਵਿਰਤੀ ਨਾਲ ਸਮਾਜ ਵਿਚ ਧਨੀ ਅਤੇ ਨਿਰਧਨ ਦੋ ਵਰਗ ਪੈਦਾ ਹੋ ਜਾਂਦੇ ਹਨ। ਧਨੀ ਲੋਕ ਨਿਰਧਨ ਵਿਅਕਤੀਆਂ ਦਾ ਸ਼ੋਸ਼ਣ ਕਰਦੇ ਅਤੇ ਉਨ੍ਹਾਂ ਦਾ ਖੂਨ ਚੂਸਦੇ ਹਨ। ਪਾਪਾਂ ਦੁਆਰਾ ਇਕੱਠਾ ਕੀਤਾ ਹੋਇਆ ਇਹ ਧਨ ਵਿਅਕਤੀਗਤ ਵਿਲਾਸ ਵਿਚ ਖਰਚ ਹੁੰਦਾ ਹੈ ਜਿਸ ਦੇ ਫਲ

61. ਸੋਰਠਿ, ਕਬੀਰ, 656
62. ਧਨਾਸਰੀ, ਧੰਨਾ, 685
63. ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥ ਵਾਰ ਸਾਰੰਗ, 4, ਮ: 5, 1251
64. ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥ ਵਾਰ ਮਾਝ, 1, ਮ: 1, 141-42
65. ਟੋਡੀ, 5, 717-18

ਸੁਰੂਪ ਸਮਾਜ ਦਾ ਨੈਤਿਕ ਪਤਨ ਹੋਣਾ ਅਤਿਅੰਤ ਹੀ ਸੁਭਾਵਕ ਬਣ ਜਾਂਦਾ ਹੈ। ਗੁਰੂ ਦਾ ਵਿਚਾਰ ਹੈ ਕਿ ਪਾਪਾਂ ਬਾਝੋਂ ਇਹ ਮਾਇਆ ਇਕੱਠੀ ਨਹੀਂ ਕੀਤੀ ਜਾ ਸਕਦੀ।[66] ਇਸ ਲਈ ਉਹ ਇਸ ਕੱਚੇ ਧਨ ਨੂੰ ਇਕੱਠਿਆਂ ਕਰਨ ਵਾਲੇ ਵਿਅਕਤੀਆਂ ਨੂੰ ਮੂਰਖ ਤੇ ਗੰਵਾਰ ਕਹਿੰਦਾ ਹੈ।[67] ਉਸ ਦਾ ਸ਼ਬਦ ਇਸ ਸੱਚ ਦੀ ਅਭਿਵਿਅੰਜਨਾ ਕਰਦਾ ਹੈ ਕਿ ਬੜੇ ਬੜੇ ਧਨੀ ਪੁਰਸ਼, ਰਾਜੇ ਮਹਾਰਾਜੇ, ਉਨ੍ਹਾਂ ਦੇ ਹਾਥੀ, ਘੋੜੇ, ਮਹਿਲ ਮਾੜੀਆਂ ਅਤੇ ਸੁੰਦਰ ਇਸਤਰੀਆਂ ਸਭ ਨਾਸ਼ਵੰਤ ਹਨ। ਇਸ ਲਈ ਨਾਮ ਦੇ ਸੱਚੇ ਧਨ ਬਿਨਾ ਇਹ ਸਭ ਵਿਅਰਥ ਅਤੇ ਜੀਵਨ ਆਦਰਸ਼ ਦੀ ਪ੍ਰਾਪਤੀ ਵਿਚ ਰੁਕਾਵਟ ਹਨ। ਇਨ੍ਹਾਂ ਵਿਚ ਖਚਤ ਹੋਇਆਂ ਮਨੁੱਖ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਗੁਰੂ ਗ੍ਰੰਥ ਬਾਣੀ ਵਿਚੋਂ ਹੇਠ ਲਿਖੀਆਂ ਪੰਗਤੀਆਂ ਜਿਥੇ ਇਸ ਸੱਚ ਦਾ ਪ੍ਰਗਟਾ ਕਰਦੀਆਂ ਹਨ ਉਥੇ ਸਮਾਜ ਦੀ ਇਸ ਮਾਰੂ ਪ੍ਰਵਿਰਤੀ ਦਾ ਦਮਨ ਕਰਨ ਲਈ ਉਤੇਜਨਾ ਵੀ ਪ੍ਰਦਾਨ ਕਰਦੀਆਂ ਹਨ :

(ੳ) ਬਡੇ ਬਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥[68]

(ਅ) ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥[69]

(ੲ) ਗਹਰੀ ਕਰਿਕੈ ਨੀਵ ਖੁਦਾਈ ਊਪਰ ਮੰਡਪ ਛਾਏ
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥[70]

ਇਸ ਲਈ ਗੁਰੂ ਕਹਿੰਦਾ ਹੈ ਕਿ ਜਿਹੜਾ ਧਨ ਅਤੇ ਸੰਪਤੀ ਨਾਸ਼ਵੰਤ ਹੈ ਅਤੇ ਜੀਵਨ ਦੇ ਸੱਚੇ ਆਦਰਸ਼ ਲਈ ਰੁਕਾਵਟ ਹੈ ਉਸ ਧਨ ਲਈ ਭਰਾ ਭਰਾ ਵਿਚ ਝਗੜੇ ਪੈਦਾ ਕਰਨੇ ਵਿਅਰਥ ਹਨ।

ਪਰ ਸੰਸਾਰ ਦੀ ਪ੍ਰਕ੍ਰਿਤੀ ਇਹ ਹੈ ਕਿ ਇਸ ਵਿਚ ਧਨੀ ਪੁਰਸ਼ ਦਾ ਤਾਂ ਸਦਾ ਸਤਿਕਾਰ ਹੁੰਦਾ ਹੈ ਪਰ ਨਿਰਧਨ ਨੂੰ ਕੋਈ ਪੁਛਦਾ ਹੀ ਨਹੀਂ। ਇਹ ਮਨੁੱਖ ਦਾ ਅਗਿਆਨ ਹੈ। ਗੁਰੂ ਇਸ ਅਗਿਆਨ ਦਾ ਵਿਨਾਸ਼ ਕਰਦਾ ਹੋਇਆ ਕਹਿੰਦਾ ਹੈ ਕਿ ਵਾਸਤਵ ਵਿਚ ਧਨੀ ਅਤੇ ਨਿਰਧਨ ਦੋਵੇਂ ਇਕੋ ਹੀ ਪਿਤਾ ਦੇ ਪੁਤਰ ਹੋਣ ਕਾਰਨ ਭਰਾ ਭਰਾ ਹਨ।[71] ਇਸ ਲਈ ਦੋਹਾਂ ਧਿਰਾਂ ਵਿਚ ਆਰਥਿਕ ਸਮਾਨਤਾ ਹੋਣੀ ਚਾਹੀਦੀ ਹੈ। ਗੁਰੂ ਦਾ ਮਤ ਇਹ ਹੈ ਕਿ ਮਾਇਆ ਧਾਰੀ ਨੂੰ ਸਮਾਜ ਵਿਚ ਵਡਾ ਆਦਮੀ ਬਿਲਕੁਲ ਹੀ ਨਹੀਂ ਸ੍ਵੀਕਾਰ ਕਰਨਾ ਚਾਹੀਦਾ ਕਿਉਂਕਿ ਉਹ ਗ਼ਰੀਬਾਂ ਦਾ ਖ਼ੂਨ ਚੂਸ ਕੇ ਹੀ ਇਹ ਮਾਇਆ ਇਕੱਠੀ ਕਰ ਸਕਦਾ ਹੈ। ਇਸ ਲਈ ਉਹ ਸਮਾਜ ਘਾਤੀ ਹੈ। ਮਹਾਨ ਵਿਅਕਤੀ ਉਸੇ ਨੂੰ ਹੀ ਕਿਹਾ ਜਾ ਸਕਦਾ ਹੈ ਜੋ ਸੰਸਾਰ ਵਿਚ ਰਹਿੰਦਾ ਹੋਇਆ ਮਾਇਆ ਦੀਆਂ ਪਕੜਾਂ ਤੋਂ ਉਚਾ ਉਠ ਕੇ

66. ਪਾਪਾਂ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥ ਆਸਾ, 1, 417

67. ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਧਨਾਸਰੀ, 3, 665

68. ਧਨਾਸਰੀ, 5, 672    69. ਭੈਰਉ ਕਬੀਰ, 1158

70. ਧਨਾਸਰੀ, ਨਾਮਦੇਵ, 622

71. ਨਿਰਧਨ ਆਦਰੁ ਕੋਈ ਨ ਦੇਇ ॥ ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥ ਰਹਾਉ ॥ ਜਉ ਨਿਰਧਨੁ ਸਰਧਨ ਕੈ ਜਾਇ। ਆਗੇ ਬੈਠਾ ਪੀਠਿ ਫਿਰਾਇ ॥ ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥ ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥ ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥ ਭੈਰਉ, ਕਬੀਰ, 1159

ਪਰਮਾਤਮਾ ਦੀ ਲਿਵ ਵਿਚ ਟਿਕ ਚੁਕਿਆ ਹੈ।[72] ਸੰਤ ਕਬੀਰ ਉਸ ਵਿਅਕਤੀ ਨੂੰ ਨਿਰਧਨ ਕਹਿੰਦੇ ਹਨ ਜਿਸ ਦਾ ਆਤਮਿਕ ਸੰਪਤੀ ਦੇ ਦ੍ਰਿਸ਼ਟੀਕੋਣ ਤੋਂ ਦਿਵਾਲਾ ਨਿਕਲ ਚੁਕਿਆ ਹੈ। ਪਰ ਸਮਾਜ ਵਿਚ ਬਹੁ ਗਿਣਤੀ ਅਜਿਹੇ ਮਾਇਆਧਾਰੀ ਅਤਿ ਅਨ੍ਹਿਆਂ ਬੋਲਿਆਂ ਦੀ ਦੀ ਹੁੰਦੀ ਹੈ। ਗੁਰੂ ਸ਼ਬਦ ਦੇ ਪ੍ਰਕਾਸ਼ ਤੋਂ ਉਹ ਲੋਕ ਵਾਂਝੇ ਰਹਿੰਦੇ ਹਨ। ਇਸ ਲਈ ਮਾਇਆ ਦਾ ਪ੍ਰਭਾਵ ਸਮਾਜ ਨੂੰ ਧਨੀ ਅਤੇ ਨਿਰਧਨ ਦੋ ਵਰਗਾਂ ਵਿਚ ਵੰਡ ਦਿੰਦਾ ਹੈ। ਗੁਰੂ ਇਕ ਵਰਗਹੀਨ ਸਮਾਜ ਦਾ ਉਪਾਸ਼ਕ ਹੈ। ਉਹ ਧਨੀ ਅਤੇ ਨਿਰਧਨ ਦੀ ਵਿਥ ਨੂੰ ਪੂਰਨ ਰੂਪ ਵਿਚ ਮਿਟਾ ਦੇਣ ਦਾ ਇੱਛੁਕ ਹੈ। ਸਾਮਾਜਿਕ ਪ੍ਰਸੰਗ ਵਿਚ ਆਰਥਿਕ ਦ੍ਰਿਸ਼ਟੀਕੋਣ ਤੋਂ ਉਸ ਦਾ ਨਿਸ਼ਾਨਾ ਨਿਸਚੇ ਹੀ ਦੈਵੀ ਸਮਾਜਵਾਦ (divine socialism) ਦੀ ਸਥਾਪਨਾ ਕਰਨਾ ਹੈ। ਧਨ ਅਤੇ ਧਰਤੀ ਦੇ ਇਕੋ ਜਿਹੇ ਵਿਭਾਜਨ ਦਾ ਸਮਰਥਨ ਕਰਦਾ ਹੋਇਆ ਉਹ ਆਰਥਿਕ ਸ਼ੋਸ਼ਣ ਦਾ ਕੱਟੜ ਵਿਰੋਧੀ ਹੈ। ਉਸ ਦੇ ਸ਼ਬਦ ਵਿਚੋਂ ਗਰੀਬਾਂ ਦਾ ਖੂਨ ਚੂਸਨ ਵਾਲਿਆਂ ਲਈ ਇਕ ਅਭਿਸ਼ਾਪ ਧ੍ਵਨਿਤ ਹੁੰਦਾ ਹੈ।[73] ਉਸ ਦਾ ਵਿਚਾਰ ਹੈ ਕਿ ਅਜਿਹੇ ਖੂਨ ਚੂਸਕਾਂ ਦਾ ਮਨ ਕਦੇ ਵੀ ਪਵਿੱਤਰ ਨਹੀਂ ਹੋ ਸਕਦਾ।[74] ਇਸ ਲਈ ਪਰਾਇਆ ਹੱਕ ਖਾਣ ਵਾਲੇ ਮੁਰਦਾਰ ਖਾਂਦੇ ਹਨ।[75]

ਇਸ ਤੋਂ ਇਲਾਵਾ ਗੁਰੂ ਹਰ ਵਿਅਕਤੀ ਨੂੰ ਦਸਾਂ ਨਹੁਆਂ ਦੀ ਕਿਰਤ ਕਰਨ ਲਈ ਵੀ ਪ੍ਰੇਰਣਾ ਦਿੰਦਾ ਹੈ। ਕਿਰਤ ਦਾ ਸਤਿਕਾਰ ਉਸ ਦੇ ਸਾਮਾਜਿਕ ਉਦੇਸ਼ ਦਾ ਕੇਂਦਰੀ ਬਿੰਦੂ ਹੈ। ਇਸ ਕਮਾਈ ਵਿਚੋਂ ਵੀ ਉਹ ਸਮਾਜ ਦੇ ਅੰਗਹੀਨ, ਨਿਆਸਰੇ ਤੇ ਯਤੀਮ ਵਿਅਕਤੀਆਂ ਦੀ ਪਾਲਨਾ ਕਰਨ ਲਈ ਉਤਸਾਹਿਤ ਕਰਦਾ ਹੈ।[76] ਉਹ ਤਾਂ ਇਥੋਂ ਤਕ ਕਹਿੰਦਾ ਹੈ ਕਿ ਇਕ ਆਦਰਸ਼ਕ ਸਮਾਜਵਾਦੀ ਹੋ ਹੀ ਉਹ ਸਕਦਾ ਹੈ ਜੋ ਕੋਲ ਕੁੱਝ ਨ ਹੁੰਦਿਆਂ ਹੋਇਆਂ ਵੀ ਆਪ ਨੂੰ ਹੋਰਾਂ ਲਈ ਕੁਰਬਾਨ ਕਰਨ ਦੀ ਹੁੱਬ ਰਖਦਾ ਹੈ।[77] ਗੁਰੂ ਦੇ ਆਦਰਸ਼ਕ ਸਮਾਜ ਵਿਚ ਹਰ ਵਿਅਕਤੀ ਅਜਿਹਾ ਹੀ ਆਦਰਸ਼ਕ ਨਾਗਰਿਕ ਹੋਣਾ ਚਾਹੀਦਾ ਹੈ। ਸਰਮਾਏਦਾਰਾਂ, ਜਾਗੀਰਦਾਰਾਂ, ਵਿਹਲੜਾਂ, ਮੰਗ ਕੇ ਖਾਣ ਵਾਲਿਆਂ ਅਤੇ ਕਿਰਤ ਹੀਨ, ਮਨਮੁਖ ਲੋਕਾਂ ਨੂੰ ਉਸ ਦੇ ਸਮਾਜ ਵਿਚ ਕੋਈ ਸਤਿਕਾਰ ਨਹੀਂ ਪ੍ਰਾਪਤ ਹੋ ਸਕਦਾ। ਸਾਮਾਜਿਕ, ਆਰਥਿਕ ਤਥਾ ਰਾਜਨੀਤਿਕ ਤੌਰ ਤੇ ਦਲਿਤ ਲੋਕਾਂ ਨਾਲ ਗੁਰੂ ਦੀ ਅਲੌਕਿਕ ਅਤੇ ਉਪਭਾਵਕ ਸਾਂਝ ਉਸ ਦੇ ਸ਼ਬਦ ਵਿਚੋਂ ਪ੍ਰਦਰਸ਼ਿਤ ਹੁੰਦੀ ਹੈ।[78]

---

72. ਕਉਨ ਵਡਾ ਮਾਇਆ ਵਡਿਆਈ ॥
ਸੋ ਵਡਾ ਜਿਨਿ ਰਾਮ ਲਿਵ ਲਾਈ ॥ ਗਉੜੀ, 5, 188

73. ਗਰੀਬਾ ਉਪਰਿ ਜਿ ਖਿੰਜੈ ਦਾੜੀ ॥
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ ਗਉੜੀ, 5, 199

74. ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ ਵਾਰ ਮਾਝ, 1, ਮ: 1, 140

75. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ ਵਾਰ ਮਾਝ, 1, ਮ: 1, 141

76. ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ਵਾਰ ਸਾਰੰਗ, 4, ਮ: 1,1245

77. ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ ਸਲੋਕ ਕਬੀਰ, 128, 1384

78. ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥ ਸਿਰੀ, 1, 15

ਹੁਣ ਸੁਆਲ ਇਹ ਹੈ ਕਿ ਆਰਥਿਕ ਤੌਰ ਤੇ ਸਮਾਜਵਾਦ ਲਿਆਉਣ ਲਈ ਗੁਰੂ ਢੰਗ ਕਿਹੜਾ ਵਰਤਦਾ ਹੈ ? ਗੁਰੂ ਗ੍ਰੰਥ ਬਾਣੀ ਦੇ ਅਧਿਐਨ ਤੋਂ ਇਹ ਗੱਲ ਸਪੱਸ਼ਟ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ ਕਿ ਗੁਰੂ ਅਯੋਗ ਅਹਿੰਸਾ ਦਾ ਰਾਹ ਬਿਲਕੁਲ ਨਹੀਂ ਅਪਨਾਉਂਦਾ। ਉਹ ਨਿਹੱਥੇ ਅਤੇ ਮਾਸੂਮਾਂ ਉਤੇ ਵਾਰ ਕਰਨ ਦੇ ਬਿਲਕੁਲ ਵਿਰੁਧ ਹੈ। ਬਲਕਿ ਸਮਾਜ ਵਿਚ ਜਿਥੇ ਅਜਿਹਾ ਹੁੰਦਾ ਹੈ ਉਥੇ ਉਸ ਦੇ ਰੋਸ ਦਾ ਪ੍ਰਗਟਾ ਅਤਿਅੰਤ ਪ੍ਰਭਾਵਸ਼ਾਲੀ ਹੈ। ਝੂਠ, ਕਪਟ, ਛਲ ਦਾ ਰਾਹ ਉਸ ਨੂੰ ਸ੍ਵੀਕਾਰ ਨਹੀਂ ਬਲਕਿ ਕੁਰਬਾਨੀ, ਸਬਰ, ਸਿਦਕ, ਸੇਵਾ ਅਤੇ ਕਰਨੀ ਨਾਲ ਮਾਇਆਧਾਰੀ ਦੀ ਸੁੱਤੀ ਆਤਮਾ ਨੂੰ ਜਗਾਉਣਾ ਉਸ ਦਾ ਪਹਿਲਾ ਕਦਮ ਹੈ। ਇਸ ਤਰ੍ਹਾਂ ਗੁਰੂ ਆਪਣੀ ਸਮਾਜਵਾਦੀ ਵਿਚਾਰਧਾਰਾ ਦੁਆਰਾ ਜਿਥੇ ਲੋਕਾਂ ਦੇ ਦ੍ਰਿਸ਼ਟੀਕੋਨ ਨੂੰ ਬਦਲਦਾ ਹੋਇਆ ਆਰਥਿਕ ਸੰਕਟ ਦੀਆਂ ਜੜ੍ਹਾਂ ਵਢਦਾ ਹੈ ਉਥੇ ਉਨ੍ਹਾਂ ਨੂੰ ਸਦਾ ਲਈ ਇਸ ਦੇ ਬੰਧਨਾ ਤੋਂ ਸੁਤੰਤਰ ਕਰਕੇ ਇਕ ਅਜਿਹੇ ਰਾਜਸੀ ਪ੍ਰਸ਼ਾਸਨ ਦੀ ਸਥਾਪਨਾ ਲਈ ਜਥੇਤੰਦ ਕਰਦਾ ਹੈ ਜਿਸ ਵਿਚ ਆਰਥਿਕ ਸ਼ੋਸ਼ਣ ਦੀ ਸੰਭਾਵਨਾ ਹੀ ਪੈਦਾ ਨ ਹੋ ਸਕੇ।

## (ੲ) ਗੁਰੂ ਦੁਆਰਾ ਰਾਜਸੀ ਸੁਤੰਤਰਤਾ ਦੀ ਪ੍ਰਾਪਤੀ

ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਸਮਾਜ ਦੇ ਰਾਜਸੀ ਖੇਤਰ ਵਿਚ ਹੋ ਰਹੇ ਜ਼ੁਲਮਾਂ ਤੋਂ ਵੀ ਮੁਕਤੀ ਪ੍ਰਦਾਨ ਕਰਦਾ ਹੈ। ਉਸ ਦੇ ਵਿਚਾਰ ਵਿਚ ਰਾਜ ਸੱਤਾ ਕੇਵਲ ਉਸ ਦੇ ਹੀ ਹੱਥ ਵਿਚ ਹੋਣੀ ਚਾਹੀਦੀ ਹੈ ਜੋ ਰਾਜ ਕਰਨ ਦੇ ਲਾਇਕ ਹੋਵੇ।[79] "ਰਾਜੇ ਸੀਹ ਮੁਕਦਮ ਕੁੱਤੇ" ਨਹੀਂ ਹੋਣੇ ਚਾਹੀਦੇ ਬਲਕਿ ਰਾਜ ਸੱਤਾ ਲੋਕ ਭਲਾਈ ਅਤੇ ਹੱਕਾਂ ਦੀ ਰਾਖੀ ਲਈ ਵਰਤਨੀ ਚਾਹੀਦੀ ਹੈ। ਜਨਤਾ ਦੀ ਰਾਖੀ ਕਰਨ ਦੀ ਜ਼ਿਮੇਵਾਰੀ ਤੋਂ ਅਵੇਸਲੇ ਤੇ ਜਨਤਾ ਦੀ ਰਤ ਪੀਣ ਵਾਲਿਆਂ ਨੂੰ ਗੁਰੂ ਦਾ ਸ਼ਬਦ 'ਕੁੱਤੇ' ਕਹਿੰਦਾ ਹੈ। ਪਰ ਇਸ ਰਾਜਸੀ ਸ਼ੋਸ਼ਣ ਦੇ ਦੋਸ਼ੀ ਨਿਰੇ ਰਾਜੇ ਹੀ ਨਹੀਂ ਸਗੋਂ ਇਸ ਜ਼ੁਲਮ ਨੂੰ ਸਹਿਣ ਵਾਲਾ ਸਮਾਜ ਦਾ ਵਿਅਕਤੀਗਤ ਜੀਵਨ ਵੀ ਹੈ। ਗੁਰੂ ਨਾਨਕ ਵਾਰ ਮਲ੍ਹਾਰ ਵਿਚ ਇਸ ਗੰਭੀਰ ਸਮੱਸਿਆ ਦਾ ਵਿਸ਼ਲੇਸ਼ਣਾਤਮਕ ਵਿਵੇਚਨ ਪ੍ਰਸਤੁਤ ਕਰਦੇ ਹੋਏ ਕਹਿੰਦੇ ਹਨ ਕਿ ਜਿਵੇਂ ਗਿੱਝੇ ਹੋਏ ਹਰਨ ਅਤੇ ਬਾਜ਼ ਆਪਣੇ ਹੀ ਸਾਥੀਆਂ ਨੂੰ ਫਸਾਉਣ ਦਾ ਕਾਰਨ ਬਣਦੇ ਹਨ, ਇਸੇ ਤਰ੍ਹਾਂ ਰਾਜਿਆਂ ਦੇ ਅਹਿਲਕਾਰ ਪੜ੍ਹ ਪੜ੍ਹਾ ਕੇ ਆਪਣੇ ਹੀ ਭਰਾਵਾਂ ਦਾ ਖ਼ੂਨ ਚੂਸਦੇ ਹਨ। ਉਹ ਉਨ੍ਹਾਂ ਨੂੰ ਰਾਜਿਆਂ ਦੁਆਰਾ ਪਾਈ ਹੋਈ ਫਾਹੀ ਵਿਚ ਜਾਣ ਬੁਝ ਕੇ ਫਸਾਉਂਦੇ ਹਨ। ਪੜ੍ਹਾਈ ਦਾ ਉਦੇਸ਼ ਤਾਂ ਲੋਕ ਭਲਾਈ ਅਤੇ ਸੁਤੰਤਰਤਾ ਪ੍ਰਾਪਤ ਕਰਨਾ ਸੀ ਪਰ ਇਹ ਪੜ੍ਹਾਈ ਕਾਇਰਤਾ, ਬੁਜ਼ਦਿਲੀ ਤੇ ਅਗਿਆਨ ਦੇ ਕਾਰਨ ਜਨਤਾ ਲਈ ਪਰਾਧੀਨਤਾ ਦਾ ਕਾਰਨ ਬਣਦੀ ਹੈ। ਜਿਵੇਂ ਕਿਸੇ ਰੁਖ ਦੀ ਜੜ੍ਹ ਪਹਿਲਾਂ ਜ਼ਮੀਨ ਵਿਚ ਜੰਮਦੀ ਹੈ ਤੇ ਫਿਰ ਹੀ ਉਸ ਦੀ ਛਾਂ ਬਣ ਸਕਦੀ ਹੈ, ਇਸੇ ਤਰ੍ਹਾਂ ਰਾਜਸੀ ਸ਼ੋਸ਼ਣ ਨੂੰ ਠਲ੍ਹ ਪਾਉਣ ਲਈ ਸਿਮਰਨ ਅਥਵਾ ਬੰਦਗੀ ਦੁਆਰਾ ਵਿਅਕਤੀਗਤ ਜੀਵਨ ਵਿਚ ਪਰਿਵਰਤਨ ਲਿਆਉਣਾ ਅਤਿ ਲਾਜ਼ਮੀ ਹੈ। ਵਾਸਤਵ ਵਿਚ ਨਾਮ ਦੀ ਕਮਾਈ ਹੀ ਅਸਲ ਵਿਦਿਆ ਹੈ। ਇਸ ਲਈ ਅਮਲੀ ਜੀਵਨ ਵਿਚ ਇਸ ਦੀ ਹੋਂਦ ਬਿਨਾਂ ਰਾਜਿਆਂ ਦਾ ਸ਼ੀਂਹ ਅਤੇ ਉਸ ਦੇ ਮੁਕੱਦਮਾ

---

79. ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥ ਵਾਰ ਮਾਰੂ 3, 1088

ਦਾ ਕੁੱਤੇ ਬਣ ਕੇ ਜਨਤਾ ਦਾ ਖੂਨ ਪੀਣਾ ਸੁਭਾਵਕ ਹੈ।[80] ਉਹ ਰਾਜਸੀ ਮਦ ਵਿਚ ਮਦਹੋਸ਼ ਹੋਕੇ, ਅੱਯਾਸ਼ੀ ਵਿਚ ਖਚਿਤ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਕਾਰਿੰਦੇ ਜਨਤਾ ਕੋਲੋਂ ਵੱਢੀ ਲੈ ਕੇ ਪਰਾਇਆ ਹੱਕ ਰੂਪੀ ਮੁਰਦਾਰ ਖਾਂਦੇ ਹਨ। ਕਸਾਈ ਬਣ ਕੇ ਗਊ ਗਰੀਬ ਨੂੰ ਕੋਹਣਾ, ਲੋਕਾਂ ਦੀਆਂ ਧੀਆਂ ਭੈਣਾਂ ਦੀ ਪਤ ਲੁਟਣੀ ਤੇ ਮਾਸੂਮਾਂ ਦੀ ਹੱਤਿਆ ਕਰਨੀ ਉਨ੍ਹਾਂ ਦਾ ਸੁਭਾਵਕ ਕਰਮ ਬਣ ਜਾਂਦਾ ਹੈ। ਗੁਰੂ ਨਿਧੜਕ ਹੋ ਕੇ ਸਮਾਜ ਦੇ ਇਸ ਕੋਹੜ ਨੂੰ ਨੰਗਿਆਂ ਕਰਦਾ ਹੈ। ਜਿਥੇ ਰਾਜ ਸੱਤਾ ਦੇ ਅਧਿਕਾਰੀਆਂ ਨੂੰ ਉਹ ਧ੍ਰਿਕਾਰਦਾ ਹੈ ਉਥੇ ਜਨਤਾ ਨੂੰ ਉਸ ਦੇ ਅਗਿਆਨ ਅੰਧਕਾਰ ਦਾ ਅਹਿਸਾਸ ਕਰਾਉਂਦਾ ਹੈ। ਪਰਾਧੀਨਤਾ ਦਾ ਜੀਵਨ ਜਨਤਾ ਦੇ ਮੱਥੇ ਤੇ ਕਲੰਕ ਦਾ ਟਿੱਕਾ ਹੈ। ਉਸ ਦੇ ਵਿਚਾਰ ਵਿਚ ਨਾਮ ਤੋਂ ਬਿਨਾਂ ਮਨੁੱਖ ਸੰਸਾਰ ਦੇ ਪਦਾਰਥਾਂ ਦੁਆਰਾ ਠਗਿਆ ਜਾਂਦਾ ਹੈ। ਉਸ ਦਾ ਇਹ ਗੁਲਾਮੀ ਦਾ ਜੀਵਨ ਬੇਪਤੀ ਦਾ ਜੀਵਨ ਹੈ। ਅਜਿਹੀ ਬੇਪਤੀ ਵਾਲਾ ਜੀਵਨ ਬਿਤਾਉਣ ਵਾਲੇ ਵਿਅਕਤੀਆਂ ਦਾ ਖਾਣਾ ਪੀਣਾ ਸਭ ਹਰਾਮ ਹੈ।[81]

ਰਾਜਸੀ ਸੱਤਾ ਦੇ ਡਰ ਕਾਰਨ ਲੋਕ ਆਪਣੇ ਜੀਵਨ ਆਦਰਸ਼ ਅਤੇ ਧਾਰਮਿਕ ਕਰਤੱਵ ਨੂੰ ਵੀ ਭੁਲ ਜਾਂਦੇ ਹਨ। ਉਨ੍ਹਾਂ ਵਿਚ ਸੁਤੰਤਰਤਾ ਸਹਿਤ ਆਪਣੇ ਧਾਰਮਿਕ ਅਕੀਦਿਆਂ ਅਨੁਸਾਰ ਸਾਮਾਜਿਕ ਕਰਮਾਂ ਵਿਚ ਪ੍ਰਵਰਤਿਤ ਹੋਣ ਦਾ ਸਾਹਸ ਹੀ ਮੁਕ ਜਾਂਦਾ ਹੈ। ਉਹ ਆਪਣੇ ਸੰਸਕਾਰਾਂ ਅਧੀਨ ਆਪਣੇ ਧਰਮ ਅਤੇ ਵਿਚਾਰਾਂ ਅਨੁਸਾਰ ਕੰਮ ਕਰਨਾ ਚਾਹੁੰਦੇ ਹਨ ਪਰ ਰਾਜਸੀ ਸੱਤਾ ਦਾ ਡਰ ਉਨ੍ਹਾਂ ਨੂੰ ਅਜਿਹਾ ਕਰਨ ਨਹੀਂ ਦਿੰਦਾ। ਇਸ ਲਈ ਉਹ ਬਾਹਰੋਂ ਤਾਂ ਸਮੇਂ ਦੀ ਹਕੂਮਤ ਅਨੁਕੂਲ ਜੀਵਨ ਬਿਤਾਉਣ ਦਾ ਵਿਖਾਵਾ ਕਰਦੇ ਹਨ ਪਰ ਅੰਦਰ ਵੜ ਕੇ ਆਪਣੇ ਧਾਰਮਿਕ ਸੰਸਕਾਰਾਂ ਅਧੀਨ ਪੂਜਾ ਪਾਠ ਵੀ ਕਰਦੇ ਹਨ। ਮਨੁੱਖ ਦੇ ਜੀਵਨ ਦਾ ਇਹ ਦੁਅੰਦ ਪਰਾਧੀਨਤਾ ਦੇ ਭਾਰ ਹੇਠ ਦਬ ਕੇ ਮਰ ਚੁੱਕੀ ਮਨੁੱਖੀ ਜ਼ਮੀਰ ਦਾ ਅਤਿ ਦਰਦਨਾਕ ਪ੍ਰਦਰਸ਼ਨ ਹੈ। ਗੁਰੂ ਨਾਨਕ ਆਸਾ ਦੀ ਵਾਰ ਵਿਚ ਸਮਾਜ ਦਾ ਇਕ ਅਜਿਹਾ ਹੀ ਚਿਤਰ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ ਲੋਕ ਬਾਹਰੋਂ ਤਾਂ ਤੁਰਕਾਂ ਦੀ ਹਕੂਮਤ ਦੇ ਡਰ ਕਾਰਨ ਇਸਲਾਮੀ ਗ੍ਰੰਥਾਂ ਦਾ ਪਾਠ ਕਰਦੇ ਹਨ ਪਰ ਅੰਦਰ ਵੜ ਕੇ ਆਪਣੇ ਧਰਮ ਅਨੁਕੂਲ ਹੀ ਪੂਜਾ ਕਰਦੇ ਹਨ। ਜਿਹ ਗਊ ਮਾਤਾ ਨੂੰ ਪਵਿੱਤਰ ਸਮਝ ਕੇ ਉਸ ਦੇ ਗੋਬਰ ਨਾਲ ਸਾਫ਼ ਕੀਤੇ ਹੋਏ ਚੌਂਕੇ ਨੂੰ ਪਵਿੱਤਰਤਾ ਦਾ ਪ੍ਰਤੀਕ ਮੰਨਦੇ ਹਨ ਉਸ ਗਊ ਮਾਤਾ ਉਤੇ ਹੁਕਮਰਾਨਾ ਵਲੋਂ ਲਗੇ ਹੋਏ ਟੈਕਸ ਤੋਂ ਮੁਕਤ ਹੋਣ ਲਈ ਅਸਮਰਥ ਹਨ। ਇਕ ਪਾਸੇ ਤਾਂ ਉਹ ਆਪਣੇ ਧਰਮ ਅਨੁਕੂਲ ਧੋਤੀ, ਟਿੱਕਾ ਤੇ ਜਪ ਮਾਲਾ ਆਦਿ ਪਹਿਨਦੇ

---

80. ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜਿਆ ਨਾਉ ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ ॥
ਰਾਜੇ ਸੀਹ ਮੁਕਦਮ ਕੁਤੇ ॥
ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ ॥
ਰਤੁ ਪਿਤੁ ਕੁਤਿਹੋ ਚਟਿ ਜਾਹੁ ॥ ਵਾਰ ਮਲਾਰ, 1, ਮ: 1, 1288

81. ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥ ਵਾਰ ਮਾਝ, 1, ਮ: 1, 142

ਹਨ ਪਰ ਦੂਜੇ ਪਾਸੇ ਮਲੇਛਾਂ ਦਾ ਧਾਨ ਵੀ ਖਾਂਦੇ ਹਨ । ਤੁਰਕਾਂ ਦੀ ਬੋਲੀ ਅਤੇ ਪਹਿਰਾਵੇ ਨੂੰ ਵੀ ਇਸ ਡਰ ਅਧੀਨ ਹੀ ਸ੍ਵੀਕਾਰ ਕਰਦੇ ਹਨ । ਜਿਵੇਂ ਕਿਸੇ ਬੀਜ ਦੇ ਦੋ ਟੋਟੇ ਕਰ ਦੇਣ ਨਾਲ ਉਹ ਕਦੇ ਵੀ ਉਗ ਨਹੀਂ ਸਕਦਾ, ਇਸੇ ਤਰ੍ਹਾਂ ਰਾਜਸੀ ਸੱਤਾ ਦੀ ਪਰਾਧੀਨਤਾ ਤੋਂ ਉਪਜੇ ਇਸ ਦੁਅੰਦ ਦੇ ਕਾਰਨ ਮਨੁੱਖ ਦੀ ਆਤਮਿਕ ਅਤੇ ਸਾਮਾਜਿਕ ਪ੍ਰਗਤੀ ਅਸੰਭਵ ਹੋ ਜਾਂਦੀ ਹੈ । ਗੁਰੂ ਦਾ ਸ਼ਬਦ ਲੋਕਾਂ ਦੀ ਇਸ ਕਾਇਰਤਾ ਅਤੇ ਆਤਮਿਕ ਸਰਵਨਾਸ਼ ਦਾ ਅਹਿਸਾਸ ਕਰਾਉਂਦਾ ਹੋਇਆ ਪਾਖੰਡ ਅਤੇ ਪਰਾਧੀਨਤਾ ਵਾਲੇ ਜੀਵਨ ਤੋਂ ਸੁਤੰਤਰਤਾ ਪ੍ਰਾਪਤ ਕਰਨ ਲਈ ਉਤੇਜਿਤ ਕਰਦਾ ਹੈ ।[82]

ਗੁਰੂ ਰਾਜ ਦੀ ਸੱਤਾ ਜਨਤਾ ਦੇ ਹੱਥਾਂ ਵਿਚ ਦੇਣਾ ਚਾਹੁੰਦਾ ਹੈ ।[83] ਪਰ ਇਹ ਰਾਜਸੀ ਸੱਤਾ ਦੇ ਅਧਿਕਾਰੀ ਜਨਤਾ ਦੇ ਸੇਵਕ, ਗ਼ਰੀਬਾਂ ਦੀ ਰਖਿਆ ਕਰਨ ਵਾਲੇ ਨਿਆਇਸ਼ੀਲ ਅਤੇ ਪਰਉਪਕਾਰੀ ਮਹਾਂ ਪੁਰਸ਼ ਹੋਣੇ ਚਾਹੀਦੇ ਹਨ । ਇਸ ਤਰ੍ਹਾਂ ਗੁਰੂ ਆਪਣੀ ਵਿਚਾਰਧਾਰਾ ਅਤੇ ਅਮਲੀ ਜੀਵਨ ਸੰਘਰਸ਼ ਰਾਹੀਂ ਰਾਜਸੀ ਤੌਰ ਤੇ ਮੁਕਤੀ ਪ੍ਰਦਾਨ ਕਰਦਾ ਹੈ ।

ਸੋ ਉਪਰੋਕਤ ਅਧਿਐਨ ਤੋਂ ਅਸੀਂ ਇਸ ਸਿੱਟੇ ਤੇ ਪੁਜਦੇ ਹਾਂ ਕਿ ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਨੇ ਕੇਵਲ ਲੋਕਾਂ ਦਾ ਅਧਿਆਤਮਿਕ ਤੌਰ ਤੇ ਹੀ ਪਥ-ਪ੍ਰਦਰਸ਼ਨ ਕਰਕੇ ਉਨ੍ਹਾਂ ਨੂੰ ਆਤਮਿਕ ਮੁਕਤੀ ਦੀਆਂ ਉਚਤਮ ਸਿਖਰਾਂ ਤਕ ਪਹੁੰਚਾਉਂਦਾ ਹੈ ਬਲਕਿ ਸਮਾਜ ਦੇ ਧਾਰਮਿਕ, ਸਾਮਾਜਿਕ, ਆਰਥਿਕ ਅਤੇ ਰਾਜਸੀ ਖੇਤਰਾਂ ਦੀ ਪਰਾਧੀਨਤਾ ਤੋਂ ਵੀ ਸੁਤੰਤਰਤਾ ਪ੍ਰਦਾਨ ਕਰਦਾ ਹੋਇਆ ਇਕ ਅਜਿਹੇ ਆਦਰਸ਼ਕ ਸਮਾਜ ਦਾ ਨਿਰਮਾਣ ਕਰਨ ਦੀ ਪ੍ਰੇਰਣਾ ਅਤੇ ਬਲ ਪ੍ਰਦਾਨ ਕਰਦਾ ਹੈ ਜਿਸ ਵਿਚ ਜਾਤ ਪਾਤ, ਸੰਪ੍ਰਦਾਇਕਤਾ, ਦੰਭ, ਭੇਖ, ਬੁਤ ਪ੍ਰਸਤੀ, ਅੰਧ ਵਿਸ਼ਵਾਸ਼ ਅਗਿਆਨ, ਗ਼ਰੀਬੀ ਅਤੇ ਕਿਸੇ ਪ੍ਰਕਾਰ ਦੇ ਸ਼ੋਸ਼ਣ ਨੂੰ ਕੋਈ ਥਾਂ ਨ ਮਿਲ ਸਕੇ ਬਲਕਿ ਜਿਸ ਵਿਚ ਹਰ ਵਿਅਕਤੀ ਗੁਰੂ ਦੇ ਸ਼ਬਦ ਦੀ ਅਗਵਾਈ ਵਿਚ ਸੱਚਾਈ, ਪਿਆਰ, ਦਇਆ, ਖਿਮਾ, ਸੰਤੋਖ, ਸ਼ਰਮ, ਤਰਸ, ਨਿਡਰਤਾ, ਸੇਵਾ, ਸਿਮਰਨ ਅਤੇ ਪਰਉਪਕਾਰ ਦਾ ਜੀਵਨ ਬਿਤਾਉਂਦਾ ਹੋਇਆ ਪਰਮ ਜੋਤਿ ਪਰਮਾਤਮਾ ਦੀ ਪ੍ਰਾਪਤੀ ਦੇ ਸਰਵਉੱਚ ਜੀਵਨ ਲਕਸ਼ ਨੂੰ ਪ੍ਰਾਪਤ ਕਰ ਸਕੇ ।

---

82. ਵਾਰ ਆਸਾ, 1, ਮ: 1, 468

83. ਰਾਜਾ ਤਖਤ ਟਿਕੈ ਗੁਣੀ ਭੈ ਪੰਚਾਇਣ ਰਤ ॥ ਮਾਰੂ, 1, 992

# ਉਪਸੰਹਾਰ

(1) ਵਿਸ਼ਵ ਤੇ ਭਾਰਤੀ ਧਾਰਮਿਕ ਸਾਹਿਤ ਵਿਚ ਗੁਰੂ ਸੰਕਲਪ ਦੀ ਇਕ ਵਿਰਾਟ ਪਰੰਪਰਾ ਉਪਲਬਧ ਹੁੰਦੀ ਹੈ। ਵੈਦਿਕ ਕਾਲ ਵਿਚ ਰਿਸ਼ੀ ਮੁਨੀ, ਪੁਰੋਹਿਤ, ਆਚਾਰਯ ਆਦਿ ਗੁਰੂ ਰੂਪ ਵਿਚ ਲੋਕਾਂ ਦੀ ਨਿਸ਼ਠਾ ਦਾ ਕੇਂਦਰ ਰਹੇ ਹਨ। ਉਪਨਿਸ਼ਦਾਂ ਵਿਚ ਬ੍ਰਹਮ-ਨਿਸ਼ਠ ਗੁਰੂ, ਬੋਧਾਂ ਵਿਚ ਮਹਾਤਮਾ ਬੁੱਧ, ਅਰਹਤ, ਅਤੇ ਬੋਧੀਸੱਤਵ, ਜੈਨੀਆਂ ਵਿਚ ਤੀਰਥੰਕਰ ਗੀਤਾ ਵਿਚ ਅਵਤਾਰ ਦੇ ਰੂਪ ਵਿਚ ਸ੍ਰੀ ਕ੍ਰਿਸ਼ਨ, ਸਿੱਧਾਂ, ਨਾਥਾਂ ਅਤੇ ਯੋਗੀਆਂ ਵਿਚ ਯੋਗ ਵਿਦਿਆ ਵਿਚ ਨਿਪੁੰਨ ਯੋਗੀ ਅਤੇ ਨਾਥ, ਅਤੇ ਸੰਤਾਂ ਵਿਚ ਅਨੁਭਵੀ ਅਧਿਆਤਮਿਕ ਪੁਰਸ਼ ਗੁਰੂ ਦੇ ਰੂਪ ਵਿਚ ਜਨਤਾ ਦਾ ਪਥ ਪ੍ਰਦਰਸ਼ਨ ਕਰਦੇ ਰਹੇ ਹਨ। ਮੁਸਲਮਾਨਾਂ ਅਤੇ ਸੂਫ਼ੀ ਫ਼ਕੀਰਾਂ ਵਿਚ ਨਬੀ, ਰਸੂਲ, ਔਲੀਆਂ, ਪੀਰ ਅਤੇ ਮੁਰਸ਼ਦ ਆਦਿ ਗੁਰੂ ਰੂਪ ਵਿਚ ਸਵੀਕ੍ਰਿਤ ਹੋਏ ਹਨ।

(2) ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦਾ ਸਰੂਪ ਕਈ ਪੱਖਾਂ ਤੋਂ ਉਪਰੋਕਤ ਭਾਰਤੀ ਪਰੰਪਰਾ ਨਾਲ ਮਿਲਦਾ ਵੀ ਹੈ ਅਤੇ ਉਸ ਨਾਲੋਂ ਭਿੰਨਤਾ ਵੀ ਰਖਦਾ ਹੈ। ਇਸ ਵਿਚ ਈਸ਼ਵਰ ਨੂੰ ਹੀ ਮੂਲ ਰੂਪ ਵਿਚ ਗੁਰੂ ਕਿਹਾ ਗਿਆ ਹੈ। ਪਰਮਾਤਮਾ ਦੇ ਗੁਰੂ ਹੋਣ ਦੀ ਇਹ ਮਾਨਿਅਤਾ ਹਿੰਦੂ, ਈਸਾਈ ਅਤੇ ਇਸਲਾਮ ਆਦਿ ਪ੍ਰਮੁਖ ਧਰਮਾਂ ਵਿਚੋਂ ਵੀ ਉਪਲਬਧ ਹੁੰਦੀ ਹੈ ਪਰ ਗੁਰੂ ਗ੍ਰੰਥ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਹੋਰ ਧਰਮਾਂ ਦੀ ਨਿਸਬਤ ਇਸ ਸਿੱਧਾਂਤ ਤੇ ਵਧੇਰੇ ਬਲ ਦਿੱਤਾ ਗਿਆ ਹੈ। ਇਥੋਂ ਤਕ ਕਿ ਈਸ਼ਵਰ ਦਾ ਨਾਂ "ਵਾਹਿਗੁਰੂ" ਜੋ ਸਿੱਖ ਧਰਮ ਵਿਚ ਗੁਰੂ ਮੰਤਰ ਦੇ ਰੂਪ ਵਿਚ ਸਵੀਕ੍ਰਿਤ ਹੈ, ਵੀ ਉਸ ਦੇ ਗੁਰਤਾ ਦੇ ਗੁਣ ਉਤੇ ਹੀ ਆਧਾਰਿਤ ਕੀਤਾ ਗਿਆ ਹੈ। ਪਰਮਾਤਮਾ ਗੁਰੂ ਦਾ ਵੀ ਗੁਰੂ ਹੈ। ਗੁਰੂਆਂ ਨੂੰ ਉਹ ਆਪਣਾ ਗਿਆਨ ਰਹੱਸ-ਅਨੁਭੂਤੀ ਦੀ ਅਵਸਥਾ ਵਿਚ ਪ੍ਰਦਾਨ ਕਰਦਾ ਹੈ ਅਤੇ ਵਿਸ਼ਵ ਵਿਚ ਉਸ ਦੇ ਗਿਆਨ ਦੀ ਅਭਿਵਿਅਕਤੀ ਪ੍ਰਮੁਖ ਰੂਪ ਵਿਚ ਕੇਵਲ ਗੁਰੂ ਦੇ ਮਾਧਿਅਮ ਰਾਹੀਂ ਹੀ ਹੁੰਦੀ ਹੈ।

(3) ਗੁਰੂ ਗ੍ਰੰਥ ਬਾਣੀ ਅਨੁਸਾਰ ਗੁਰੂ ਦੇਹਧਾਰੀ ਵੀ ਹੋ ਸਕਦਾ ਹੈ। ਗੁਰੂ ਦਾ ਇਹ ਦੇਹਧਾਰੀ ਸਰੂਪ ਭਾਰਤੀ ਪਰੰਪਰਾ ਦੇ ਅਨੁਰੂਪ ਹੈ ਪਰ ਗੁਰਮਤਿ ਦੀ ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਗੁਰੂ ਲਈ ਪਰਮਾਤਮਾ ਨਾਲ ਤਦਰੂਪ ਹੋਣਾ ਪਰਮ ਆਵੱਸ਼ਕ ਹੈ। ਇਸ ਲਈ ਗੁਰੂ ਭਾਵੇਂ ਮਨੁੱਖ ਰੂਪ ਵਿਚ ਹੀ ਦਿਖਾਈ ਦਿੰਦਾ ਅਤੇ ਸੰਸਾਰ ਦੇ ਪਰਉਪਕਾਰੀ ਕੰਮਾਂ ਵਿਚ ਪ੍ਰਵਿਰਤ ਪ੍ਰਤੀਤ ਹੁੰਦਾ ਹੈ ਪਰ ਵਾਸਤਵ ਵਿਚ ਉਹ ਮਨੁੱਖੀ ਸਰੀਰ ਵਿਚ ਨਿਰੰਜਨ ਸਰੂਪ ਹੈ।

(4) ਗੁਰੂ ਭਾਰਤੀ ਪਰੰਪਰਾ ਅਨੁਸਾਰ ਈਸ਼ਵਰ ਦਾ ਅਵਤਾਰ ਨਹੀਂ ਸਗੋਂ ਪਰਮਾਤਮਾ ਦੀ ਗਿਆਨ ਜੋਤੀ ਹੀ ਉਸ ਦੀ ਆਤਮਾ ਵਿਚ ਅਵਤ੍ਰਿਤ ਹੁੰਦੀ ਹੈ। ਗੁਰੂ ਗ੍ਰੰਥ ਅਨੁਸਾਰ ਇਹ ਜੋਤੀ ਇਕ ਸਰੀਰ ਵਿਚੋਂ ਦੂਜੇ ਸਰੀਰ ਵਿਚ ਜਾਣ ਦੀ ਪੂਰਨ ਸਮਰਥਾ ਰਖਦੀ ਹੈ ਅਤੇ ਅਜਿਹਾ ਕਰਨ ਵਿਚ ਉਸ ਦੀ ਪੂਰਨਤਾ ਵਿਚ ਕੋਈ ਫ਼ਰਕ ਨਹੀਂ ਪੈਂਦਾ। ਗੁਰੂ ਗ੍ਰੰਥ ਸਾਹਿਬ ਵਿਚ ਉਲਿਖਤ ਇਹ ਸਿੱਧਾਂਤ, ਵਿਸ਼ਵ ਦੇ ਹੋਰ ਹਿੰਦੂ, ਬੁਧ, ਈਸਾਈ, ਅਤੇ ਇਸਲਾਮ ਆਦਿ ਪ੍ਰਮੁਖ ਧਰਮਾਂ ਵਿਚ ਉਪਲਬਧ ਨਹੀਂ ਹੁੰਦਾ।

(5) ਗੁਰੂ ਗ੍ਰੰਥ ਸਾਹਿਬ ਅਨੁਸਾਰ ਗੁਰੂ ਆਪਣੀ ਘਾਲ ਕਮਾਈ ਨਾਲ ਹੀ ਗੁਰੂ ਦੀ ਪੱਦਵੀ ਤੇ ਪੁਜਦਾ ਹੈ। ਇਹ ਪੱਦਵੀ ਜਾਂ ਤਾਂ ਪਰਮਾਤਮਾ ਉਸ ਨੂੰ ਆਪ ਬਖਸ਼ਦਾ ਹੈ ਜਾਂ ਉਹ ਇਸ ਅਧਿਕਾਰ ਨੂੰ ਆਪਣੇ ਪੂਰਵਵਰਤੀ ਗੁਰੂ ਪਾਸੋਂ ਹੀ ਪ੍ਰਾਪਤ ਕਰਦਾ ਹੈ। ਪਹਿਲੀ ਅਵਸਥਾ ਵਿਚ ਪਰਮਾਤਮਾ ਦੀ ਆਪਣੀ ਗਿਆਨ ਜੋਤੀ ਦਾ ਗੁਰੂ ਦੀ ਆਤਮਾ ਵਿਚ ਪ੍ਰਕਾਸ਼ ਹੁੰਦਾ ਹੈ ਅਤੇ ਦੂਜੀ ਅਵਸਥਾ ਵਿਚ ਗੁਰੂ ਦੀ ਇਹ ਪਰਮਾਤਮ ਸਰੂਪ ਜੋਤੀ ਸਿੱਖ ਦੇ ਹਿਰਦੇ ਵਿਚ ਪ੍ਰਵੇਸ਼ ਕਰਦੀ ਹੈ। ਇਸ ਲਈ ਗੁਰੂ ਈਸ਼ਵਰ ਦਾ ਨਿਯੁਕਤ ਕੀਤਾ ਹੋਇਆ ਇਕ ਪੂਰਨ ਅਧਿਕਾਰ ਸੱਤਾ ਸੰਪੰਨ ਵਿਅਕਤੀ ਹੁੰਦਾ ਹੈ ਜਿਸ ਦਾ ਸੰਸਾਰ ਵਿਚ ਹਰ ਕਰਮ ਅਤੇ ਬੋਲ ਈਸ਼ਵਰੀ ਇੱਛਾ ਅਤੇ ਹੁਕਮ ਅਨੁਸਾਰ ਹੁੰਦਾ ਹੈ।

(6) ਗੁਰੂ ਗ੍ਰੰਥ ਸਾਹਿਬ ਅਨੁਸਾਰ ਗੁਰੂ ਦਾ ਮੂਲ ਰੂਪ 'ਸ਼ਬਦ' ਹੈ। 'ਸ਼ਬਦ' ਨੂੰ ਗੁਰੂ ਗ੍ਰੰਥ ਬਾਣੀ ਵਿਚ ਬ੍ਰਹਮ, ਉਸ ਦੇ ਗਿਆਨ ਦੀ ਅਨੁਭੂਤੀ (ਅਨਹਦ ਅਵਸਥਾ) ਅਤੇ ਇਸ ਅਨੁਭੂਤੀ ਦੀ ਅਭਿਵਿਅਕਤੀ ਅਥਵਾ ਗੁਰੂ ਉਪਦੇਸ਼ (ਗੁਰਬਾਣੀ) ਦੇ ਰੂਪ ਵਿਚ ਪ੍ਰਯੋਗ ਕੀਤਾ ਗਿਆ ਹੈ। ਇਸ ਤੋਂ ਇਲਾਵਾ ਉਸ ਦੀ ਉਸ ਦੀ ਨਾਮ ਅਤੇ ਹੁਕਮ ਨਾਲ ਤਦਰੂਪਤਾ ਨੂੰ ਵਿਅਕਤੀ ਕਰਦੇ ਹੋਏ ਈਸ਼ਵਰ ਦੇ ਪ੍ਰਕਾਸ਼ਨ (revelation) ਦੇ ਅਰਥਾਂ ਵਿਚ ਵੀ ਸਵੀਕਾਰ ਕੀਤਾ ਗਿਆ ਹੈ।

(7) ਪ੍ਰਕਾਸ਼ਨ ਦੇ ਅਰਥਾਂ ਵਿਚ 'ਸ਼ਬਦ' ਦਾ ਸੰਕਲਪ ਇਕ ਵਿਸ਼ਵ-ਵਿਆਪੀ ਸੰਕਲਪ ਹੈ। ਇਸ ਦਾ ਮੂਲ ਸ੍ਰੋਤ ਈਸ਼ਵਰ ਦਾ ਸਤ-ਚਿਤ-ਆਨੰਦ ਸਰੂਪੀ ਸੁਭਾ ਹੈ। ਵਿਸ਼ਵ ਦੇ ਪ੍ਰਮੁਖ ਧਰਮਾਂ ਵਿਚ ਆਮ ਤੌਰ ਤੇ ਇਸ ਦੇ ਸਾਧਾਰਨ ਅਤੇ ਵਿਸ਼ੇਸ਼ ਦੋ ਰੂਪ ਮਿਲਦੇ ਹਨ। ਸਾਧਾਰਨ ਸ਼ਬਦ ਵਿਚ ਈਸ਼ਵਰ ਵਿਸ਼ਵ ਅਤੇ ਉਸ ਦੇ ਪ੍ਰਕ੍ਰਿਤਕ ਦੈਵੀ ਨਿਯਮਾਂ ਦੇ ਮਾਧਿਅਮ ਰਾਹੀਂ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ ਅਤੇ ਵਿਸ਼ੇਸ਼ ਸ਼ਬਦ ਵਿਚ ਉਹ ਅਵਤਾਰਾਂ ਰਾਹੀਂ, ਰਹੱਸ-ਅਨੁਭੂਤੀ ਰਾਹੀਂ, ਰਹੱਸ-ਅਨੁਭੂਤੀ ਦੀ ਅਭਿਵਿਅਕਤੀ ਅਰਥਾਤ ਧਾਰਮਿਕ ਗ੍ਰੰਥਾਂ ਰਾਹੀਂ, ਈਸ਼ਵਰ ਦੇ ਸ਼ਬਦ ਅਰਥਾਤ ਈਸਾ ਦੇ ਵਿਅਕਤਿਤ੍ਵ ਰਾਹੀਂ, ਨਬੀਆਂ ਪੈਗੰਬਰਾਂ ਅਤੇ ਔਲੀਆਂ ਨੂੰ ਹੋਏ ਇਲਹਾਮ ਅਥਵਾ ਵਹੀ ਰਾਹੀਂ ਅਤੇ ਗੁਰੂ ਦੇ ਰੂਪ ਵਿਚ ਕਿਸੇ ਪੂਰਨ ਆਤਮਾ ਰਾਹੀਂ ਅਭਿਵਿਅਕਤ ਕਰਦਾ ਹੈ।

(8) ਗੁਰੂ ਗ੍ਰੰਥ ਬਾਣੀ ਅਨੁਸਾਰ ਸ਼ਬਦ ਭਾਵੇਂ ਰਹੱਸ-ਅਨੁਭੂਤੀ ਦੀ ਅਵਸਥਾ ਵਿਚ ਹੀ ਪ੍ਰਾਪਤ ਹੁੰਦਾ ਹੈ, ਪਰ ਇਸ ਪ੍ਰਕਾਸ਼ਨ ਵਿਚ ਵਖ ਵਖ ਸਮੇਂ ਵਖ ਵਖ ਸਾਮਾਜਿਕ ਪਰਿਸਥਿਤੀਆਂ ਦਾ ਭਾਗ ਵੀ ਮਹੱਤਵਪੂਰਨ ਹੈ। ਪਰ ਹਰ ਹਾਲਤ ਵਿਚ ਗੁਰੂ ਦੀ ਰਹੱਸ-ਅਨੁਭੂਤੀ ਦੀ ਅਵਸਥਾ ਸਦਾ ਹੀ ਕਾਇਮ ਰਹਿੰਦੀ ਹੈ। ਈਸਾਈ ਮਤ ਵਿਚ ਸ਼ਬਦ ਦਾ ਕੇਂਦਰੀ ਬਿੰਦੂ (locus) ਈਸਾ ਦੇ ਵਿਅਕਤਿਤ੍ਵ ਵਿਚ ਨਿਹਿਤ ਹੋਣ ਦੀ ਮਾਨਿਅਤਾ ਦੇ ਉਲਟ, ਸ਼ਬਦ ਦਾ ਇਹ ਕੇਂਦਰੀ ਬਿੰਦੂ ਗੁਰੂ ਦੀ ਗਿਆਨ ਸਰੂਪ ਆਤਮਾ ਵਿਚ ਹੁੰਦਾ ਹੈ। ਸ਼ਬਦ ਦੇ ਇਸਲਾਮਿਕ ਵਿਧਾਨ ਵਿਚ ਵਹੀ ਜਾਂ ਇਲਹਾਮ ਦੀ ਬਜਾਏ ਗੁਰੂ ਨੂੰ ਇਹ ਸ਼ਬਦ ਰਹੱਸ-ਅਨੁਭੂਤੀ ਦੀ ਅਵਸਥਾ ਵਿਚ ਹੀ ਪ੍ਰਾਪਤ ਹੁੰਦਾ ਹੈ।

(9) ਗੁਰੂ ਗ੍ਰੰਥ ਸਾਹਿਬ ਦੀ ਪ੍ਰਮਾਣਿਕਤਾ ਦਾ ਸੰਕਲਪ ਵੀ ਵੇਦ, ਅੰਜੀਲ ਅਤੇ ਕੁਰਾਨ ਨਾਲੋਂ ਵਖਰਾ ਹੈ। ਭਾਵੇਂ ਲਗ ਭਗ ਸਾਰੇ ਹੀ ਧਾਰਮਿਕ ਗ੍ਰੰਥ ਮੂਲ ਰੂਪ ਵਿਚ ਈਸ਼ਵਰ ਦੇ ਹੀ ਬਚਨ ਕਹੇ ਜਾਂਦੇ ਹਨ ਪਰ ਵੇਦਾਂ ਸੰਬੰਧੀ ਕੁਝ ਵਿਦਵਾਨਾਂ ਦੁਆਰਾ ਪ੍ਰਚਲਿਤ

ਮਾਨਿਅਤਾ ਦੇ ਪ੍ਰਤਿਕੂਲ ਗੁਰੂ ਗ੍ਰੰਥ ਸਾਹਿਬ ਈਸ਼ਵਰ ਦੇ ਆਪਣੇ ਹੱਥਾਂ ਦੀ ਕਿਰਤ ਨਹੀਂ ਅਤੇ ਨਾ ਹੀ ਇਹ ਭੌਤਿਕ ਦ੍ਰਿਸ਼ਟੀ ਤੋਂ ਅਨਾਦੀ ਹੀ ਕਹੀ ਜਾ ਸਕਦੀ ਹੈ। ਗੁਰੂ ਗ੍ਰੰਥ ਬਾਣੀ ਕੁਰਾਨ ਮਜੀਦ ਜਾਂ ਬਾਈਬਲ ਵਾਂਗ ਕਿਸੇ ਫ਼ਰਿਸ਼ਤੇ ਦੀ ਸਹਾਇਤਾ ਨਾਲ ਪ੍ਰਾਪਤ ਹੋਈ ਰਚਨਾ ਵੀ ਨਹੀਂ ਕਹੀ ਜਾ ਸਕਦੀ ਬਲਕਿ ਗੁਰੂਆਂ ਤੇ ਸੰਤਾਂ ਦੇ ਈਸ਼ਵਰ ਨਾਲ ਸਿੱਧੀ ਇਕਰੂਪਤਾ ਦਾ ਸਿੱਟਾ ਹੈ। ਇਸ ਦੀ ਪ੍ਰਮਾਣਿਕਤਾ ਇਸ ਦੀ ਆਪਣੀ ਸ੍ਵੈ-ਸੂਚਕਤਾ ਅਤੇ ਗੁਰੂਆਂ ਦੇ ਆਪਣੇ ਹੱਥੀਂ ਸੰਪਾਦਿਤ ਹੋਣ ਕਰਕੇ ਹੈ। ਇਹ ਗੱਲ ਹੋਰ ਧਾਰਮਿਕ ਗ੍ਰੰਥਾਂ ਦੇ ਸੰਬੰਧ ਵਿਚ ਪੂਰਨ ਰੂਪ ਨਾਲ ਨਹੀਂ ਕਹੀ ਜਾ ਸਕਦੀ।

(10) ਗੁਰੂ ਦਾ ਪ੍ਰਮੁਖ ਕਰਤੱਵ ਉਪਰੋਕਤ ਗਿਆਨ ਰਾਹੀਂ ਸਿੱਖ ਦੇ ਅਗਿਆਨ ਅੰਧਕਾਰ ਦਾ ਵਿਨਾਸ਼ ਕਰਕੇ ਉਸ ਨੂੰ ਸਹਜ ਅਵਸਥਾ ਪ੍ਰਦਾਨ ਕਰਨਾ ਹੈ। ਉਹ ਇਕ ਮਧਿਅਸਥ ਦੇ ਰੂਪ ਵਿਚ ਕਈ ਸਾਧਨਾ ਰਾਹੀਂ ਸਿੱਖ ਦੇ ਵਿਅਕਤਿਤ੍ਵ ਵਿਚ ਇਹ ਆਤਮਿਕ ਪਰਿਵਰਤਨ ਲਿਆਉਂਦਾ ਹੈ। ਇਸ ਸੰਬੰਧ ਵਿਚ ਗੁਰੂ ਦੀ ਪ੍ਰਮਾਣਿਕਤਾ ਦਾ ਪ੍ਰਮੁਖ ਆਧਾਰ ਉਸ ਦੀ ਆਪਣੀ ਈਸ਼ਵਰ ਨਾਲ ਤਦਰੂਪਤਾ ਹੈ ਤੇ ਇਸੇ ਲਈ ਉਹ ਪਰਮਾਤਮਾ ਦੇ ਸਾਰੇ ਗੁਣਾਂ ਅਤੇ ਸ਼ਕਤੀਆਂ ਦੀ ਸਾਕਾਰ ਮੂਰਤ ਹੁੰਦਾ ਹੈ।

ਅਗਿਆਨ ਅੰਧਕਾਰ ਵਿਚ ਜੀਵ ਆਪਣੀ ਵਖਰੀ ਹਉਮੈ ਕਾਰਨ ਮਾਇਆ ਦੇ ਤ੍ਰੈਗੁਣੀ ਪ੍ਰਭਾਵ ਅਧੀਨ ਵਿਕਾਰਾਂ ਦੀ ਅੱਗ ਵਿਚ ਸੜਦਾ ਹੋਇਆ ਜਨਮ ਮਰਨ ਦੇ ਚੱਕਰ ਵਿਚ ਭਟਕਦਾ ਹੈ. ਪਰ ਗੁਰੂ ਦੁਆਰਾ ਸਹਜ ਪ੍ਰਾਪਤੀ ਉਪਰੰਤ ਉਹ ਗੁਰਮੁਖ, ਬ੍ਰਹਮ ਗਿਆਨੀ ਅਤੇ ਪੂਰਨ ਸੰਤ ਦੀ ਅਵਸਥਾ ਨੂੰ ਪ੍ਰਾਪਤ ਕਰਦਾ ਹੋਇਆ ਸਤ-ਚਿਤ ਆਨੰਦ ਸਰੂਪ ਹੀ ਬਣ ਜਾਂਦਾ ਹੈ। ਪਰ ਅਜਿਹੀ ਅਵਸਥਾ ਵਿਚ ਪੁਜਣ ਤੋਂ ਪਹਿਲਾਂ ਸਿੱਖ ਨੂੰ ਗੁਰੂ ਦੇ ਨਿਰਦੇਸ਼ਨ ਅਧੀਨ ਸਿਮਰਨ ਅਤੇ ਸੇਵਾ ਦੁਆਰਾ ਆਪਣੇ ਆਪ ਨੂੰ ਗੁਰੂ ਅੱਗੇ ਸਮਰਪਿਤ ਕਰਨਾ ਪੈਂਦਾ ਹੈ।

(11) ਗੁਰੂ ਦਾ ਗਿਆਨ ਹੀ ਮੁਕਤੀ ਹੈ। ਇਸ ਲਈ ਜਿਥੇ ਉਹ ਗਿਆਨ ਦਾਤਾ ਹੈ ਉਥੇ ਉਹ ਮੁਕਤੀ ਦਾਤਾ ਵੀ ਹੈ। ਇਹ ਮੁਕਤੀ ਨਿਰੀ ਮਨੁੱਖ ਦੀ ਆਤਮਿਕ ਸੁਤੰਤਰਤਾ ਹੀ ਨਹੀਂ ਸਗੋਂ ਸਾਮਾਜਿਕ ਸੁਤੰਤਰਤਾ ਵੀ ਹੈ। ਗੁਰੂ ਸਮਾਜ ਦੇ ਧਾਰਮਿਕ, ਸਾਮਾਜਿਕ, ਆਰਥਿਕ, ਅਤੇ ਰਾਜਨੀਤਿਕ ਖੇਤਰਾਂ ਵਿਚ ਆਪਣੀ ਯੋਗ ਅਗਵਾਈ ਅਤੇ ਅਮਲੀ ਜੀਵਨ ਦੇ ਰੂਪ ਵਿਚ ਸਮਾਜ ਵਿਦਰੋਹੀ ਦੁਸ਼ਟ ਸ਼ਕਤੀਆਂ ਨਾਲ ਸੰਘਰਸ਼ ਕਰਦਾ ਹੋਇਆ ਇਕ ਅਜਿਹਾ ਸੁਤੰਤਰਤਾ ਵਾਤਾਵਰਣ ਪੈਦਾ ਕਰ ਦਿੰਦਾ ਹੈ ਜਿਸ ਨਾਲ ਆਤਮਿਕ ਸੁਤੰਤਰਤਾ ਦੀ ਪ੍ਰਾਪਤੀ ਜੋ ਕਿ ਮੁਕਤੀ ਦੀ ਸਿਖਰ ਹੈ, ਸੁਭਾਵਕ ਹੀ ਸੰਭਵ ਹੋ ਜਾਂਦੀ ਹੈ।

## ਪੁਸਤਕ ਸੂਚੀ
## (Bibliography)

**English**


1. Arthur Avalon : Principles of Tantras ; Ganesh & Co. Ltd., Madras-17, 1960, 3rd Edition.
2. A.J. Wensinck : Encyclopedia of Islam; London, 1936.
3. A.J. Arberry : Revelation and Reason in Islam ; George Allen & Unwin Ltd., London, 1957.
4. A. Guillaume : Islam; Cassel & Co. Ltd., 35, Red Lion Square, London, WC 1, 1936, 2nd Edition.
5. B. Bhattacharya : An Introduction to Buddhist Esotericism; The Chowkhamba Sanskrit Series Office, Gopal Mandir Lane, Varanasi, 1964, 2nd Edition.
6. Charles Illiot : Hinduism & Buddhism (Vol. I) ; Routledge & Kegan Paul Ltd., Broadway House, 68-74, Carter Lane, London Ec. 4, 1962, Ist Edition.
7. Dayanand Bhargava : Jain Ethics : Sunderlal Jain Moti Lal Banarsi Dass, Bungalow Road, Jawahar Nagar, Delhi-7, 1968, Ist Edition.
8. Darshan Singh (Dr.) : The Bhakti Tradition in India and the Sikh Gurus ; Punjab Publishers, 15-A, Chandigarh, 1968.
9. Duncun Greenleese : The Gospel of Guru Granth Sahib ; The Theosophical Publishing House, Adyer, Madras, 1963.
10. D.D. Runes : Dictionery of Philosophy, Tolowa, N.J. 1966.
11. Evelyn Uuderhill : Mysticism; Methuen & Co. Ltd., London, 1922.
12. Emil Brunner : Revelation and Reason; Westminister

Press, Philadelphia, 1946. (Translated by Olive Wyon)

13. Ernest Trump (Dr.) The Adi Granth (Tr) : WM.N. Allen & Co. 13, Waterloo Place, Pall Mall, S.W. London, 1877.
14. F.Rahman : Prophecy in Islam; George Allen & Ltd., Ruskin House, Museum Street, London, 1958, lst Edition.
15. F.E. Keay : Kabir and His Followers; Oxford, 1931
16. Gopal Singh Dardi (Dr.) : Sri Guru Granth Sahib (English Version); Gur Das Kapoor & Sons Pvt. Ltd., Delhi 1960.
17. G. Earnest Wright God Who Acts; SCM Press Ltd., 56, Bloomsbury Streat, London, 1956.
18. Hardyal : A Bodhisattva Doctrine in Buddhist Sanskrit Literature; Kegan, Paul, Trench, Trubner & Co. Ltd., Broadway House, 68-74, Carter Lane, Ec. London, 1932.
19. H.D. Mc Donld : Ideas of Revelation; Macmillon & Co. Ltd., New York, 1959.
20. H.D. Mcdonld : Theories of Revelation; George Allen & Unwin Ltd., Ruskin House, Museum Street, London, 1963.
21. Haridas Bhattacharya : The Cultural Heritage of India (Vol. IV) : The Ramakrishna Mission Institute of Culture, Calcutta, 1956, 2nd Edition.
22. J. Gonda : Change and Continuity in Indian Religion; Mouton & Co. The Hague, 1965.
23. J.N. Farquhar : The Crown of Hinduism; Oxford, 1913.
24. Jodh Singh (Bhai) : Gospel of Guru Nanak (Compilation); Language Department, Patiala, 1969.
25. James Hastings : Encyclopedia of Religion and Ethics; Charles Scribner's Sons, New York, 1908.
26. John Baillie : The Idea of Revelation in Recent Thought; Columbia University Press, New York, 1956.

27. K. Satchidananda Murthy : Revelation and Reason in Advaita Vedanta; Asia Publishing House, Bombay, 1959.
28. Karl Jaspers : Philosophical Faith and Revelation; Harper & Row, New York, 1967. (Translated by E.B. Ashton)
29. Kirpal Singh : Naam or Word; Ruhani Satsang, Sawan Ashram, Gurmandi, Delhi-7, 1965, 2nd Indian Edition.
30. K. Barth : Church Dogmatics (Translated by G.T. Thomson); T & T Clark, Edinburgh, 1936.
31. L. Harold D. Walt : A Theology of the Living Church; Happer & Row Publishers, 49 East 33rd Street, New York, 16 N.Y., 1968, 2nd Edition.
32. M.M. Williams : A Sanskrit English Dictionery, Oxford, 1994.
33. Mohammed Ali (Maulana) : The Religion of Islam; S. Chand & Co. Ram Nagar, New Delhi-55.
34. Paul Edwards : Encyclopedia of Philosophy : The Macmillan Company, New York, 1967
35. Radhakamal Mukerjee (Dr) : The Theory and Art of Mysticism; Asia Publishing House, Bombay, 1947. Ist Indian Edition.
36. R.K. Mookerji (Dr) Hindu Civilization; Bharatiya vidya Bhavan, Chaupatty, Bombay, 1947.
37. Rabinder Nath Tagore :One Hundred Poems of Kabir; Macmillan & Co. Ltd., London, 1962.
38. R.M. Buck : Cosmis Consciousness, New York, 1961.
39. Rosenthal : A Dictionery of Philosophy, Mosco, 1967.
40. R.D. Ranade : Mysticism in Maharashtra ; Poona 1933.
41. Ralph. T.H. Griffith : Hymns of Rig Veda (Translation) : Chowkhamba Sanskrit Series Office, Varanasi, 1963, 4th Edition.
42. Ralph. T.H. Griffith : Hymns of Athurveda (Translation): Sankrit Book Depot, Kachauri Gali,

Varanasi, 1962, 4th Edition. 3rd Edition.

43. Rudolph Otto : Mysticism East and West, Collier Books (The Crowell Collier Publishing Company) New York, N. Y., 1962, First Collier Books Edition.

44. Surinder Singh Kohli (Dr) : Outlines of Sikh Thought; Punjabi Prakashk. 6268/6, Dev Nagar, Karol Bagh, New Delhi-5, 1966.

45. Surinder Singh Kohli (Dr) : A Critical Study of Adi Granth; Punjabi Writers Cooperative Industrial Society Ltd., 7 Beaden Pura, Karol Bagh, New Delhi, 1961.

46. Sher Singh (Dr.) Philosophy of Sikhism, Sikh University Press, Lahore, 1944.

47. S.G.F. Brandon : A Dictionery of Comparative Religion; Weidenfield & Nicolson, 5, Winsley Street, London W. 1, 1970.

48. Thomas Patric Hughes : A Dictionery of Islam; W.H. & Co., 100 Southwark Street, London, 1935.

49. Teja Singh : Essays in Sikhism; Sudarshan Press, Amritsar, 1944.

50. Thomas F.O. Dea : The Sociology of Religion; Prentice Hall of India Pvt. Ltd., New Delhi, 1969.

51. V.G. Rahurkar : The Seers of the Rig Veda; University of Poona, Ganeshkhind, 1964, Ist Edition.

52. William Temple : Nature, Man and God; Macmillan & Co. Ltd., New York, 1960.

53. W.H. Mcleod : Guru Nanak and the Sikh Religion; London, 1968.

54. William Benton : Encyclopedia of Brittanica, London, 1966.

55. W.T. Stace : Mysticism & Philosophy; New York, 1960.

# ਹਿੰਦੀ.

## ਉਪਨਿਸ਼ਦ


1. ਮੁੰਡਕ ਉਪਨਿਸ਼ਦ : ਗੀਤਾ ਪ੍ਰੈਸ, ਗੋਰਖਪੁਰ
2. ਕਠ ਉਪਨਿਸ਼ਦ : ,,
3. ਮਾਂਡੂਕਯ ਉਪਨਿਸ਼ਦ : ,,
4. ਛਾਂਦੋਗਯ ਉਪਨਿਸ਼ਦ : ,,
5. ਬ੍ਰਿਹਦਾਰਣਯਕ ਉਪਨਿਸ਼ਦ : ,,
6. ਐਤਰੇਯ ਉਪਨਿਸ਼ਦ : ,,
7. ਸ਼ਵੇਤਾਸ਼ਵਤਰ ਉਪਨਿਸ਼ਦ : ,,
8. ਕੇਨ ਉਪਨਿਸ਼ਦ : ,,
9. ਸਤਯੇਂਦ੍ਰ (ਡਾ.) : ਮਧਯਯੁਗੀਨ ਹਿੰਦੀ ਸਾਹਿਤਯ ਕਾ ਲੋਕ ਤਾਤਵਿਕ ਅਧਯਯਨ ; ਵਿਨੋਦ ਪੁਸਤਕ ਮੰਦਿਰ ਆਗਰਾ; 1960, ਪੰਜਵਾਂ ਸੰਸਕਰਣ ।
10. ਸੁਦਰਸ਼ਨ ਸਿੰਘ ਮਜੀਠੀਆ (ਡਾ.) : ਸੰਤ ਸਾਹਿਤਯ : ਰੂਪ ਕਮਲ ਪ੍ਰਕਾਸ਼ਨ, ਦਿੱਲੀ, 1962 ।
11. ਹਰਿਵੰਸ਼ ਲਾਲ ਸ਼ਰਮਾ (ਡਾ.) ਕਬੀਰ ਔਰ ਗੁਰੂ ਨਾਨਕ ਕੇ ਵਿਸ਼ੇਸ਼ ਸੰਦਰਭ ਮੇਂ ਹਿੰਦੀ ਨਿਰਗੁਣ ਸਾਹਿਤਯ ਕੇ ਪ੍ਰੇਰਣਾ ਸ੍ਰੋਤ (ਅਪ੍ਰਕਾਸ਼ਿਤ); ਪੰਜਾਬ ਯੂਨੀਵਰਸਿਟੀ, ਲਾਇਬ੍ਰੇਰੀ ।
12. ਹਜਾਰੀ ਪ੍ਰਸਾਦ ਦ੍ਵਿਵੇਦੀ (ਡਾ.) : ਹਿੰਦੀ ਸਾਹਿਤਯ ਕੀ ਭੂਮਿਕਾ; ਹਿੰਦੀ ਗ੍ਰੰਥ ਰਤਨਾਕਰ (ਪ੍ਰਾਈਵੇਟ) ਲਿਮਿਟਿਡ, ਬੰਬਈ-4, 1963, ਸਤਵਾਂ ਸੰਸਕਰਣ ।
13. ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਡਾ.) : ਨਾਥ ਸੰਪਰਦਾਯ; ਨੈਵੇਦਯ ਨਿਕੇਤਨ, ਵਾਰਾਣਸੀ, 1966, ਦੂਜਾ ਸੰਸਕਰਣ ।
14. ਹਰਿਭਜਨ ਸਿੰਘ (ਡਾ.) : ਗੁਰਮੁਖੀ ਲਿਪਿ ਮੇਂ ਹਿੰਦੀ-ਕਾਵਯ; ਭਾਰਤੀਯ ਸਾਹਿਤਯ ਮੰਦਿਰ, ਦਿੱਲੀ, 1963 ।
15. ਜਯ ਰਾਮ ਮਿਸ੍ਰ (ਡਾ.) : ਸ੍ਰੀ ਗੁਰੂ ਗ੍ਰੰਥ ਦਰਸ਼ਨ; ਸਾਹਿਤਯ ਭਵਨ (ਪ੍ਰਾਈਵੇਟ) ਲਿਮਿਟਿਡ, ਇਲਾਹਾਬਾਦ, 1960, ਪਹਿਲਾ ਸੰਸਕਰਣ ।
16. ਧੀਰੇਂਦ੍ਰ ਵਰਮਾ : ਹਿੰਦ ਸਾਹਿਤਯ ਕੋਸ਼; ਗਿਆਨ ਮੰਡਲ ਵਾਰਾਣਸੀ, ਸੰਮਤ 2020 ।
17. ਧਰਮ ਵੀਰ ਭਾਰਤੀ (ਡਾ.) : ਸਿੱਧ ਸਾਹਿਤਯ; ਕਿਤਾਬ ਮਹਲ ਇਲਾਹਾਬਾਦ, 1955, ਪਹਿਲਾ ਸੰਸਕਰਣ ।

18. ਨੰਦ ਕੁਮਾਰ ਅਵਸਥੀ : ਕੁਰਾਨ ਸ਼ਰੀਫ (ਹਿੰਦੀ ਅਨੁਵਾਦ); ਭੁਵਨ 109, ਰਾਣੀ ਕਟੜਾ, ਲਖਨਊ-3, 1 ਪਹਿਲਾ ਸੰਸਕਰਣ ।
19. ਪੀਤਾਂਬਰਦਤ ਬੜਥਵਾਲ (ਡਾ.) : ਗੋਰਖ ਬਾਨੀ; ਹਿੰਦੀ ਸਾਹਿਤਕ ਸੰਮੇਲਨ, ਸੰਮਤ 2003 ਬਿ.; ਦੂਜਾ ਸੰਸਕਰਣ ।
20. ਪਰਸ਼ੂ ਰਾਮ ਚਤੁਰਵੇਦੀ (ਆਚਾਰਯ) : ਭਾਰਤੀਯ ਸਾਹਿਤਯ ਕੀ ਸਾਂਸਕ੍ਰਿਤਿਕ ਇਲਾਹਾਬਾਦ, 1962 ।
21. ਪਰਸ਼ੂ ਰਾਮ ਚਤੁਰਵੇਦੀ (ਆਚਾਰਯ) : ਉੱਤਰੀ ਭਾਰਤ ਕੀ ਸੰਤ-ਪਰੰਪਰਾ; ਭਾਰਤੀ ਲੀਡਰ ਪ੍ਰੈਸ, ਪ੍ਰਯਾਗ, ਸੰਮਤ 2008 ਬਿ., ਸੰਸਕਰਣ ।
22. ਬਾਲ ਗੰਗਾਧਰ ਤਿਲਕ : ਗੀਤਾ ਰਹੱਸਯ (ਹਿੰਦੀ, ਅਨੁਵਾਦਕ : ਮਾਧ ਸਪ੍ਰੇ) ; ਤਿਲਕ ਬੰਧੂ, ਸ਼ਿਮਲਾ ਹਾਊਸ, ਸੇਬ ਬੰਬਈ-4 ।
23. ਬ੍ਰਜੇਸ਼ਵਰ ਵਰਮਾ (ਡਾ.) : ਸੂਰਦਾਸ, ਹਿੰਦੀ ਪਰਿਸ਼ਦ ਵਿਸ਼ਵਵਿਦ ਪ੍ਰਯਾਗ, 1959, ਤੀਜਾ ਸੰਸਕਰਣ ।
24. ਬ੍ਰਿਜ ਭੂਸ਼ਣ (ਡਾ.) : ਮਧਯਕਾਲੀਨ ਹਿੰਦੀ ਸਾਹਿਤਯ ਮੇਂ ਮਾਨਵ ਵਿਚਾਰਧਾਰਾ; ਟਾਈਪ ਕੀਤਾ ਹੋਇਆ ਸ਼ੋਧ 1965, ਦਿੱਲੀ ਯੂਨੀਵਰਸਿਟੀ ਲਾਇਬ੍ਰੇਰੀ ।
25. ਬਲਦੇਵ ਉਪਾਧਾਯ (ਡਾ.) : ਭਾਰਤੀਯ ਦਰਸ਼ਨ ਬਨਾਰਸ, 1942, ਸੰਸਕਰਣ ।
26. ਬਾਬੂ ਰਾਵ ਜੋਸ਼ੀ (ਡਾ.) : ਸੰਤ ਕਾਵਯ ਮੇਂ ਪਰੋਕਸ਼ ਸੱਤਾ ਕਾ ਸਰੂਪ; ਪੁਸਤਕ ਸਦਨ, ਗਵਾਲੀਯਰ-1, 1968 ।
27. ਮਨਮੋਹਨ ਸਹਗਲ (ਡਾ.) : ਸੰਤ ਕਾਵਯ ਕਾ ਦਾਰਸ਼ਨਿਕ ਵਿਸ਼ਲੇਸ਼ਣ; ਭ ਭਵਨ, ਸੈਕਟਰ 15-ਏ, ਚੰਡੀਗੜ੍ਹ-2, 1 ਪਹਿਲਾ ਸੰਸਕਰਣ ।
28. ਰਾਮ ਪੂਜਨ ਤਿਵਾਰੀ (ਡਾ.) : ਸੂਫ਼ੀ ਮਤ-ਸਾਧਨਾ ਔਰ ਸਾਹਿਤਯ; ਗਿਆਨ ਲਿਮਿਟਿਡ, ਬਨਾਰਸ, ਸੰਮਤ 2013, ਸੰਸਕਰਣ ।
29. ਰਾਮ ਨਾਰਾਯਣ ਪਾਂਡੇਯ (ਡਾ.) : ਭਕਤਿ ਕਾਵਯ ਮੇਂ ਰਹੱਸਵਾਦ; ਨੈਸ਼ਨਲ ਪਬਲਿ ਹਾਊਸ, ਚੰਦ੍ਰ ਲੋਕ, ਜਵਾਹਰ ਨਗਰ, ਦਿੱ 1966, ਪਹਿਲਾ ਸੰਸਕਰਣ ।
30. ਰਾਮਜੀ ਲਾਲ 'ਸਹਾਯਕ' (ਡਾ.) : ਕਬੀਰ ਦਰਸ਼ਨ, ਹਿੰਦੀ ਵਿਭਾਗ, ਲਖਨਊ ਵਿਦਯਾਲਯ 1962, ਪਹਿਲਾ ਸੰਸਕਰਣ ।
31. ਸ਼ਯਾਮ ਸੁੰਦਰ ਦਾਸ (ਡਾ.) : ਕਬੀਰ ਗ੍ਰੰਥਾਵਲੀ (ਸੰਪਾਦਿਤ); ਨਾਗਰੀ ਪ੍ਰ ਸਭਾ, ਕਾਸ਼ੀ, ਸੰਮਤ, 2018 ।

## ਪੱਤਰਕਾਵਾਂ

2. ਸਾਹਿਤਯ ਸੰਦੇਸ਼ : ਸੰਤ ਸਾਹਿਤਯ ਵਿਸ਼ੇਸ਼ ਅੰਕ; ਆਗਰਾ ।
3. ਭੂਮੀ ਕ੍ਰਾਂਤੀ (ਸਪਤਾਹਿਕ) : ਇੰਦੌਰ ਦਸੰਬਰ, 1960 ਅਤੇ ਦਸੰਬਰ, 1961 ।
4. ਕਲਯਾਣ : ਉਪਨਿਸ਼ਦ ਅੰਕ, ਗੀਤਾ ਪ੍ਰੈਸ, ਗੋਰਖਪੁਰ, ਜਨਵਰੀ, 1949 ।
5. ਪਰਮਾਰਥ : ਗੁਰੂ ਮਹਿਮਾ ਅੰਕ; ਮੁਮੁਕਸ਼ੂ ਆਸ਼੍ਰਮ (ਸ਼ਾਹਜਹਾਂਪੁਰ), ਜਨਵਰੀ, 1963 ।
6. ਪਰਮਾਰਥ : ਭਗਵਤ-ਕ੍ਰਿਪਾ ਅੰਕ; ਜਨਵਰੀ, 1970, ਮੁਮੁਕਸ਼ੂ ਆਸ਼੍ਰਮ (ਸ਼ਾਹਜਹਾਂਪੁਰ) ।

ਜਾਬੀ

1. ਕਾਨ੍ਹ ਸਿੰਘ (ਭਾਈ) : ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ; ਭਾਸ਼ਾ ਵਿਭਾਗ, ਪਟਿਆਲਾ, 1960, ਦੂਜਾ ਸੰਸਕਰਣ ।
2. ਕਾਨ੍ਹ ਸਿੰਘ (ਭਾਈ) : ਗੁਰਮਤ ਮਾਰਤੰਡ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1962, ਪਹਿਲਾ ਸੰਸਕਰਣ ।
3. ਕੌਰ ਸਿੰਘ (ਅਕਾਲੀ) : ਗੁਰ ਸ਼ਬਦ ਰਤਨ ਪ੍ਰਕਾਸ਼; ਭਾਸ਼ਾ ਵਿਭਾਗ, ਪਟਿਆਲਾ, 1963, ਪਹਿਲਾ ਸੰਸਕਰਣ ।
4. ਕਾਲਾ ਸਿੰਘ ਬੇਦੀ (ਡਾ.) : ਵਾਰਕਾਰ ਗੁਰੂ ਨਾਨਕ; ਪੰਜਾਬੀ ਬੁਕ ਸਟੋਰ, ਮੇਨ ਬਾਜ਼ਾਰ, ਪਹਾੜ ਗੰਜ, ਨਵੀਂ ਦਿੱਲੀ-55, 1968. ।
5. ਕਰਤਾਰ ਸਿੰਘ ਸੂਰੀ (ਡਾ.) : ਗੁਰੂ ਅਰਜਨ ਦੇਵ ਤੇ ਸੰਤ ਦਾਦੂ ਦਿਆਲ; ਪੰਜਾਬੀ ਲੇਖਕ ਸਦਨ, 1284, ਸੈਕਟਰ 15, ਚੰਡੀਗੜ੍ਹ, 1969, ਪਹਿਲਾ ਸੰਸਕਰਣ ।
6. ਕਰਤਾਰ ਸਿੰਘ (ਡਾ.) : ਜੀਵਨ ਮਨੋਰਥ ਤੇ ਪ੍ਰਾਪਤੀ ਦੇ ਸਾਧਨ; ਗੁਰੂ ਗੋਬਿੰਦ ਸਿੰਘ, ਫਾਊਂਡੇਸ਼ਨ, ਚੰਡੀਗੜ੍ਹ, 1966, ਪਹਿਲਾ ਸੰਸਕਰਣ ।
7. ਗੋਪਾਲ ਸਿੰਘ ਦਰਦੀ (ਡਾ.) : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ; ਪੰਜਾਬੀ ਅਕਾਡਮੀ, ਦਿੱਲੀ, 1958, ਪਹਿਲਾ ਸੰਸਕਰਣ ।
8. ਜਗਬੀਰ ਸਿੰਘ (ਡਾ.) : ਗੁਰੂ ਨਾਨਕ ਬਾਣੀ ਵਿਚ ਨੈਤਿਕਤਾ; ਟਾਈਪ ਕੀਤਾ ਹੋਇਆ ਸ਼ੋਧ ਪ੍ਰਬੰਧ, 1970 ।
9. ਜੋਧ ਸਿੰਘ (ਭਾਈ) : ਗੁਰਮਤਿ ਨਿਰਣਯ; ਲਾਹੌਰ ਬੁਕ ਸ਼ਾਪ, ਘੰਟਾ ਘਰ, ਲੁਧਿਆਣਾ, 1932 ।
0. ਤਾਰਨ ਸਿੰਘ (ਡਾ.) : ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1963, ਪਹਿਲਾ ਸੰਸਕਰਣ ।
1. ਤਾਰਨ ਸਿੰਘ (ਡਾ.) : ਗੁਰੂ ਨਾਨਕ, ਚਿੰਤਨ ਤੇ ਕਲਾ; ਕਸਤੂਰੀ ਲਾਲ ਐਂਡ ਸੰਨਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, 1963 ।
2. ਤ੍ਰਿਲੋਚਨ ਸਿੰਘ (ਡਾ.) : ਗੁਰੂ ਨਾਨਕ ਦਾ ਸਿੱਖ ਧਰਮ; ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਂਕ ਦਿੱਲੀ, 1969 ।
3. ਧਰਮ ਪਾਲ ਮੈਣੀ (ਡਾ.) : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਿਚਯ; ਲਾਹੌਰ ਬੁਕ

14. ਪ੍ਰਤਾਪ ਸਿੰਘ (ਗਿਆਨੀ) ਗੁਰਮਤਿ ਫਿਲਾਸਫੀ; ਭਾਈ ਜਵਾਹਰ ਸਿੰਘ
ਸਿੰਘ ਐਂਡ ਕੰਪਨੀ, ਬਜ਼ਾਰ ਮਾਈ ਸੇਵਾਂ, ਅੰ
1963, ਤੀਜਾ ਸੰਸਕਰਣ ।
15. ਰਤਨ ਸਿੰਘ ਜੱਗੀ (ਡਾ.) : ਗੁਰੂ ਨਾਨਕ ਦੀ ਵਿਚਾਰਧਾਰਾ; ਨਵਯੁਗ ਪਬ
ਚਾਂਦਨੀ ਚੌਂਕ, ਦਿੱਲੀ-6, 1969 ।
16. ਲਾਲ ਸਿੰਘ : ਚੋਣਵੀਂ ਬਾਣੀ ਦਸਮ ਗ੍ਰੰਥ (ਸੰਪਾਦਿਤ; ਗੁਰੂ
ਸਿੰਘ ਫਾਊਂਡੇਸ਼ਨ, ਚੰਡੀਗੜ੍ਹ 1967,
ਸੰਸਕਰਣ ।
17. ਵੀਰ ਸਿੰਘ (ਡਾ. ਭਾਈ) : ਪੁਰਾਤਨ ਜਨਮ ਸਾਖੀ (ਸੰਪਾਦਿਤ);
ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ,
ਤੀਜਾ ਸੰਸਕਰਣ ।
18. ਵੀਰ ਸਿੰਘ (ਡਾ. ਭਾਈ) : ਵਾਰਾਂ ਭਾਈ ਗੁਰਦਾਸ (ਭਾਵ ਪ੍ਰਕਾਸ਼ਨੀ
ਸਮੇਤ-ਗਿਆਨੀ ਹਜ਼ਾਰਾ ਸਿੰਘ ਪੰਡਿਤ) (ਸੰ
ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ
19. ਵੀਰ ਸਿੰਘ (ਡਾ. ਭਾਈ) : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (ਭਾਈ ਸੰਤੋ
(ਸੰਪਾਦਿਤ); ਖਾਲਸਾ ਸਮਾਚਾਰ, ਹਾਲ
ਅੰਮ੍ਰਿਤਸਰ, 1965, ਚੌਥਾ ਸੰਸਕਰਣ ।
20. ਸ਼ੇਰ ਸਿੰਘ (ਡਾ.) : ਗੁਰਮਿਤ ਦਰਸ਼ਨ; ਸ਼੍ਰੋਮਣੀ ਗੁਰਦੁਆਰਾ
ਕਮੇਟੀ, ਅੰਮ੍ਰਿਤਸਰ, 1951, ਪਹਿਲਾ ਸੰਸਕ
21. — ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ-ਚਾਰ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿ
22. — ਅੰਗ੍ਰੇਜ਼ੀ ਪੰਜਾਬੀ ਕੋਸ਼; ਪੰਜਾਬੀ ਸਾਹਿਤ
ਵਿਭਾਗ, ਪੰਜਾਬੀ ਯੂਨੀਵਰਸਿਟੀ, ਪ
1968, ਪਹਿਲਾ ਸੰਸਕਰਣ ।
23. — ਅੰਮ੍ਰਿਤ ਕੀਰਤਨ; ਖਾਲਸਾ ਬ੍ਰਦਰਜ਼, ਬਾਜ਼
ਸੇਵਾਂ, ਅੰਮ੍ਰਿਤਸਰ, 1967, ਸਤਵਾਂ ਸੰਸਕਰ
24. — ਪੰਜਾਬੀ ਦੁਨੀਆਂ; ਭਗਤੀ ਅੰਕ, ਭਾਸ਼ਾ
1966 ।
25. — ਪੰਜਾਬੀ ਦੁਨੀਆਂ; ਗੁਰੂ ਨਾਨਕ ਅੰਕ, ਭਾਸ਼ਾ
ਪਟਿਆਲਾ 1969 ।
26. — ਪੰਜਾਬੀ ਦੁਨੀਆਂ; ਨਿਰਗੁਣ ਸਾਹਿਤ ਅੰਕ,
ਵਿਭਾਗ, ਪਟਿਆਲਾ 1970 ।
27. — ਗੁਰੂ ਨਾਨਕ ਪਤ੍ਰਿਕਾ; ਜੂਨ, 1971 ।
28. — ਗੁਰਮਤਿ ਪ੍ਰਕਾਸ਼ : ਗੁਰੂ ਨਾਨਕ ਬਾਣੀ ਅੰਕ :
ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1
29. — ਗੁਰਮਤਿ ਪ੍ਰਕਾਸ਼ : ਗੁਰੂ ਨਾਨਕ ਫਿਲਾਸਫੀ